# ਦਰਸ਼ਨਾਂ ਦੀ ਜੁਗਤਿ

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੇ ਚੋਣਵੇਂ ਲੈਕਚਰ





੧ਓ ਸਤਿਗੁਰ ਪ੍ਰਸਾਦਿ ॥



# ਦਰਸ਼ਨਾਂ ਦੀ ਸੁਗਾਤਿ


ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ


ਚੋਣਵੇਂ ਲੈਕਚਰ


ਸੰਪਾਦਕ

ਪਰਮਜੀਤ ਸਿੰਘ ਖਾਲਸਾ ਪ੍ਰਧਾਨ

ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 81-7601-809-0

ਪਹਿਲੀ ਐਡੀਸ਼ਨ ਅਪ੍ਰੈਲ 2007
ਦੂਜੀ ਐਡੀਸ਼ਨ ਜੂਨ 2011

ਭੇਟਾ : 125-00




ਪ੍ਰਕਾਸ਼ਕ :

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : (0183) 2542346, 2547974
ਫੈਕਸ : (0183) 5017488
E-mail : csjssales@hotmail.com
: csjspurchase@yahoo.com
: csjsexports@vsnl.com
Visit our Website : www.csjs.com

ਪ੍ਰਿੰਟਰ :
ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।
ਫੋਨ : 0183-2705003, 5095774

Printed & Bound in India

# ਤਤਕਰਾ





# ਦਰਸ਼ਨਾਂ ਦੀ ਜੁਗਤਿ

ਸੋਰਠਿ ਮਹਲਾ ੫ ਘਰੁ ੨ ਚਉਪਦੇ ੴ ਸਤਿਗੁਰ ਪ੍ਰਸਾਦਿ॥

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥*
*ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥੧॥*
*ਸੁਣਿ ਮੀਤਾ ਧੂਰੀ ਕਉ ਬਲਿ ਜਾਈ॥ ਇਹੁ ਮਨੁ ਤੇਰਾ ਭਾਈ॥ ਰਹਾਉ॥*
*ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ॥*
*ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ॥ ੨॥*
*ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ॥*
*ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ॥ ੩॥*
*ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ॥*
*ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ॥ ੪॥ ੧॥*

(ਅੰਗ ੬੧੧)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਵਾਹਿਗੁਰੂ ਸਾਹਿਬ ਜੀਓ॥

*ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨਾ ਬੀਚਾਰਹੁ ਕੋਈ॥*
*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥*

(ਅੰਗ ੮੮੨)

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*

(ਅੰਗ ੨੫੬)

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੀ ਸਤਿਸੰਗੀ ਜਨੋ ! ਧੰਨ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਅੱਜ ਜੋ ਸੱਚਖੰਡਿ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਪਵਿੱਤਰ ਹੁਕਮ ਕਮਾਉਣ ਵਾਸਤੇ ਸਾਨੂੰ

ਬਖ਼ਸ਼ਿਸ਼ ਕੀਤਾ ਹੈ, ਇਹ ਅੰਮ੍ਰਿਤ ਬਚਨ ਸਤਿਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦੇ ਉਚਾਰਨ ਕੀਤੇ ਹੋਏ ਹਨ। ਇਸ ਪਵਿੱਤਰ ਸ਼ਬਦ ਦੇ ਅੰਦਰ ਇਕ ਤਾਂ ਇਹ ਪ੍ਰਸ਼ਨ ਕੀਤੇ ਗਏ ਹਨ ਕਿ ਹੇ ਗੁਰ ਭਾਈ! ਮੈਂ ਤੇਰੇ ਚਰਨਾਂ ਦੀ ਧੂੜ ਤੋਂ ਕੁਰਬਾਨ ਜਾਂਦਾ ਹਾਂ। ਮੈਂ ਆਪਣੀ ਇਹ ਜਿੰਦ ਆਪ ਜੀ ਤੋਂ ਕੁਰਬਾਨ ਕਰਾਂਗਾ। ਤੁਸੀਂ ਇਕ ਕ੍ਰਿਪਾ ਕਰੋ ਕਿ ਮੈਨੂੰ ਪਿਆਰੇ ਵਾਹਿਗੁਰੂ ਜੀ ਦੇ ਦਰਸ਼ਨਾਂ ਦੀ ਜੁਗਤਿ ਦੱਸ ਦੇਵੋ। ਮੈਨੂੰ ਪਾਰਬ੍ਰਹਮ ਪ੍ਰਮੇਸ਼ਰ ਜੀ ਦੇ ਨਿਵਾਸ ਦਾ ਕੋਈ ਵਸੀਲਾ, ਕੋਈ ਸਾਧਨ ਦਰਸਾਉ। ਜਦੋਂ ਇਹ ਬੇਨਤੀ ਕੀਤੀ ਤਾਂ ਨਾਲ ਫਿਰ ਆਪਣੇ ਆਪ ਨੂੰ ਸਮਰਪਿਤ ਕਰਦੇ ਹੋਏ ਇਹ ਵੀ ਬਚਨ ਕਹੇ ਕਿ ਮੈਂ ਆਪ ਜੀ ਦੇ ਚਰਨਾਂ ਨੂੰ ਧੋਵਾਂਗਾ। ਆਪਣਾ ਤਨ ਮਨ ਸਮਰਪਿਤ ਕਰਕੇ ਸੇਵਾ ਕਰਾਂਗਾ। ਤੁਸੀਂ ਇਕ ਵਾਰੀ ਮੈਨੂੰ ਕ੍ਰਿਪਾ ਕਰਕੇ ਦੱਸੋ ਕਿ ਉਸ ਪਿਆਰੇ ਦਾ ਮਿਲਾਪ ਕਿਵੇਂ ਹੋਵੇਗਾ ? ਫਿਰ ਇਸੇ ਹੀ ਪ੍ਰਸ਼ਨ ਦੇ ਉਤਰ ਵਿਚ ਸਤਿਗੁਰੂ ਗੁਰੂ ਅਰਜਨ ਦੇਵ ਸੱਚੇ ਪਿਤਾ ਜੀ ਨੇ ਆਪਣੀ ਰਸਨਾ ਤੋਂ ਬਖ਼ਸ਼ਿਸ਼ ਕੀਤੀ। ਕਹਿਣ ਲੱਗੇ ਕਿ ਜੇ ਉਸ ਸਾਂਈਂ ਨੂੰ ਪਾਉਣਾ ਹੈ ਤਾਂ ਪਹਿਲੀ ਗੱਲ ਆਪਣੇ ਅੰਦਰ ਦੇ ਹੰਕਾਰ ਨੂੰ ਸਦੀਵ ਕਾਲ ਲਈ ਤਿਆਗ ਦੇ। ਦੂਸਰਾ ਉਸ ਪ੍ਰਭੂ ਦੀ ਸ਼ਰਨ ਵਿਚ ਦਿਨ ਰਾਤ ਪਏ ਰਹੋ। ਤੀਸਰਾ ਬਚਨ ਇਹ ਕਿ ਇਹ ਆਪਣੀ ਜਿੰਦ, ਆਪਣਾ ਪਿੰਡ, ਆਪਣਾ ਪੂਰੇ ਦਾ ਪੂਰਾ ਤਨ ਮਨ ਸਭ ਕੁਝ ਪਿਆਰੇ ਦੇ ਚਰਨਾਂ ਵਿਚ ਸਮਰਪਿਤ ਕਰ ਦਿਉਗੇ ਤਾਂ ਇਸ ਯੁਕਤੀ ਨਾਲ ਉਸ ਪਿਆਰੇ ਦੇ ਦਰਸ਼ਨ ਦੀਦਾਰ ਹੋਣਗੇ। ਭਾਵੇਂ ਇਸ ਸ਼ਬਦ ਦੀ ਉਥਾਨਕਾ ਵਿਚ ਸੰਪਰਦਾਈ ਮਹਾਂਪੁਰਸ਼ਾਂ ਨੇ ਧੰਨ ਗੁਰੂ ਅਰਜਨ ਦੇਵ ਜੀ ਅਤੇ ਬਾਬਾ ਮਹਾਂਦੇਵ ਜੀ ਦੇ ਆਪਸੀ ਬਚਨ ਬਿਲਾਸ ਬਾਰੇ ਕਿਹਾ ਹੈ, ਪਰ ਅੱਜ ਵੀ ਜਗਿਆਸੂ ਜਿਸਦੇ ਅੰਦਰ ਦਰਸ਼ਨਾਂ ਦੀ ਤਾਂਘ ਪੈਦਾ ਹੋ ਗਈ ਤਾਂ ਉਹ ਕਿਸੇ ਨੂੰ ਪੁੱਛਣ ਦੀ ਥਾਂ ਗੁਣ ਬੇਨਤੀ ਦੇ ਇਸ ਸ਼ਬਦ ਦੀ ਰੌਸ਼ਨੀ ਵਿਚ ਲਵੇ ਤੇ ਗੁਰਮੁਖਿ ਪਿਆਰੇ ਜੱਪਣ ਵਾਲਿਆਂ ਦੀ ਸੰਗਤ ਵਿਚ ਜਾ ਕੇ ਪੁੱਛੇ ਕਿ ਉਸ ਪਿਆਰੇ ਦਾ ਮਿਲਾਪ ਕਿਵੇਂ ਹੋ ਸਕਦਾ ਹੈ। ਆਪ ਸੰਗਤ ਕਰੋ ਕ੍ਰਿਪਾ ਆਪਣੇ ਅੰਦਰ ਨੂੰ ਟਿਕਾਉਣ ਦਾ ਯਤਨ ਕਰੀਏ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਕਰੋ ਆਪ ਜੀ ਬਖ਼ਸ਼ਿਸ਼। ਸਾਡੇ ਅੰਦਰ ਟਿਕਾਅ ਬਖਸ਼ ਕੇ ਅੰਦਰ ਦੇ ਰਸ, ਪ੍ਰੇਮ ਅਤੇ ਸ਼ਰਧਾ ਭਾਵਨਾ ਨਾਲ ਇਸ ਅੰਮ੍ਰਿਤ ਬਚਨ ਦੀ ਵਿਚਾਰ ਆਪ ਜੀ ਵਿਚ ਵੱਸ ਕੇ ਕਰਵਾ ਲਉ। ਸਾਧ ਸੰਗਤ ਬਖ਼ਸ਼ੋ ਆਪ ਜੀ ਅਤੇ ਉਚਾਰਨ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਜੀ !

ਮਹਲਾ ੫ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ॥

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਮਹਾਰਾਜ ਇਸ ਪਾਵਨ ਪਵਿੱਤਰ ਅੰਮ੍ਰਿਤ ਬਚਨ ਨੂੰ ਉਚਾਰਨ ਕਰਦੇ ਹੋਏ ਸ਼ਬਦ ਦੇ ਆਰੰਭਿਕ ਬਚਨ ਜਿਹੜੇ ਹਨ, ਉਸ ਵਿਚ ਕ੍ਰਿਪਾ ਕਰ ਰਹੇ ਹਨ ਕਿ ਇਕ ਗੁਰਮੁਖ ਜਗਿਆਸੂ ਭਾਵਨਾ ਵਾਲਾ ਜਿਸ ਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਤੜਪ ਹੈ, ਉਹ ਅਰਜ਼ੋਈ ਬੇਨਤੀ ਕਰ ਰਿਹਾ ਹੈ ਜੱਪਣ ਵਾਲੇ ਨੂੰ ਕਿ ਹੇ ਵੀਰ! ਸਾਡਾ

ਪਿਤਾ ਇਕ ਪਾਰਬ੍ਰਹਮ ਹੈ। ਅਸੀਂ ਉਸ ਪਰਮਾਤਮਾ ਦੇ ਪੁੱਤਰ ਹਾਂ। ਆਪਸ ਵਿਚ ਗੁਰ ਭਾਈ ਵੀ ਹਾਂ ਤੇ ਹੇ ਮੇਰੇ ਵੀਰ ! ਮੈਂ ਤੇਰੇ ਚਰਨਾਂ ਵਿਚ ਇਹ ਬੇਨਤੀ ਕਰਨੀ ਹੈ।

*ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥ ੧॥*

ਹੇ ਮੇਰੇ ਮਿੱਤਰ! ਮੇਰੀ ਇਹ ਅੰਦਰ ਵਾਲੀ ਬਿਰਧ, ਮੇਰਾ ਜੀਓ ਤੇਰੇ ਤੋਂ ਮੈਂ ਕੁਰਬਾਨ ਕਰ ਦੇਵਾਂ, ਤੇਰੇ ਤੋਂ ਬਲਿਹਾਰ ਕਰ ਦੇਵਾਂਗਾ, ਪਰ ਤੁਸੀਂ ਇਕ ਕ੍ਰਿਪਾ ਕਰਕੇ ਮੈਨੂੰ ਦੱਸੋ ਕਿ ਉਸ ਪਿਆਰੇ ਵਾਹਿਗੁਰੂ ਜੀ ਦੇ ਦੀਦਾਰ ਕਿਵੇਂ ਹੋਣਗੇ। ਉਸਦੇ ਦਰਸ਼ਨ ਕਿਵੇਂ ਹੋਣਗੇ। ਸ਼ਬਦ ਦੀ ਸਾਰੀ ਵਿਚਾਰ ਇਹਨਾਂ ਹੀ ਸੱਤਰਾਂ ਦੀ ਵਿਆਖਿਆ ਕਰੇਗੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਦੇਖੋ ਹਜ਼ੂਰ ਨੇ ਸਾਨੂੰ ਜਦੋਂ ਅਰਦਾਸ ਕਰਦੇ ਹਾਂ ਤਾਂ ਇਹ ਦੋ ਸੱਤਰਾਂ ਰੋਜ਼ ਉਚਾਰਨ ਕਰਨ ਵਾਸਤੇ ਕਹੀਆਂ ਜੋ ਸਾਡੀ ਅਰਦਾਸ ਦਾ ਹਿੱਸਾ ਹੈ। ਉਹ ਅਰਦਾਸ ਦੇ ਬਚਨ ਹਨ ਕਿ ਜਿੱਥੇ ਅਸੀਂ ਆਪਣੇ ਸਿਮਰਨ ਦੀ, ਨੇਮ ਦੀ, ਆਪਣੀ ਦੁਨਿਆਵੀ ਕਿਸੇ ਇੱਛਾ ਦੀ ਪੂਰਤੀ ਲਈ ਅਰਦਾਸ ਕਰਦੇ ਹਾਂ, ਉਥੇ ਅਰਦਾਸ ਵਿਚ ਹਰ ਇਕ ਇਨਸਾਨ ਨੂੰ, ਹਰ ਇਕ ਜਗਿਆਸੂ ਨੂੰ ਇਹ ਸ਼ਬਦ ਆਪਣੀ ਰਸਨਾ ਤੋਂ ਕਹਿਣੇ ਪੈਂਦੇ ਹਨ ਤੇ ਉਹ ਸ਼ਬਦ ਹਨ ਕਿ ਸੋਈ ਗਰਮੁਖਿ ਮੇਲ ਜਾਂ ਅਸੀਂ ਬਚਨ ਪੜ੍ਹਦੇ ਹਾਂ ਸੋਈ ਪਿਆਰੇ ਮੇਲ ਤਾਂ ਅਗਲਾ ਬਚਨ ਹੈ ਜਿੰਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੈ। ਹੁਣ ਇਸ ਬਚਨ ਨੂੰ ਸਮਝਿਉ। ਇਹ ਕੇਵਲ ਕ਼ਹਿਣ ਮਾਤਰ ਨਹੀਂ, ਸਿਰਫ਼ ਅੱਖਰੀ ਸ਼ਬਦ ਦੁਹਰਾਉ ਨਹੀਂ, ਇਸਦਾ ਭਾਵ ਹੈ ਕਿ ਇਹ ਅੰਦਰ ਦੀ ਇਕ ਤੜਪ ਹੈ ਕਿ ਸਿੱਖਾ! ਭਾਵੇਂ ਤੂੰ ਜਿਹੜੀ ਮਰਜ਼ੀ ਅਰਦਾਸ ਆਪਣੀ ਜ਼ਿੰਦਗੀ ਨਾਲ ਸੰਬੰਧਿਤ ਕਰੇਂ, ਪਰ ਤੇਰੀ ਅਰਦਾਸ ਦੀ ਸੰਪੂਰਨਤਾ ਤਾਂ ਹੈ ਜੇ ਬੇਨਤੀ ਕਰੇਂ ਕਿ ਦਾਤਾ ਉਹ ਰੰਗ ਰਤੜੇ ਪਿਆਰੇ ਮਿਲਾਈਂ ਜਿੰਨ੍ਹਾਂ ਨੂੰ ਮਿਲਦਿਆਂ ਸਾਰ ਤੇਰੀ ਯਾਦ ਮੇਰੇ ਹਿਰਦੇ ਵਿਚ ਵੱਸ ਜਾਏ। ਜਿੰਨ੍ਹਾਂ ਨੂੰ ਮਿਲਕੇ ਤੇਰਾ ਨਾਮ ਮੇਰੇ ਹਿਰਦੇ ਵਿਚ ਵਸ ਜਾਵੇ। ਜਿੰਨ੍ਹਾਂ ਨੂੰ ਮਿਲਕੇ ਤੇਰੇ ਨਾਮ ਦਾ ਰੱਸ ਮੈਨੂੰ ਆਉਣ ਲੱਗ ਪਵੇ, ਕਿਉਂਕਿ ਗੁਰਮਤਿ ਦੇ ਮਾਰਗ ਉੱਤੇ ਚਲਦਿਆਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਗੁਰਮੁਖਿ ਦੀ ਸੰਗਤ, ਰੱਬੀ ਪਿਆਰੇ ਦੀ ਸੰਗਤ, ਪਹੁੰਚੀਆਂ ਹੋਈਆਂ ਆਤਮਾਵਾਂ ਦੀ ਸੰਗਤ, ਪ੍ਰਮਾਤਮਾ ਦੇ ਰੰਗ ਵਿਚ ਰਚਿਆਂ ਹੋਇਆਂ ਦੀ ਇਹ ਸੰਗਤ ਕਰਨ ਤੋਂ ਬਾਅਦ ਪ੍ਰਮਾਤਮਾ ਦੇ ਮਾਰਗ 'ਤੇ ਚੱਲਣ ਦਾ ਵਸੀਲਾ ਉਹਨਾਂ ਪਾਸੋਂ ਅਰਦਾਸ ਬੇਨਤੀ ਕਰਕੇ ਪੁੱਛਣ ਵਾਸਤੇ ਕਿਹਾ ਹੈ। ਇਹ ਗੱਲ ਵਖਰੀ ਹੈ ਕਿ ਕਈ ਵਾਰੀ ਇਸ ਸ਼ਬਦ ਦੇ ਥੱਲੇ ਭਰਮ ਜਾਲ ਵੀ ਕੁਝ ਲੋਕ ਬੁਣ ਦਿੰਦੇ ਹਨ ਕਿ ਉਤਨਾ ਜੀਵਨ ਆਪਣਾ ਉੱਚਾ ਹੁੰਦਾ ਨਹੀਂ, ਜਿਹੜੀ ਉਹ ਪ੍ਰਮਾਤਮਾ ਦੇ ਮਾਰਗ ਦੀ ਗੱਲ ਦੱਸਣ ਲੱਗ ਪੈਂਦੇ ਹਨ, ਪਰ ਬਾਣੀ ਵਿਚੋਂ ਕੁਝ ਪ੍ਰਮਾਣ ਅਰਜ਼ ਕਰਨੇ ਹਨ ਆਪ ਜੀ ਦੇ ਸਾਹਮਣੇ ਕਿ ਜੇ ਕਿਸੇ ਪ੍ਰਮਾਰਥ ਦੇ ਮਾਰਗ 'ਤੇ ਚੱਲਣਾ ਹੈ, ਅੰਦਰ ਦੇ ਰੱਸ ਨੂੰ ਮਾਣਨਾ ਹੈ ਤਾਂ ਉਸਦੇ ਲਈ ਜ਼ਰੂਰੀ ਹੈ ਕਿ ਕਿਸੇ ਕਮਾਈ ਵਾਲੇ ਗੁਰਮੁਖ ਰੱਬੀ ਪਿਆਰਿਆਂ ਦੀ ਸੰਗਤ ਵਿਚ ਜਾ ਕੇ ਪਿਆਰੇ ਨੂੰ ਮਿਲਣ ਵਾਸਤੇ ਅਰਦਾਸ ਬੇਨਤੀ ਜੋਦੜੀ ਉਹਨਾਂ ਕੋਲ ਕਰੇ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ ਤੇ ਦਾਤਾਰ

ਜੀ ਦਾ ਅੰਮ੍ਰਿਤ ਬਚਨ ਆਉਂਦਾ ਹੈ-

*ਕੋਈ ਜਨੁ ਹਰਿ ਸਿਉ ਦੇਵੈ ਜੋਰਿ॥*

ਕੋਈ ਪ੍ਰਭੂ ਦਾ ਪਿਆਰਾ ਸੇਵਕ ਪ੍ਰਭੂ ਦਾ ਪਿਆਰਾ ਜਨ ਹੋਵੇ ਜਿਹੜਾ ਮੈਨੂੰ ਉਸ ਪਿਆਰੇ ਪ੍ਰਮਾਤਮਾ ਜੀ ਦੇ ਨਾਲ ਜੋੜ ਦੇਵੇ ਅੰਦਰੋਂ। ਸਹੀ ਅਰਥਾਂ ਵਿਚ ਪ੍ਰਭੂ ਨਾਲ ਮਿਲਣ ਦੀ ਮੇਰੇ ਉੱਤੇ ਰਹਿਮਤ ਕਰ ਦੇਵੇ। ਪਰ ਦੇਖੋ ਫਿਰ ਉਸਦੀ ਸੇਵਾ, ਉਸਦੀ ਭਾਵਨਾ ਨਾਲ ਕੀਤੀ ਹੋਈ ਘਾਲ ਕਮਾਈ ਤੇ ਆਪਾ ਸਮਰਪਿਤ ਕੀ ਹੈ ? ਕਹਿੰਦੇ ਹਨ ਕੋਈ ਪ੍ਰਭੂ ਪਿਆਰਾ ਆਵੇ ਜਿਹੜਾ ਸਾਂਈਂ ਨਾਲ ਮੈਨੂੰ ਜੋੜੇ। ਇਕ ਤਾਂ ਮੈਂ ਉਸਦੇ ਚਰਨਾਂ ਨੂੰ ਆਪਣੇ ਹੱਥਾਂ ਨਾਲ ਪਕੜਾਂਗਾ ਤੇ ਦੂਸਰਾ ਮੈਂ ਆਪਣੀ ਰਸਨਾ ਤੋਂ ਉਸਦੀ ਸਿਫਤ ਵਿਚ ਮਿੱਠੇ ਬੋਲ ਬੋਲਾਂਗਾ। ਪਿਆਰਿਓ ! ਇਕੱਲਾ ਚਰਨ ਪਕੜਨੇ ਹੀ ਨਹੀਂ, ਇਕੱਲਾ ਜ਼ਬਾਨ ਤੋਂ ਮਿੱਠਾ ਬੋਲਣਾ ਹੀ ਨਹੀਂ, ਜੇ ਕੋਈ ਪ੍ਰਭੂ ਰੰਗ ਰਤੜਾ ਪਿਆਰਾ ਮੈਨੂੰ ਸਾਂਈਂ ਨਾਲ ਮਿਲਾ ਦੇਵੇ ਤਾਂ ਮੈਂ ਆਪਣੀ ਜਿੰਦ ਵੀ ਉਸਦੇ ਚਰਨਾਂ ਵਿਚ ਭੇਟ ਕਰ ਦੇਵਾਂ। ਅੱਜ ਦਾ ਅੰਮ੍ਰਿਤ ਬਚਨ ਜੋ ਵਿਚਾਰਨਾ ਹੈ ਉਸ ਦੀ ਵਿਆਖਿਆ ਹੀ ਇਹ ਹੈ। ਪ੍ਰਸ਼ਨ ਕੀਤਾ ਹੈ ਕਿ ਸਾਂਈਂ ਮਿਲੇਗਾ ਕਿਵੇਂ ? ਤੇ ਉੱਤਰ ਮਿਲਿਆ ਹੈ ਇਸ ਜ਼ਿੰਦਗੀ ਵਿਚ ਇਹਨਾਂ ਗੁਣਾਂ ਨੂੰ ਧਾਰਨ ਕਰ ਲੈ ਤੇ ਸਾਂਈਂ ਤੱਕ ਤੇਰੀ ਰਸਾਈ ਹੈ। ਸਾਹਿਬ ਦੇ ਬਚਨ ਕਿ-

*ਕੋਈ ਜਨੁ ਹਰਿ ਸਿਉ ਦੇਵੈ ਜੋਰਿ॥*
*ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ॥*

(ਅੰਗ ੭੦੧)

ਅਕੋਰ ਦਾ ਅੱਖਰੀ ਅਰਥ ਹੁੰਦਾ ਹੈ ਭੇਟਾ ਕਿ ਮੈਂ ਆਪਣੇ ਪ੍ਰਾਣ ਉਸਦੇ ਚਰਨਾਂ ਵਿਚ ਭੇਟ ਕਰ ਦੇਵਾਂ, ਪਰ ਕੋਈ ਜਨ ਮੈਨੂੰ ਪਿਆਰੇ ਵਾਹਿਗੁਰੂ ਜੀ ਨਾਲ ਮਿਲਾ ਦੇਵੇ। ਜਿੱਥੇ ਜਨ ਸ਼ਬਦ ਵਰਤਿਆ ਹੈ, ਉਥੇ ਹਜ਼ੂਰ ਨੇ ਕ੍ਰਿਪਾ ਕਰਕੇ ਅੰਮ੍ਰਿਤ ਬਾਣੀ ਵਿਚ ਗੁਰਸਿੱਖਾਂ ਕੋਲ ਵੀ ਇਹ ਬੇਨਤੀ ਕੀਤੀ ਹੈ। ਦਾਤਾਰ ਜੀ ਦਾ ਇਕ ਅੰਮ੍ਰਿਤ ਬਚਨ ਪੜ੍ਹਦੇ ਹਾਂ ਸੂਹੀ ਰਾਗ ਵਿਚ। ਉਸਦਾ ਸਿਰਲੇਖ ਹੈ ਗੁਣਵੰਤੀ। ਕਿਉਂਕਿ ਕਿੰਨੇ ਸ਼ਬਦ ਇਕੱਠੇ ਆਉਂਦੇ ਹਨ ਕੁਚੱਜੀ, ਸੁੱਚਜੀ ਤੇ ਗੁਣਵੰਤੀ। ਗੁਣਵੰਤੀ ਦੇ ਸਿਰਲੇਖ ਹੇਠ ਦਾਤਾ ਜੀ ਨੇ ਜੋ ਸ਼ਬਦ ਉਚਾਰਨ ਕੀਤਾ ਹੈ, ਉਸ ਵਿਚ ਆਪਣੇ ਅੰਦਰ ਦੀ ਜਗਿਆਸਾ, ਆਪਣੇ ਅੰਦਰ ਦੀ ਮਿਲਾਪ ਦੀ ਤੜਪ ਜੱਪਣ ਵਾਲੇ ਗੁਰਮੁਖ ਦੇ ਚਰਨਾਂ ਵਿਚ ਬੇਨਤੀ ਰੂਪ ਵਿਚ ਉਠੇਗੀ। ਅਸੀਂ ਇਹ ਬਚਨ ਪੜ੍ਹਦੇ ਹਾਂ-

*ਜੋ ਦੀਸੈ ਗੁਰਸਿਖੜਾ*

ਜੋ ਗੁਰੂ ਦਾ ਸਿੱਖ ਦਿੱਸੇ ਤੇ ਦਾਤਾ ਜੀ ਮੇਹਰ ਕਰੇ ਅਸੀਂ ਜਦੋਂ ਵੀ ਮੰਗੀਏ ਤੇ ਸਿੱਖੀ ਦੀ ਦਾਤ ਮੰਗਣ ਦਾ ਯਤਨ ਕਰੀਏ ਕਿ ਸਤਿਗੁਰੂ ਸਾਨੂੰ ਗੁਰਸਿੱਖੀ ਦੇਹ ਕਿਉਂਕਿ ਸਿੱਖੀ ਨਾਲੋਂ ਹੋਰ ਵੱਡੀ ਦਾਤ ਸ਼ਾਇਦ ਹੀ ਕੋਈ ਸਿੱਖ ਵਾਸਤੇ ਹੋਵੇ। ਦੇਖੋ ਪ੍ਰਮਾਰਥ ਨੂੰ ਕਮਾਉਣ ਵਾਲਿਆਂ

ਲਈ ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਬੜੇ ਸਤਿਕਾਰ ਭਰੇ ਸ਼ਬਦ ਵਰਤੇ ਹਨ। ਜੱਪਣ ਵਾਲੇ ਨੂੰ ਭਗਤ ਕਿਹਾ ਹੈ। ਸਿਮਰਨ ਕਰਨ ਵਾਲੇ ਨੂੰ ਸੰਤ ਸ਼ਬਦ ਨਾਲ ਸਤਿਕਾਰ ਦਿੱਤਾ ਹੈ, ਸਾਧ ਸ਼ਬਦ ਨਾਲ ਸਤਿਕਾਰ ਦਿੱਤਾ ਹੈ। ਜੱਪਣ ਵਾਲੇ ਗੁਰਮੁਖ ਲਈ ਸ਼ਬਦ ਗੁਰਮੁਖ ਵੀ ਵਰਤਿਆ ਹੈ। ਸਾਰੇ ਸ਼ਬਦ ਸਤਿਕਾਰ ਯੋਗ ਹਨ- ਗੁਰਮੁਖ, ਸੰਤ, ਭਗਤ, ਸਾਧ, ਬ੍ਰਹਮ ਗਿਆਨੀ, ਪਰ ਜਦੋਂ ਗੁਰਸਿੱਖੀ ਦੀ ਗੱਲ ਕਰਦੇ ਹਾਂ ਤਾਂ ਦਾਤਾਰ ਆਪ ਹੀ ਬਾਣੀ ਵਿਚ ਇਹ ਬਚਨ ਕਰਕੇ ਕਹਿੰਦੇ ਹਨ ਕਿ ਪਿਆਰਿਆ! ਸਾਰੇ ਸਤਿਕਾਰ ਯੋਗ ਹਨ, ਪਰ ਜਿਥੋਂ ਤਾਈਂ ਗੁਰਸਿੱਖ ਦੀ ਗੱਲ ਹੈ, ਸਭ ਤੋਂ ਉੱਤਮ ਭਾਗ ਉਸਦੇ ਹਨ ਜਿਹੜਾ ਸਾਰੀ ਜ਼ਿੰਦਗੀ ਗੁਰੂ ਦੇ ਚਰਨਾਂ ਵਿਚ ਢਹਿ ਕੇ ਸਿਰਫ਼ ਸਿੱਖੀ ਹੀ ਕਮਾਉਂਦਾ ਹੈ। ਆਪ ਇਹ ਬਚਨ ਪੜ੍ਹਦੇ ਹੋ ਕਿ-

*ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥*

ਜਿਹੜੇ ਆਪਣੇ ਮੁਖ ਤੋਂ ਹਰੀ ਹਰੀ ਕਹਿੰਦੇ ਹਨ, ਪ੍ਰਭੂ ਪ੍ਰਭੂ ਜਪਦੇ ਹਨ, ਉਹਨਾਂ ਭਗਤਾਂ ਦੇ ਭਾਗ ਧੰਨਤਾ ਯੋਗ ਹਨ।

*ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*

ਉਹਨਾਂ ਗੁਰਮੁਖਾਂ ਦੇ ਭਾਗ ਇਤਨੇ ਚੰਗੇ ਹਨ ਜਿਹੜੇ ਆਪਣੇ ਕੰਨਾਂ ਨਾਲ ਹਰੀ ਦੇ ਜੱਸ ਨੂੰ ਸੁਣਦੇ ਹਨ। ਤੀਸਰਾ ਬਚਨ ਕੀਤਾ-

*ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥*

ਪਿਆਰਿਓ! ਉਹ ਸਾਧੂ ਧੰਨਤਾ ਯੋਗ ਹਨ ਜਿਹੜੇ ਹਰੀ ਦਾ ਕੀਰਤਨ ਕਰਦੇ ਹਨ। ਪ੍ਰਮਾਤਮਾ ਦੀ ਕੀਰਤੀ ਦੇ, ਸਿਫਤ ਸਾਲਾਹ ਦੇ ਗੀਤ ਗਾਉਂਦੇ ਹਨ ਤੇ ਚੌਥਾ ਬਚਨ ਕਿਹਾ-

*ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥*

ਜਿੰਨ੍ਹਾਂ ਨੇ ਗੁਰੂ ਦੀ ਸਿੱਖਿਆ ਗ੍ਰਹਿਣ ਕਰਕੇ ਆਪਣੇ ਮਨ ਨੂੰ ਜਿੱਤ ਲਿਆ। ਆਪਣੇ ਮਨ ਨੂੰ ਟਿਕਾਅ ਲਿਆ। ਹੁਣ ਇਹ ਚਾਰ ਬਚਨ ਕਹੇ। ਪਰ ਗੁਰਮੁਖੋ!

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਅੰਗ ੬੪੯)

ਸਭ ਤੋਂ ਵੱਡੇ ਭਾਗ ਹਨ ਉਸ ਗੁਰੂ ਕੇ ਸਿੱਖ ਦੇ ਜਿਹੜਾ ਸਾਰੀ ਜ਼ਿੰਦਗੀ ਗੁਰੂ ਦੇ ਚਰਨਾਂ ਵਿਚ ਹੀ ਢੱਠਾ ਰਹਿੰਦਾ ਹੈ। ਸਿੱਖੀ ਕਿਤਨੀ ਕੁ ਅਮੋਲਕ ਹੈ। ਭਾਵੇਂ ਇਹ ਵਿਸ਼ਾ ਨਹੀਂ ਅੱਜ ਦਾ, ਸਿਰਫ਼ ਇਕ ਉਦਾਹਰਣ ਦੇਣੀ ਹੈ ਸਤਿਕਾਰ ਯੋਗ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੀ। ਅਸੀਂ ਹਰਿਮੰਦਰ ਸਾਹਿਬ ਦੀ ਮਰਯਾਦਾ ਜਿਹੜੀ ਨਿਭਾ ਰਹੇ ਹਾਂ, ਭਾਈ ਸਾਹਿਬ ਨੇ ਹੀ ਇਸ ਸਾਰੀ ਮਰਯਾਦਾ ਦਾ ਬੰਧਾਨ ਬੰਨ੍ਹਿਆ ਸੀ। ਉਸ ਗੁਰਮੁਖ ਨੇ, ਉਹਨਾਂ ਸਤਿਪੁਰਸ਼ਾਂ ਨੇ, ਉਸ ਗੁਰਸਿੱਖ ਨੇ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਧੰਨ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਸੇਵਾ ਨਿਭਾਉਂਦਿਆਂ ਸਾਡੇ ਪੰਥਕ ਮਸਲੇ ਵੀ ਬੜੀ ਸਿਆਣਪ ਤੇ ਗੁਰੂ ਦੇ ਭੈਅ ਵਿਚ ਰਹਿ ਕੇ

ਹੱਲ ਕੀਤੇ, ਪਰ ਜਿਸ ਦਿਨ ਉਹ ਮਹਾਂਪੁਰਸ਼ ਲਾਹੌਰ ਸ਼ਹਾਦਤ ਦਾ ਜਾਮ ਪੀਣ ਗਏ। ਰਤਨ ਸਿੰਘ ਭੰਗੂ ਨੇ ਸ਼ਬਦ ਕਹੇ ਹਨ ਕਿ ਦੇਖੋ ਇਕੱਲੇ ਉਹ ਹੀ ਸ਼ਹੀਦ ਨਹੀਂ ਹੋਏ, ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੇ ਦਾਦਾ ਜੀ ਵੀ ਪਹਿਲੀ ਜੰਗ ਵਿਚ ਸ਼ਹੀਦ ਹੋਏ ਸਨ। ਭਾਈ ਮਨੀ ਸਿੰਘ ਜੀ ਦੇ ਬਾਰ੍ਹਾਂ ਭਰਾਵਾਂ ਵਿਚੋਂ ਗਿਆਰ੍ਹਾਂ ਭਰਾ ਸ਼ਹੀਦ ਹਨ ਆਪਣੇ ਸਮੇਤ। ਭਾਈ ਸਾਹਿਬ ਜੀ ਦੇ ਪਰਵਾਰ ਵਿਚੋਂ ੨੯ ਜੀਅ ਤਕਰੀਬਨ ਸ਼ਹੀਦ ਹਨ ਤੇ ਜਿਸ ਦਿਨ ਦਮਦਮਾ ਸਾਹਿਬ ਦੀ ਧਰਤੀ 'ਤੇ ਆਪਣੇ ਕਰ ਕਮਲਾਂ ਨਾਲ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਲਿਖਿਆ ਤੇ ਨਾਲ ਬੇਨਤੀ ਕੀਤੀ ਕਿ ਦਾਤਾਰ ਜੀ! ਕ੍ਰਿਪਾ ਕਰਿਉ ਮੇਰੀ ਸਿੱਖੀ ਨਿੱਭ ਜਾਏ। ਤਾਂ ਚੋਜੀ ਪ੍ਰੀਤਮ ਨੇ ਤਰੁੱਠ ਕੇ ਆਪਣੀ ਰਸਨਾ ਤੋਂ ਇਹ ਬਚਨ ਕਹੇ। ਭਾਵੇਂ ਭਾਈ ਮਨੀ ਸਿੰਘ ਜੀ ਨੇ ਗੁਰਸਿੱਖੀ ਦੀ ਗੁਰੂ ਦੀਖਿਆ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨਾਂ ਵਿਚੋਂ ਲਈ ਸੀ, ਪਰ ਕਲਗੀਧਰ ਪ੍ਰੀਤਮ ਜੀ ਨੂੰ ਜਦੋਂ ਕਿਹਾ ਕਿ ਦਾਤਾ! ਸਿੱਖੀ ਨਿੱਭ ਜਾਏ ਤਾਂ ਹਜ਼ੂਰ ਨੇ ਇਹ ਬਚਨ ਕਹੇ ਸਨ ਕਿ ਬੰਦ-ਬੰਦ ਤਾਂ ਕੱਟਿਆ ਜਾ ਸਕਦਾ ਹੈ, ਪਰ ਚੇਤੇ ਰੱਖਿਓ ਤਿੱਖੇ ਟੋਕੇ, ਤਿੱਖੀਆਂ ਤਲਵਾਰਾਂ ਜਾਂ ਤਿੱਖੀਆਂ ਰੰਬੀਆਂ ਸਿੱਖੀ ਸਿਦਕ ਤੇਰੇ ਤੋਂ ਖੋਹ ਨਹੀਂ ਸਕਣਗੀਆਂ ਤੇ ਜਿਸ ਵੇਲੇ ਭਾਈ ਸਾਹਿਬ ਨੂੰ ਸ਼ਹੀਦ ਕਰਨ ਲੱਗੇ ਤਾਂ ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਦੋ ਸੱਤਰਾਂ ਦਿੱਤੀਆਂ ਹਨ। ਕਹਿੰਦੇ ਹਨ ਕਿ ਭਾਈ ਸਾਹਿਬ ਦਾ ਦੁੱਧ ਵਰਗਾ ਚਿੱਟਾ ਦਾੜ੍ਹਾ ਚਿਹਰੇ 'ਤੇ ਦੱਗ ਦੱਗ ਕਰਦਾ ਗੁਰੂ ਦੀ ਬਖ਼ਸ਼ਿਸ਼ ਦਾ ਨੂਰ ਤੇ ਉਸ ਵੇਲੇ ਜੱਲਾਦ ਨੇ ਕਿਹਾ ਸੀ ਕਿ ਬਾਬਾ! ਇਹ ਜ਼ਿੰਦਗੀ ਪਰਤ ਕੇ ਨਹੀਂ ਆਉਣੀ। ਇਹ ਸਰੀਰ ਰੋਜ਼ ਨਹੀ ਲੱਭਣਾ। ਜੇ ਬਚਾਅ ਸਕਦਾ ਹੈਂ ਤਾਂ ਆਪਣੇ ਤਨ ਨੂੰ ਬਚਾਅ ਲੈ। ਬਜ਼ੁਰਗਾ! ਕੀ ਫ਼ਰਕ ਪੈਂਦਾ ਹੈ ਜੇ ਤੂੰ ਸਿੱਖੀ ਨੂੰ ਤਿਆਗ ਕੇ ਈਮਾਨ ਕਬੂਲ ਕਰ ਲਵੇਂ। ਭਾਈ ਸਾਹਿਬ ਕਹਿਣ ਲੱਗੇ- ਉਹ ਭਲਿਆ! ਤੈਨੂੰ ਪਤਾ ਹੀ ਨਹੀਂ ਕਿ ਸਰੀਰ ਬੜੀ ਵਾਰੀ ਮਿਲਿਆ। ਇਹ ਬੜੀ ਵਾਰੀ ਇਨਸਾਨ ਨੂੰ ਮਿਲ ਸਕਦਾ ਹੈ। ਦੁਨੀਆਂ ਦੇ ਧਨ ਪਦਾਰਥ ਤਾਂ ਹੱਥ ਦੀ ਮੈਲ ਹਨ। ਕਦੀ ਆਏ ਤੇ ਕਦੀ ਚਲੇ ਗਏ। ਤੈਨੂੰ ਕੀ ਪਤਾ ਸਿੱਖੀ ਦਾ ਸਵਾਦ ਬਾਹਰ ਖਲੋਤੇ ਨੂੰ। ਮਨੁੱਖਾ ਜਨਮ ਤਾਂ ਕਈ ਵਾਰ ਮਿਲਦਾ ਹੈ, ਪਰ ਸਿੱਖੀ ਦੀ ਦਾਤ ਤਾਂ ਕਈ ਜਨਮਾਂ ਤੋਂ ਬਾਅਦ ਮਿਲਦੀ ਹੈ। ਸਿੱਖੀ ਕਿਤਨੀ ਕੁ ਉੱਚੀ ਹੈ। ਉੱਥੇ ਦੋ ਸਤਰਾਂ ਰਤਨ ਸਿੰਘ ਭੰਗੂ ਜੀ ਦੀਆਂ ਹਨ। ਕਹਿਣ ਲੱਗੇ ਕਿ ਜੇ ਸਿੱਖੀ ਸਾਬਤ ਹੋਏ ਤਾਂ ਸਰੀਰ ਦੀ ਕੋਈ ਪ੍ਰਵਾਹ ਨਹੀਂ। ਸਿੱਖੀ ਸਾਬਤ ਹੋਣੀ ਚਾਹੀਦੀ ਹੈ, ਦੇਹੀ ਤਾਂ ਆਵਨ ਜਾਨ ਹੈ। ਸਰੀਰ ਤਾਂ ਆਉਂਦਾ ਜਾਂਦਾ ਰਹਿੰਦਾ ਹੈ, ਪਰ ਸਿੱਖੀ ਦੀ ਦਾਤ ਚੇਤੇ ਰੱਖੀਂ ਸਾਰੇ ਸਰੀਰ ਵਾਲਿਆਂ ਨੂੰ ਨਹੀਂ ਮਿਲਦੀ। ਸਿੱਖੀ ਦੀ ਦਾਤ ਤਾਂ ਉਹਨਾਂ ਨੂੰ ਮਿਲਦੀ ਹੈ ਜਿਨ੍ਹਾਂ ਨੂੰ ਕਿਹਾ ਹੈ-

*ਸਭ ਦੂ ਵਡੇ ਭਾਗ ਗੁਰਸਿਖਾ ਕੇ*

ਜਿਨ੍ਹਾਂ ਦੇ ਭਾਗ ਵੱਡੇ ਹਨ।

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

ਜਿਹੜੇ ਗੁਰੂ ਜੀ ਦੇ ਚਰਨਾਂ ਵਿਚ ਢਹਿ ਪਏ। ਮੈਂ ਉਸ ਸ਼ਬਦ ਦੇ ਵਿਸ਼ੇ ਵੱਲ ਫੇਰ ਆਉਂਦਾ ਹਾਂ ਕਿ ਅੱਜ ਦਾ ਪ੍ਰਸ਼ਨ ਕੀਤਾ ਗਿਆ ਹੈ ਕਿ ਸਾਂਈਂ ਕਿਵੇਂ ਮਿਲੇ ? ਪ੍ਰਮਾਤਮਾ ਦੇ ਦਰਸ਼ਨ ਕਿਵੇਂ ਹੋਣ ? ਇਕ ਜਗਿਆਸੂ ਆਇਆ ਹੈ ਤੇ ਬਾਬੇ ਨਾਨਕ ਦਾ ਸਿੱਖ ਰੰਗ ਰਤੜਾ ਤੁਰਿਆ ਜਾਂਦਾ ਹੈ, ਕਿਉਂਕਿ ਸਿੱਖ ਦਾ ਆਪਣਾ ਜੀਵਨ ਇਤਨਾ ਉੱਤਮ ਹੈ ਕਿ ਉਹ ਬੋਲੇ ਵੀ ਨਾ ਤੇ ਕਈ ਵਾਰੀ ਲੰਘਦਿਆਂ ਲੰਘਦਿਆਂ ਵੀ ਉਸਦੇ ਜੀਵਨ ਦੀ ਮਹਿਕ ਲੋਕਾਂ ਤਕ ਪਹੁੰਚ ਜਾਂਦੀ ਹੈ। ਫੁੱਲ ਖਿੱੜਦਾ ਹੈ ਪਰ ਕਦੀ ਵੀ ਫੁੱਲ ਨੇ ਕਿਸੇ ਭੌਰੇ ਨੂੰ ਸੰਦੇਸ਼ ਨਹੀਂ ਭੇਜੇ ਕਿ ਆਉ ਮੇਰੇ 'ਤੇ ਪੂਰਨ ਖੇੜਾ ਆ ਗਿਆ ਹੈ। ਮੇਰੀ ਸੁਗੰਧੀ ਦੀਆਂ ਲਪਟਾਂ ਬਾਹਰ ਨਿਕਲੀਆਂ ਹਨ। ਐ ਫੁੱਲ ! ਤੂੰ ਲੈ ਕੇ ਰੱਸ ਖਿੱੜ ਤਾਂ ਸਹੀ। ਤੇਰੇ ਖਿੱੜਨ ਦੀ ਦੇਰ ਹੈ ਭੌਰੇ ਤਾਂ ਆਪਣੇ ਆਪ ਤੇਰੇ ਉੱਤੇ ਆ ਕੇ ਪ੍ਰਕਰਮਾਂ ਕਰਨ ਲੱਗ ਪੈਣਗੇ। ਸੁੰਗਧੀ ਹੋਵੇ, ਫੁੱਲ ਖਿੜਿਆ ਹੋਵੇ ਤਾਂ ਭੌਰੇ ਆਪਣੇ ਆਪ ਆਉਂਦੇ ਹਨ ਤੇ ਪਿਆਰਿਉ ! ਦੂਰੋਂ ਲੰਘਦਿਆਂ ਹੋਇਆਂ ਨੂੰ ਵੀ ਫੁੱਲ ਰੋਕ ਕੇ ਕਹਿੰਦਾ ਹੈ ਕਿ ਲੰਘਣ ਵਾਲਿਆ ! ਆ ਦੇਖ ਤੂੰ ਤੁਰਿਆ ਜਾਂਦਾ ਹੈਂ, ਮੇਰੀ ਮਹਿਕ ਦਾ ਆਨੰਦ ਤਾਂ ਮਾਣ ਕੇ ਜਾ। ਗੁਰਮੁਖੋ ! ਗੁਰੂ ਕਾ ਸਿੱਖ ਤੁਰਿਆ ਆਉਂਦਾ ਹੈ ਤੇ ਇਕ ਜਗਿਆਸੂ ਦੇ ਮਨ ਵਿਚ ਇਹ ਤਾਂਘ ਪੈਦਾ ਹੋਈ ਕਿ ਸਾਂਈਂ ਨੂੰ ਮਿਲਣਾ ਹੈ। ਪਹਿਲੀ ਗੱਲ ਤਾਂ ਇਹ ਕਿ ਅਸੀਂ ਗੁਰੂ ਕੋਲ ਸਾਰੇ ਆਉਂਦੇ ਹਾਂ ਪਰ ਰੱਬ ਨੂੰ ਪਾਉਣ ਵਾਲਾ ਕਰੋੜਾਂ ਵਿਚੋਂ ਇਕ ਅੱਧਾ ਜਗਿਆਸਾ ਲੈ ਕੇ ਆਉਂਦਾ ਹੈ। ਬਾਕੀ ਤਾਂ ਰੱਬ ਨੂੰ ਪਾਉਣ ਦੀ ਤੜਪ ਲੈ ਕੇ ਗੁਰੂ ਕੋਲੋਂ ਗੁਰੂ ਨੂੰ ਮੰਗਣ ਵਾਲਾ ਕੋਈ ਵਿਰਲਾ ਹੀ ਹੈ। ਪ੍ਰਮਾਤਮਾ ਕੋਲੋਂ ਪ੍ਰਮਾਤਮਾ ਮੰਗਣ ਵਾਲੇ, ਸਾਂਈਂ ਕੋਲੋਂ ਸਾਂਈਂ ਨੂੰ ਮੰਗਣ ਵਾਲੇ ਕੋਈ ਕੋਈ ਆਉਂਦੇ ਹਨ। ਹਾਂ ! ਸਾਂਈਂ ਕੋਲੋਂ ਸਾਂਈਂ ਦੀਆਂ ਦਾਤਾਂ ਮੰਗਣ ਵਾਲਿਆਂ ਦੀ ਕਤਾਰ ਹੈ, ਪਰ ਸਾਂਈਂ ਤੋਂ ਸਾਂਈਂ ਨੂੰ ਮੰਗਣ ਵਾਲਾ ਟਾਵਾਂ ਟਾਵਾਂ ਹੈ। ਜਗਿਆਸੂ ਆਇਆ। ਅੰਦਰ ਤਾਂਘ ਸੀ ਤੇ ਦੇਖੋ ਜਿਸਦੇ ਅੰਦਰ ਪਿਆਸ ਹੈ ਤਾਂ ਮੇਰਾ ਦਾਤਾ ਮੇਹਰ- ਕਰਦਾ ਹੈ। ਉਸਨੂੰ ਭਾਗ ਵੀ ਲੱਗਦਾ ਹੈ। ਜਗਿਆਸੂ ਪਿਆਸ ਲੈ ਕੇ ਆਇਆ ਤੇ ਆਉਂਦਿਆਂ ਸਾਰ ਉਸਨੇ ਗੁਰੂ ਕਾ ਸਿੱਖ ਦੇਖਿਆ। ਝੁਕ ਕੇ ਚਰਨਾਂ ਦੀ ਧੂੜ ਮਸਤਕ 'ਤੇ ਲਾਈ ਤੇ ਗੁਰਸਿਖ ਭਾਵਨਾ ਵਾਲੇ ਨੇ ਪੁੱਛਿਆ ਦੱਸ ਤੂੰ ਕਿਵੇਂ ਆਇਆ ਏਂ ? ਤੂੰ ਕੌਣ ਹੈਂ ? ਉਹ ਕਹਿੰਦਾ ਹੈ ਗੁਰਸਿੱਖਾ ਮੈਂ ਆਪਣਾ ਮਨ ਤੇਰੇ ਚਰਨਾਂ ਵਿਚ ਭੇਟ ਕਰਨਾ ਚਾਹੁੰਦਾ ਹਾਂ। ਉਹਨਾਂ ਪੁੱਛਿਆ ਜੀ ਕਿਉਂ ? ਕਹਿਣ ਲੱਗਾ ਮੈਨੂੰ ਇਕ ਕ੍ਰਿਪਾ ਕਰਕੇ ਦੱਸ ਕਿ ਅੰਦਰੋਂ ਚੱਲਣ ਵਾਲਾ ਗੁਰੂ ਦਾ ਮਾਰਗ ਕੈਸਾ ਹੈ ? ਕਿਵੇਂ ਮਾਰਗ 'ਤੇ ਚੱਲੀ ਦਾ ਹੈ? ਦੇਖੋ ਇਹ ਜਗਿਆਸਾ ਕਿਤਨੀ ਪ੍ਰਬਲ ਹੈ ਕਿ-

*ਜੋ ਦੀਸੈ ਗੁਰਸਿਖੜਾ ਤਿਸੁ ਨਿਵ ਨਿਵ ਲਾਗਉ ਪਾਇ ਜੀਉ॥*

ਗੁਰੂ ਕਾ ਸਿੱਖ ਦਿਸੇ ਮੈਂ ਉਸਦੇ ਚਰਨਾਂ ਵਿਚ ਝੁਕਾਂ। ਉਸਦਾ ਸਤਿਕਾਰ ਕਰਾਂ।

*ਆਖਾ ਬਿਰਥਾ ਜੀਅ ਕੀ*

ਮੈਂ ਆਪਣੇ ਅੰਦਰ ਦੀ ਬਿਰਥਾ, ਅੰਦਰ ਦੀ ਪੀੜਾ ਕਹਿਣੀ ਚਾਹੁੰਦਾ ਹਾਂ। ਕੀ ਬਿਰਥਾ? ਕਹਿਣ ਲੱਗੇ-

*ਗੁਰੁ ਸਜਣੁ ਦੇਹਿ ਮਿਲਾਇ ਜੀਉ॥*

ਮੈਨੂੰ ਸਤਿਗੁਰੂ ਸੱਜਣ ਨਾਲ ਮਿਲਾ ਦੇਵੇਗਾ। ਜਿਸ ਤੱਕ ਉਸਦੀ ਪਹੁੰਚ ਹੈ, ਮੈਨੂੰ ਉਸ ਤੱਕ ਮਿਲਾ ਦੇਵੇਗਾ।

*ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ॥*

ਇਹੋ ਜਿਹਾ ਉਪਦੇਸ਼ ਸੁਣਾ ਕਿ ਅੱਜ ਤੋਂ ਬਾਅਦ ਗੁਰੂ ਦੇ ਚਰਨਾਂ ਵਿਚੋਂ ਮੇਰਾ ਮਨ ਹੋਰ ਕਿਸੇ ਪਾਸੇ ਜਾਏ ਹੀ ਨਾ। ਮੈਂ ਬਾਣੀ ਵਿਚੋਂ ਪ੍ਰਮਾਣ ਦੇਣੇ ਹਨ ਕਿ ਦੇਖੋ ਰੱਬ ਮੇਹਰ ਕਰੇ ਕਿ ਅੰਦਰੋਂ ਈਰਖਾ ਦੀ ਭੱਠੀ ਕਿਤੇ ਬੁੱਝ ਜਾਏ ਤੇ ਸੱਚੀ ਮੁੱਚੀ ਕਮਾਈ ਵਾਲੇ ਦੀ ਸੰਗਤ ਕਰਕੇ ਦਾਤਾ ਮੇਹਰ ਕਰੇ ਕਿ ਚਾਰ ਕਦਮ ਪੁਟੇ ਜਾਣ। ਸਾਹਿਬ ਨੇ ਬਖ਼ਸ਼ਿਸ ਕੀਤੀ-

*ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ॥*

ਉਹਨਾਂ ਕਿਹਾ ਕਿ ਇੰਨੀ ਘਾਲਣਾ ਕਿਉਂ? ਕਹਿੰਦਾ ਹੈ ਕਿ ਕੀ ਕਰਾਂ ਉਮਰ ਲੰਘ ਗਈ ਹੈ। ਮੈਂ ਬੜੀ ਦੂਰ ਤੋਂ ਆਇਆ ਹਾਂ ਤੇ ਜਦੋਂ ਬੀਤੇ ਹੋਏ ਸਫ਼ਰ ਵੱਲ ਝਾਤੀ ਮਾਰਦਾ ਹਾਂ ਤਾਂ ਅੰਦਰ ਕੰਬ ਜਾਂਦਾ ਹੈ। ਹੁਣ ਦੂਰੋਂ ਚੱਲ ਕੇ ਆਉਣ ਦਾ ਭਾਵ ਕੀ ਹੈ ? ਕੀ ਕੋਈ ਦਸ ਮੀਲ ਤੋਂ, ਵੀਹ ਮੀਲ ਤੋਂ, ਕੋਈ ਸੌ ਮੀਲ ਤੋਂ ਚੱਲ ਕੇ ਆਇਆ ਹੈ ? ਨਹੀਂ, ਇਥੇ ਪਿਆਰਿਉ ! ਅੰਦਰ ਦੇ ਸਫ਼ਰ ਦੀ ਗੱਲ ਹੈ-

*ਹਉ ਆਇਆ ਦੂਰੋ ਚਲਿ ਕੈ* (ਅੰਗ ੭੬੩)

...........

*ਕੇਤੇ ਰੁਖ ਬਿਰਖ ਹਮਿ ਚੀਨੇ ਕੇਤੇ ਪਸੂ ਉਪਾਏ॥*
*ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥*

(ਅੰਗ ੧੫੬)

*ਹਉ ਆਇਆ ਦੂਰਹੁ ਚਲਿ ਕੈ* - ਬਚਨ ਕੀਤੇ।

*ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥*

(ਅੰਗ ੧੭੬)

ਹਉ ਆਇਆ ਦੂਰਹੁ ਚਲ ਕੈ-

*ਐਸੇ ਘਰ ਹਮ ਬਹੁਤੁ ਬਸਾਏ॥ ਜਬਿ ਹਮ ਰਾਮ ਗਰਭ ਹੋਇ ਆਏ॥*

(ਅੰਗ ੩੨੬)

ਮੈਂ ਬੜੀ ਦੂਰ ਤੋਂ ਸਫ਼ਰ ਕਰਦਾ ਆਇਆ ਹਾਂ। ਇਹ ਝੋਲਾ ਜਿਹੜਾ ਤੂੰ ਦੇਖਦਾ ਪਿਆ ਹੈਂ ਮੇਰਾ, ਪਤਾ ਨਹੀਂ ਇਹੋ ਜਿਹੇ ਕਿੰਨੇ ਕੁ ਝੋਲੇ ਲਾਹ ਲਾਹ ਕੇ ਬਦਲ ਕੇ ਆਇਆ ਹਾਂ। ਹੁਣ ਇਕ ਕ੍ਰਿਪਾ ਕਰ–

*ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥*
*ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ॥*

ਮੇਰੇ ਦੁੱਖ ਨੂੰ ਦੂਰ ਕਰ ਦੇ। ਇੰਨੀਆਂ ਜੂਨਾਂ ਲੰਘ ਕੇ ਅੱਜ ਮੈਂ ਬਾਬੇ ਦੇ ਦਰ 'ਤੇ ਪਹੁੰਚਿਆ ਹਾਂ। ਕ੍ਰਿਪਾ ਕਰ ਮੇਰੇ 'ਤੇ। ਪਿਆਰਿਉ! ਜਦੋਂ ਇਹ ਬੇਨਤੀ ਕੀਤੀ ਤਾਂ ਉਸ ਗੁਰਸਿੱਖ ਨੇ, ਰੰਗ ਰਤੜੇ ਨੇ ਉੱਤਰ ਬੜਾ ਸੋਹਣਾ ਦਿੱਤਾ। ਕਹਿਣ ਲੱਗਾ– ਸੁਣ ਮੇਰੇ ਭਰਾਵਾ ! ਜੇ ਅੰਦਰ ਦਾ ਪਾਂਧੀ ਬਣਨਾ ਹੀ ਹੈ ਤਾਂ ਪਹਿਲੀ ਗੱਲ ਆਪਣੀ ਹਉਮੈ ਵਾਲੀ ਪੰਡ ਜਿਹੜੀ ਤੂੰ ਚੁੱਕੀ ਫਿਰਦਾ ਹੈਂ, ਇਸਨੂੰ ਬਾਹਰ ਰੱਖ ਦੇ। ਬਚਨ ਕੀਤਾ–

*ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥*

ਜੇ ਭਰਾਵਾ ਇਸ ਰਸਤੇ 'ਤੇ ਤੁਰਨਾ ਈ ਤਾਂ ਜੋ ਗੁਰੂ ਕਹਿੰਦੇ ਹਨ, ਉਹ ਕਾਰ ਕਮਾ।

*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥*

ਜੇ ਸਾਂਈਂ ਨੂੰ ਪਾਉਣਾ ਹੈ ਤਾਂ ਆਪਣੇ ਮਨ ਦੀ ਮੱਤ ਛੱਡ ਦੇ। ਜੇ ਸਾਂਈਂ ਨੂੰ ਪਾਉਣਾ ਚਾਹੁੰਦਾ ਹੈਂ ਤਾਂ ਇਕ ਕੰਮ ਕਰ ਕਿ ਦੂਜਾ ਭਾਉ ਹਿਰਦੇ ਵਿਚੋਂ ਵਿਸਾਰ ਦੇ। ਗੁਰਮੁਖੋ! ਜੱਪਣ ਵਾਲਾ ਜਦੋਂ ਸ਼ਬਦ ਕਹਿੰਦਾ ਹੈ ਤਾਂ ਸਹੀ ਅਰਥਾਂ ਵਿਚ ਉਸਦੇ ਸ਼ਬਦ ਸੀਨੇ ਨੂੰ ਚੀਰ ਕੇ ਚਲੇ ਜਾਂਦੇ ਹਨ। ਬਾਣੀ ਤਾਂ ਇਹੀ ਹੈ, ਸ਼ਬਦ ਤਾਂ ਇਹੀ ਹੈ, ਜਿਸ ਨੇ ਸਦੀਆਂ ਤੋਂ ਲੋਕਾਂ ਦੇ ਜੀਵਨ ਤਬਦੀਲ ਕੀਤੇ, ਪਰ ਆਮ ਤੌਰ 'ਤੇ ਜਦੋਂ ਸ਼ਬਦ ਪੜ੍ਹਦੇ ਹਾਂ ਅਸੀਂ ਕਹਾਂਗੇ ਕਿ ਇਹ ਗੱਲ ਕਿਵੇਂ ਮੰਨਦਾ ਹੈ ਕਿ

*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥*

ਨਹੀਂ ਪਿਆਰਿਉ ! ਸ਼ਬਦ ਕਹਿਣ ਕਹਿਣ ਵਿਚ ਅੰਤਰ ਹੈ। ਜਦੋਂ ਕੋਈ ਉਪਰੀ ਜ਼ਬਾਨ ਨਾਲ ਗੱਲ ਕਰੇਗਾ ਤਾਂ ਆਪਾਂ ਕਹਾਂਗੇ ਕਿ ਰੋਜ਼ ਹੀ ਸੁਣਦੇ ਹਾਂ। ਪਰ ਗੁਰਮੁਖੋ ! ਜਦੋਂ ਕਿਸੇ ਕੋਲ ਸਤਿਪੁਰਸ਼ ਕਮਾਈ ਵਾਲਾ ਆਪਣੇ ਜੀਵਨ ਦੀ ਕਮਾਈ ਵਿਚ ਪਾ ਕੇ ਗੱਲ ਕਰਦਾ ਹੈ ਤਾਂ ਉਹ ਪੱਥਰਾਂ ਨੂੰ ਵੀ ਵਿੰਨ੍ਹ ਕੇ ਚੱਲੀ ਜਾਂਦੀ ਹੈ। ਉਹ ਗੁਰਸਿੱਖ ਕਮਾਈ ਵਾਲਾ ਜਿਸਦੇ ਕੋਲੋਂ ਪੁੱਛਿਆ ਗਿਆ ਕਿ ਭਰਾਵਾ, ਦੱਸ ਤਾਂ ਸਹੀ ਤੇ ਫਿਰ ਜਦੋਂ ਕਮਾਈ ਵਾਲਾ ਕੁਝ ਬਚਨ ਕਰਦਾ ਹੈ ਤਾਂ ਉਸਦੇ ਕੋਲ ਬੈਠਿਆਂ ਜੀਵਨ ਪਲਟਦਾ ਹੈ। ਬਾਬਾ ਫ਼ਰੀਦ ਸਾਹਿਬ ਜੀ ਉਹਨਾਂ ਦੇ ਜੀਵਨ ਨੂੰ ਅਨੇਕਾਂ ਵਿਦਵਾਨਾਂ ਨੇ ਲਿਖਿਆ ਹੈ ਪਰ ਇਕ ਬਚਨ ਬੜਾ ਪਿਆਰਾ ਕੀਤਾ ਹੈ। ਕਹਿੰਦੇ ਹਨ ਬਾਬਾ ਫ਼ਰੀਦ ਸਾਹਿਬ ਜੀ ਬਾਲ ਉਮਰ ਵਿਚ ਮੁਲਤਾਨ ਦੀ ਧਰਤੀ 'ਤੇ ਆ ਗਏ ਸਨ। ਗੁਰਮੁਖੋ ! ਮੁਲਤਾਨ ਦੀ ਧਰਤੀ 'ਤੇ ਇਕ ਦਰਵੇਸ਼ ਆਇਆ ਹੈ ਜਲਾਲੁੱਦੀਨ ਤਬਰੇਜ਼ੀ

ਜਿੰਨ੍ਹਾਂ ਨੂੰ ਆਮ ਤੌਰ ਤੇ ਸਿਆਣੇ ਵਿਦਵਾਨ ਕਹਿੰਦੇ ਹਨ ਮੌਲਾਨਾ ਰੂਮ। ਉਹਨਾਂ ਆਪਣੇ ਦੀਵਾਨ ਵਿਚ ਤਬਰੇਜ਼ੀ ਸ਼ਬਦ ਵਰਤਿਆ ਹੈ। ਅੱਜ ਮੁਲਤਾਨ ਦੀ ਧਰਤੀ 'ਤੇ ਜਲਾਲੁੱਦੀਨ ਤਬਰੇਜ਼ੀ ਮੌਲਾਨਾ ਰੂਮ ਜਿੰਨ੍ਹਾਂ ਨੂੰ ਕਹਿੰਦੇ ਹਾਂ, ਉਹ ਆਏ ਹਨ ਤੇ ਲੋਕਾਂ ਦਾ ਇਕੱਠ ਹੋਇਆ ਹੈ ਵੇਖਣ ਵਾਸਤੇ ਕਿ ਦਰਵੇਸ਼ ਆਇਆ ਹੈ। ਜਲਾਲੁੱਦੀਨ ਤਬਰੇਜ਼ੀ ਨੂੰ ਸਾਰੇ ਲੋਕਾਂ ਨੇ ਨੇੜੇ ਹੋ ਕੇ ਦੇਖਿਆ ਤੇ ਇਹਨਾਂ ਦਰਸ਼ਨ ਕਰਨ ਵਾਲਿਆਂ ਦੇ ਵਿਚ ਬਾਬਾ ਫ਼ਰੀਦ ਜੀ ਵੀ ਹਨ। ਜਦੋਂ ਬਾਬਾ ਫ਼ਰੀਦ ਜੀ ਬਚਪਨ ਵਿਚ ਕੋਲ ਗਏ ਤਾਂ ਜਲਾਲੁੱਦੀਨ ਤਬਰੇਜ਼ੀ ਨੇ ਬਾਬਾ ਫ਼ਰੀਦ ਜੀ ਨੂੰ ਦੇਖ ਕੇ ਪੁੱਛਿਆ ਇਹ ਬੱਚਾ ਕੌਣ ਹੈ? ਤਾਂ ਅੱਗੋਂ ਦੱਸਿਆ ਗਿਆ ਕਿ ਇਹ ਬਾਬਾ ਫ਼ਰੀਦ ਹੈ ਤੇ ਨਾਲ ਇਹ ਵੀ ਦੱਸਿਆ ਗਿਆ ਕਿ ਇਹਨਾਂ ਨੂੰ ਕੁਰਾਨ ਜ਼ੁਬਾਨੀ ਕੰਠ ਹੈ ਤੇ ਉਸ ਵੇਲੇ ਜਲਾਲੁੱਦੀਨ ਤਬਰੇਜ਼ੀ ਦੇ ਕੋਲ ਇਕ ਅਨਾਰ ਸੀ। ਕਹਿਣ ਲੱਗੇ ਬੇਟਾ, ਇਹ ਜਿਤਨਾ ਇਕੱਠ ਹੈ, ਅਨਾਰ ਇਹਨਾਂ ਵਿਚ ਵੰਡ ਦੇ। ਅਨਾਰ ਦੇ ਦਾਣੇ ਇਹਨਾਂ ਵਿਚ ਤੂੰ ਤਕਸੀਮ ਕਰ ਦੇ। ਬਾਬਾ ਫ਼ਰੀਦ ਜੀ ਨੇ ਅਨਾਰ ਪਕੜਿਆ। ਬਾਲ ਉਮਰ ਵਿਚ ਉਸ ਨੂੰ ਤੋੜ ਕੇ ਦਾਣੇ ਵੰਡਣ ਲੱਗੇ ਤਾਂ ਇਕ ਦਾਣਾ ਅਚਨਚੇਤ ਜ਼ਮੀਨ ਉੱਤੇ ਡਿੱਗ ਗਿਆ। ਸਾਰੇ ਦਾਣੇ ਲੋਕਾਂ ਨੂੰ ਵੰਡ ਦਿੱਤੇ। ਸਾਰਿਆਂ ਨੇ ਖਾਧੇ ਪਰ ਅਖ਼ੀਰ ਤੇ ਬਾਬਾ ਫ਼ਰੀਦ ਜੀ ਨੇ ਜਿਹੜਾ ਜ਼ਮੀਨ 'ਤੇ ਡਿਗਾ ਹੋਇਆ ਦਾਣਾ ਸੀਂ, ਮਿੱਟੀ ਨਾਲ ਭਰੇ ਹੋਏ ਦਾਣੇ ਨੂੰ ਚੁੱਕਿਆ ਤੇ ਸਾਫ਼ ਕਰਕੇ ਆਪਣੇ ਮੂੰਹ ਵਿਚ ਪਾਇਆ ਤੇ ਉਹ ਦਾਣਾ ਮੂੰਹ ਵਿਚ ਜਾਣ ਦੀ ਦੇਰ ਸੀ ਕਿ ਬਾਬੇ ਫ਼ਰੀਦ ਦਾ ਦਿਲ ਦਿਮਾਗ਼ ਰੌਸ਼ਨ ਹੋ ਗਿਆ। ਇਹ ਪਹਿਲੀ ਖੇਡ ਸੀ ਮਾਅਰਫ਼ਤ ਦੀ। ਦਾਣਾ ਮੂੰਹ ਵਿਚ ਪਾਇਆ ਤੇ ਅੰਦਰੋਂ ਇਕ ਦਮ ਤਬਦੀਲੀ ਆਈ। ਫੁਰਨਾ ਬਣਾਇਆ ਕਿ ਦੇਖੋ ਮੈਨੂੰ ਫ਼ਕੀਰ ਨੇ ਇਕ ਪੂਰਾ ਅਨਾਰ ਦਿੱਤਾ ਸੀ ਤੇ ਇਕ ਦਾਣਾ ਮੇਰੇ ਅੰਦਰ ਨੂੰ ਰੌਸ਼ਨ ਕਰਦਾ ਹੈ ਤੇ ਜੇ ਪੂਰੇ ਦਾ ਪੂਰਾ ਅਨਾਰ ਮੈਂ ਖਾ ਲੈਂਦਾ ਤਾਂ ਫਿਰ ਮੇਰੇ 'ਤੇ ਕਿੰਨੀ ਰਹਿਮਤ ਹੁੰਦੀ। ਫੁਰਨਾ ਹੀ ਬਣਾਇਆ ਤੇ ਉਸੇ ਵੇਲੇ ਤਬਰੇਜ਼ੀ ਨੇ ਆਵਾਜ਼ ਦੇ ਕੇ ਕਿਹਾ-ਬੇਟਾ ! ਫੁਰਨੇ ਨਾ ਬਣਾ। ਤੂੰ ਕੀ ਫੁਰਨੇ ਬਣਾਈ ਜਾਂਦਾ ਹੈਂ ? ਤਾਂ ਬਾਬਾ ਜੀ ਬਾਲ ਉਮਰ ਵਿਚ ਕਹਿਣ ਲੱਗੇ- ਫ਼ਕੀਰ ਬਾਬਾ ! ਤੂੰ ਪੂਰਾ ਅਨਾਰ ਮੈਨੂੰ ਦਿੱਤਾ, ਪਰ ਮੈਨੂੰ ਨਸੀਬ ਇਕ ਦਾਣਾ ਹੋਇਆ ਹੈ। ਇਕ ਦਾਣਾ ਖਾਧਾ ਤੇ ਅੰਦਰ ਰੌਸ਼ਨੀ ਹੋ ਗਈ ਤੇ ਮਨ ਵਿਚ ਫੁਰਨਾ ਹੈ ਜੇ ਪੂਰਾ ਅਨਾਰ ਖਾ ਲੈਂਦਾ। ਫ਼ਕੀਰ ਸਿਰ 'ਤੇ ਹੱਥ ਰੱਖਕੇ ਕਹਿਣ ਲੱਗੇ-ਬੇਟਾ ! ਦਾਣੇ ਸੈਂਕੜੇ ਹੁੰਦੇ ਹਨ, ਪਰ ਚੇਤੇ ਰੱਖੀਂ ਕੰਮ ਤਾਂ ਕੇਵਲ ਇਕ ਹੀ ਕਰਦਾ ਹੈ। ਜਿਹੜਾ ਕੰਮ ਦਾ ਸੀ ਉਹ ਤੇਰੇ ਨਸੀਬ ਵਿਚ ਤੈਨੂੰ ਮਿਲ ਗਿਆ ਹੈ। ਸਾਰੇ ਦਾਣਿਆਂ ਵਿਚ ਰੌਸ਼ਨੀ ਨਹੀਂ ਸੀ। ਜੋ ਕੰਮ ਦਾ ਸੀ ਉਹ ਤੈਨੂੰ ਮਿਲਿਆ ਤੇ ਸਿਰ 'ਤੇ ਹੱਥ ਰੱਖ ਕੇ ਸ਼ਬਦ ਕਹੇ- ਫ਼ਰੀਦ ਸਬਰ ਦਾ ਰਸਤਾ ਚੁਣ, ਜੇ ਮਾਲਕ ਨੂੰ ਪਾਉਣਾ ਹੈ। ਦੂਸਰਾ ਬਚਨ ਕੀਤਾ ਕਿ ਆਉਣ ਵਾਲੇ ਅਜੇ ਆਏ ਨਹੀਂ। ਉਮੀਦ ਰੱਖ ਇਕ ਦਿਨ ਉਹ ਜ਼ਰੂਰ ਆਏਗਾ। ਉਮੀਦ ਵਿਚ ਜੀਵੀਂ ਤੇ ਨਾਲ ਕਿਹਾ ਹਰ ਰਾਤ ਤੋਂ ਬਾਅਦ ਪ੍ਰਭਾਤ ਹੁੰਦੀ ਹੈ। ਚੇਤੇ ਰੱਖੀਂ ਉਹ ਸਮਾਂ ਆਉਣ ਵਾਲਾ ਹੈ ਜਦੋਂ ਤੇਰੀ ਜ਼ਿੰਦਗੀ ਵਿਚ ਰੂਹਾਨੀਅਤ ਦੀ ਇਕ ਸਵੇਰ ਚੜ੍ਹਨੀ ਹੈ।

ਪਰ ਅਜੇ ਉਹ ਸਮਾਂ ਨਹੀਂ ਆਇਆ। ਦੇਖੋ ਉਸ ਕਮਾਈ ਵਾਲੇ ਨੇ ਇਕ ਅਨਾਰ ਦੇ ਦਾਣੇ ਰਾਹੀਂ ਅੰਦਰ ਨੂੰ ਇੰਨਾ ਰੌਸ਼ਨ ਕਰ ਦਿੱਤਾ। ਗੁਰਮੁਖੋ! ਜਦੋਂ ਸਿਮਰਨ ਭਜਨ ਬੰਦਗੀ ਕਰਨ ਵਾਲੇ ਜਗਿਆਸੂ ਨੂੰ ਕੋਈ ਸ਼ਬਦ ਕਹਿੰਦੇ ਹਨ ਤਾਂ ਇਕ ਇਕ ਸ਼ਬਦ ਬੰਦੇ ਦੀ ਜ਼ਿੰਦਗੀ ਨੂੰ ਪਲਟ ਕੇ ਚਲਾ ਜਾਂਦਾ ਹੈ। ਪੁੱਛਿਆ ਜਗਿਆਸੂ ਨੇ ਤਾਂ ਉੱਤਰ ਮਿਲਿਆ ਕਿ-

*ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥*

ਤੈਨੂੰ ਸਾਈਂ ਦੇ ਦੀਦਾਰ ਹੋਣਗੇ। ਇਸ ਮਾਰਗ ਦਾ ਪਾਂਧੀ ਬਣ। ਇਕ ਹੋਰ ਪ੍ਰਮਾਣ ਹੈ ਸੂਹੀ ਰਾਗ ਵਿਚ। ਇਹ ਸੁਹਾਗਣ ਦੀ ਉਦਾਹਰਣ ਲੈ ਕੇ ਫ਼ਰਮਾਇਆ ਹੈ-

*ਲਾਲਨੁ ਰਾਵਿਆ ਕਵਨ ਗਤੀ ਰੀ॥*

ਤੇ ਆਰੰਭ ਵਿਚ ਮੈਂ ਅਰਜ਼ ਕੀਤੀ ਸੀ ਕਿ ਅੱਜ ਦਾ ਇਹ ਸ਼ਬਦ ਅੰਦਰ ਦੀ ਪਿਆਸ ਦੇਣ ਵਾਲਿਆਂ ਦੇ ਪ੍ਰਸ਼ਨ ਅਤੇ ਉਹਨਾਂ ਦੇ ਉੱਤਰ ਹਨ।

*ਲਾਲਨੁ ਰਾਵਿਆ ਕਵਨ ਗਤੀ ਰੀ॥*

ਹੇ ਭੈਣੇ ਸੁਹਾਗਣੇ! ਮੈਨੂੰ ਇਹ ਦੱਸ ਤੈਨੂੰ ਪਿਆਰਾ ਵਾਹਿਗੁਰੂ ਲਾਲਨ ਸਾਈਂ ਕਿਵੇਂ ਮਿਲਿਆ? ਕਿਸ ਯੁਕਤੀ ਨਾਲ ਮਿਲਿਆ ?

*ਲਾਲਨੁ ਰਾਵਿਆ ਕਵਨ ਗਤੀ ਰੀ॥*
*ਸਖੀ ਬਤਾਵਹੁ ਮੁਝਹਿ ਮਤੀ ਰੀ॥*

ਭੈਣੇ! ਮੈਨੂੰ ਦਸ ਕਿ ਕਿਵੇਂ ਸਾਂਈਂ ਤੇਰੇ 'ਤੇ ਰੀਝ ਗਿਆ ਤੇ ਨਾਲ ਪਤਾ ਮਿੰਨਤ ਕੀ ਕੀਤੀ-

*ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥ ੧ ॥ ਰਹਾਉ॥*

ਆਪਣੇ ਪ੍ਰੀਤਮ ਦੇ ਰੰਗ ਵਿਚ ਰਤੀਏ! ਆਪਣੇ ਸਾਂਈਂ ਦੇ ਰੰਗ ਵਿਚ ਓਤ ਪੋਤ ਹੋਈਏ ਭੈਣੇ! ਇਹ ਕ੍ਰਿਪਾ ਕਰ ਤੇ ਮੈਨੂੰ ਇੰਨੀ ਕੁ ਗੱਲ ਦੱਸ ਦੇ ਕਿ ਤੈਨੂੰ ਲਾਲਨ, ਤੈਨੂੰ ਪਿਆਰਾ ਕਿਵੇਂ ਮਿਲਿਅ? ਤੇ ਗੁਰਮੁਖੋ! ਸਾਰੀ ਬਾਣੀ ਦੇ ਸ਼ਬਦ ਇਹ ਕਮਾਉਣ ਵਾਸਤੇ ਹਨ ਤੇ ਇਹ ਕੇਵਲ ਜ਼ੁਬਾਨੀ ਕਲਾਮ ਨਹੀਂ। ਅੱਖਰਾਂ ਦਾ, ਖ਼ਿਆਲਾਂ ਦਾ ਜਾਂ ਦੁਨੀਆਂ ਦੀ ਵਿਰਾਸਤ ਦਾ ਪ੍ਰਗਟਾਵਾ ਨਹੀਂ। ਇਕ ਇਕ ਬਚਨ ਬਾਬੇ ਦੀ ਕਮਾਈ ਵਾਲਾ ਹੈ। ਇਕ ਮਹਾਂਪੁਰਸ਼ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ। ਭਾਵੇਂ ਉਹ ਅਣਮਤਿ ਨਾਲ ਸੰਬੰਧਿਤ ਸੀ, ਪਰ ਅੰਦਰੋਂ ਜਾਗਿਆ ਸੀ ਤੇ ਜਦੋਂ ਉਸਨੂੰ ਪੁੱਛਿਆ ਕਿ ਤੂੰ ਇੰਨੇ ਗ੍ਰੰਥਾਂ ਦਾ ਅਧਿਐਨ ਕੀਤਾ ਤੇ ਬਾਣੀ ਪੜ੍ਹ ਕੇ ਤੈਨੂੰ ਕੀ ਪ੍ਰਤੀਤ ਹੋਇਆ? ਤਾਂ ਉਸਨੇ ਇਕੋ ਗੱਲ ਕਹੀ ਸੀ ਕਿ ਮੈਂ ਕਿਸੇ ਗ੍ਰੰਥ ਨੂੰ ਨਿੰਦਦਾ ਨਹੀਂ। ਸਾਰੇ ਸਤਿਕਾਰ ਯੋਗ ਹਨ ਤੇ ਗੁਰਮੁਖੋ! ਚਾਹੀਦਾ ਵੀ ਇਹ ਹੈ। ਕਹਿਣ ਲੱਗੇ ਕਿ ਮੈਂ ਕਿਸੇ ਗ੍ਰੰਥ ਨੂੰ ਨਿੰਦਦਾ ਨਹੀਂ, ਪਰ ਜੋ ਗੁਰੂ ਗ੍ਰੰਥ ਸਾਹਿਬ ਵਿਚੋਂ ਮੈਂ ਦੇਖਿਆ ਹੈ, ਬਾਕੀ ਜਿਤਨੇ ਗ੍ਰੰਥ ਹਨ, ਓਹ ਰੱਬ ਦੀਆਂ ਗੱਲਾਂ ਕਰਦੇ ਹਨ ਤੇ ਗੁਰੂ ਗ੍ਰੰਥ ਸਾਹਿਬ ਰੱਬ ਨਾਲ ਗੱਲਾਂ ਕਰਦੇ ਹਨ।

ਜਿਤਨੇ ਦੁਨੀਆਂ ਦੇ ਗ੍ਰੰਥ ਹਨ, ਸਾਰੇ ਸਤਿਕਾਰ ਯੋਗ ਹਨ। ਉਹ ਰੱਬ ਦੀਆਂ ਗੱਲਾਂ ਕਰਦੇ ਹਨ। ਕੋਈ ਕਹਾਣੀ ਰੂਪ, ਕੋਈ ਸਲੋਕ ਰੂਪ, ਕੋਈ ਸ਼ਰੁਤੀ ਰੂਪ, ਸਾਰੇ ਰੱਬ ਦੀਆਂ ਗੱਲਾਂ ਕਰਦੇ ਹਨ। ਜੇ ਗੁਰੂ ਗ੍ਰੰਥ ਸਾਹਿਬ ਰੱਬ ਨਾਲ ਗੱਲਾਂ ਕਰਦੇ ਹਨ ਤਾਂ ਸਿੱਖਾ ! ਤਾਂ ਤੂੰ ਗੁਰੂ ਗ੍ਰੰਥ ਸਾਹਿਬ ਨਾਲ ਗੱਲਾਂ ਕਰਿਆ ਕਰ। ਦੇਖੀਂ ਤੈਨੂੰ ਰੱਬ ਨਾਲ ਗੱਲ ਕਰਨ ਦੀ ਜਾਚ ਆ ਜਾਏਗੀ। ਮੇਰੀ ਬੇਨਤੀ ਸਮਝਿਉ! ਸ਼ਬਦ ਦੇ ਅਰਥਾਂ ਵੱਲ ਆਉ। ਜਿਹੜਾ ਮੈਂ ਬੇਨਤੀ ਕਰ ਰਿਹਾ ਸਾਂ-

*ਲਾਲਨੁ ਰਾਵਿਆ ਕਵਨ ਗਤੀ ਰੀ॥*

ਭੈਣੇ ! ਮੈਨੂੰ ਦੱਸ ਕਿਵੇਂ ਮਿਲਿਆ ਸਾਂਈਂ ?

*ਸਖੀ ਬਤਾਵਹੁ ਮੁਝਹਿ ਮਤੀ ਰੀ॥*

*ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗ ਰਤੀ॥੧॥ ਰਹਾਉ॥*

ਪ੍ਰਤੀਮ ਦੇ ਰੰਗ ਵਿਚ ਰਤੀਏ ! ਮੈਨੂੰ ਦੱਸ ਕਿ ਕਿਵੇਂ ਤੈਨੂੰ ਸਾਂਈਂ ਮਿਲਿਆ। ਫਿਰ ਉਹ ਜਿਸਦੇ ਕੋਲ ਨਾਮ ਦਾ ਖ਼ਜ਼ਾਨਾ ਹੈ, ਉਹ ਐਵੇਂ ਨਹੀਂ ਤੁਰਿਆ ਫਿਰਦਾ। ਜਣੇ ਖਣੇ ਕੋਲ ਅੰਦਰ ਦੀ ਗੱਲ ਨਹੀਂ ਖੋਲ੍ਹਦਾ। ਅੱਗੋ ਜਦੋਂ ਉਹ ਸੁਹਾਗਣ ਨਾ ਬੋਲੀ ਤਾਂ ਉਸਨੇ ਕਿਹਾ ਭੈਣੇ ! ਦੇਖ ਮੈਂ ਤੇਰੇ ਚਰਨਾਂ ਨੂੰ ਪਕੜ ਕੇ ਆਪਣੇ ਨੇਤਰਾਂ ਦੀਆਂ ਪਲਕਾਂ ਨਾਲ ਪੂੰਝਾਂ ਤੇ ਧੋਵਾਂ।

*ਪਾਵ ਮਲੋਵਉ ਸੰਗਿ ਨੈਨ ਭਤੀਰੀ॥*

*ਜਹਾ ਪਠਾਵਹੁ ਜਾਂਉ ਤਤੀ ਰੀ॥੨॥*

*ਜਪ ਤਪ ਸੰਜਮ ਦੇਉ ਜਤੀ ਰੀ॥*

*ਇਕ ਨਿਮਖ ਮਿਲਾਵੋ ਮੋਹਿ ਪ੍ਰਾਨਪਤੀ ਰੀ॥੩॥*

ਭੈਣੇ ! ਮੈਂ ਆਪਣੇ ਨੇਤਰਾਂ ਦੀਆਂ ਪਲਕਾਂ ਨਾਲ ਤੇਰੇ ਚਰਨਾਂ ਨੂੰ ਧੋਵਾਂ। ਆਪਣੇ ਨੇਤਰਾਂ ਦੇ ਨੀਰ ਨਾਲ ਤੇਰੇ ਚਰਨ ਧੋਵਾਂ, ਕ੍ਰਿਪਾ ਕਰ ਮੈਂ ਜਿੰਨਾ ਜੱਪ ਕੀਤਾ, ਤੱਪ ਕੀਤਾ, ਸੰਜਮ ਕੀਤਾ, ਮੈਂ ਸਭ ਕੁਝ ਤੇਰੇ ਚਰਨਾਂ ਵਿਚ ਰੱਖ ਦਿੱਤਾ। ਮੈਨੂੰ ਦੱਸ ਤਾਂ ਸਹੀ ਪਿਆਰਾ ਮਿਲਦਾ ਕਿਵੇਂ ਹੈ ? ਚੇਤੇ ਰੱਖਿਉ ! ਗੁਰਮੁਖਿ ਕਮਾਈ ਵਾਲਾ ਇਕ ਸ਼ਬਦ ਕਹਿ ਦੇਵੇ ਤਾਂ ਕਰੋੜਾਂ ਜਨਮਾਂ ਦੇ ਕੀਤੇ ਹੋਏ ਕਰਮ ਕਾਂਡ ਦੇ ਜੱਪ ਤੱਪ ਉਸਦਾ ਮੁਕਾਬਲਾ ਨਹੀਂ ਕਰ ਸਕਦੇ। ਇਸ ਦੇ ਵਿਚੋਂ ਨਿਕਲ ਕੇ ਇਕ ਉਦਾਹਰਣ ਹੋਰ। ਭਾਈ ਗੁਰਦਾਸ ਜੀ ਨੂੰ ਅਸੀਂ ਪੜ੍ਹਦੇ ਹਾਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਲਿਖਾਰੀ ਹਨ। ਧੰਨ ਲਿਖਾਰੀ ਨਾਨਕਾ। ਉਹਨਾਂ ਨੇ ਇਕ ਬੜੀ ਸੋਹਣੀ ਵਾਰਤਾਲਾਪ ਤਰਲੋਚਨ ਤੇ ਨਾਮਦੇਵ ਦੀ ਦਿੱਤੀ ਹੈ। ਭਗਤ ਤਰਲੋਚਨ ਜੀ ਆਏ। ਰੋਜ਼ ਲੰਘਣਾ ਤੇ ਨਾਮਦੇਵ ਦੇ ਦਰਸ਼ਨ ਕਰਕੇ ਫਿਰ ਆਪਣੀ ਕਿਰਤ 'ਤੇ ਚਲੇ ਜਾਣਾ। ਅੱਜ ਨਾਮਦੇਵ ਜੀ ਨੇ ਆਵਾਜ਼ ਦਿੱਤੀ ਤੇ ਕਹਿਣ ਲੱਗੇ- ਭਲਿਆ ਮਾਨਸਾ! ਤੂੰ ਰੋਜ਼ ਆਉਂਦਾ ਹੈਂ। ਉਥੇ ਸਾਹਮਣੇ ਖਲੋਂਦਾ ਹੈਂ। ਅੱਖਾਂ ਭਰ ਕੇ ਦੇਖ ਕੇ ਚਲਾ ਜਾਂਦਾ ਹੈਂ। ਤੇਰੇ ਆਉਣ ਦਾ ਮਕਸਦ ਕੀ ਹੈ? ਕਹਿੰਦਾ ਹੈ ਕਿ ਸੱਚ ਜਾਣੀ ਮੈਂ ਇਕ ਵਾਰੀ ਸਵੇਰੇ ਤੇਰੇ ਦਰਸ਼ਨ ਕਰ ਜਾਵਾਂ

ਨਾਮਦੇਵ ਤਾਂ ਸਾਰਾ ਦਿਨ ਖੇੜੇ ਵਿਚ ਨਿਕਲਦਾ ਹੈ। ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਫਿਰ ਦੇਖ ਕੇ ਨਾ ਜਾ। ਮੇਰੇ ਕੋਲ ਆ ਕੇ ਬੈਠ। ਨਾਮਦੇਵ ਸਾਂਈਂ ਦੀ ਯਾਦ ਵਿਚ ਬੈਠੇ ਤਾਂ ਤਰਲੋਚਨ ਜੀ ਕੋਲ ਬੈਠ ਗਏ ਤੇ ਦੋ ਚਾਰ ਦਿਨ ਬਾਅਦ ਜਦੋਂ ਨਾਮਦੇਵ ਜੀ ਨੇ ਨੇਤਰ ਖੋਲ੍ਹੇ ਤਾਂ ਉਹਨਾਂ ਦੇ ਨੇਤਰਾਂ ਵਿਚ ਖੁਮਾਰੀ ਸੀ। ਉਹਨਾਂ ਦੇ ਚੇਹਰੇ 'ਤੇ ਲਾਲੀ ਸੀ ਤੇ ਨਾਲ ਕਹਿਣਾ ਮੇਰਾ ਪ੍ਰੀਤਮ ਐਸਾ ਹੈ, ਮੇਰਾ ਸਾਂਈਂ ਐਸਾ ਹੈ। ਤਰਲੋਚਨ ਨੇ ਫਿਰ ਬੋਲ ਕੇ ਕਿਹਾ ਕਿ ਨਾਮਦੇਵ ! ਕਿਤਨੇ ਦਿਨ ਹੋ ਗਏ ਨੇ ਮੈਨੂੰ ਤੇਰੇ ਕੋਲ ਆਉਂਦਿਆਂ ? ਠੀਕ ਹੈ ਤੇਰੇ ਕੋਲ ਬੈਠਦਿਆਂ ਮੈਨੂੰ ਸੁੱਖ ਮਿਲਦਾ ਹੈ, ਪਰ ਜਿਸ ਦੀਆਂ ਬਾਤਾਂ ਸੁਣਾਉਂਦਾ ਹੈਂ ਜਾਂ ਤਾਂ ਉਸਦੇ ਦਰਸ਼ਨ ਕਰਵਾ ਤੇ ਜਾਂ ਫੇਰ ਕੱਲ ਤੋਂ ਚੁੱਪ ਰਹਿਆ ਕਰ। ਤੂੰ ਗੱਲਾਂ ਕਰਦਾ ਹੈਂ ਤਾਂ ਮੇਰਾ ਅੰਦਰ ਤੜਫਦਾ ਹੈ। ਬੈਠਦਾ ਮੈਂ ਵੀ ਤੇਰੇ ਕੋਲ ਹਾਂ। ਤੂੰ ਕਹਿੰਦਾ ਹੈਂ ਹੁਣ ਪਿਆਰਾ ਆਇਆ। ਹੁਣ ਦੀਦਾਰ ਹੋਏ, ਜਾਂ ਤਾਂ ਕਰਾ ਦੀਦਾਰ ਤੇ ਭਾਈ ਗੁਰਦਾਸ ਜੀ ਦੇ ਕਥਨ ਮੁਤਾਬਿਕ ਨਾਮਦੇਵ ਨੇ ਕਹਿ ਦਿੱਤਾ ਕਿ ਤਰਲੋਚਨ ਚੱਲ ਮੈਂ ਤੇਰੀ ਗੱਲ ਰੱਬ ਦੇ ਸਾਹਮਣੇ ਕਰਾਂਗਾ। ਦੇਖਿਉ ਗੁਰਮੁਖ ਕੀ ਹੈ ? ਭਗਤੀ ਦੋਨੋਂ ਕਰਦੇ ਹਨ ਪਰ ਅਵਸਥਾ ਦੋਨਾਂ ਦੀ ਇਕੋ ਜਿਹੀ ਨਹੀਂ। ਤੂੰ ਇੰਨਾ ਰੱਬ ਦੇ ਨੇੜੇ ਹੈਂ, ਸਾਡੀ ਸਿਫ਼ਾਰਿਸ਼ ਨਹੀਂ ਕਰ ਸਕਦਾ। ਨਾਮਦੇਵ ਨੇ ਫਿਰ ਪੁੱਛ ਲਿਆ ਕਿ ਸਾਂਈਂ ਜੀ ! ਤਰਲੋਚਨ ਕਿਵੇਂ ਦਰਸ਼ਨ ਕਰੇਗਾ ਤੁਹਾਡੇ? ਤਾਂ ਅੱਗੋਂ ਰੱਬ ਨੇ ਪਤਾ ਕੀ ਕਿਹਾ। ਤਰਲੋਚਨ ਬਾਣੀਆ ਹੈ। ਉਸਦੇ ਕੋਲ ਟੱਕੇ ਹਨ। ਉਹ ਹਰ ਕੰਮ ਟੱਕਿਆਂ ਨਾਲ ਕਰਦਾ ਹੈ, ਪਰ ਉਸਨੂੰ ਕਹਿ ਦੇਵੀਂ ਮੈ ਟੱਕਿਆਂ ਨਾਲ ਨਹੀਂ ਮਿਲਦਾ ਹੁੰਦਾ। ਜਦੋਂ ਕਿਹਾ ਕਿ ਉਸਨੂੰ ਨਹੀਂ ਮਿਲਣਾ ਤਾਂ ਨਾਮਦੇਵ ਕਹਿਣ ਲੱਗਾ– ਦਾਤਾ! ਮੈਂ ਤਾਂ ਵਾਅਦਾ ਕਰਕੇ ਆਇਆ ਹਾਂ। ਮੈਂ ਬਚਨ ਕਰਕੇ ਆਇਆ ਹਾਂ ਕਿ ਤੈਨੂੰ ਰੱਬ ਨਾਲ ਮਿਲਾਵਾਂਗਾ। ਤਾਂ ਰੱਬ ਨੇ ਅੱਗੋਂ ਹੱਸ ਕੇ ਕਿਹਾ ਕਿ ਐ ਨਾਮਦੇਵ ! ਚੇਤੇ ਰੱਖੀਂ ਸ਼ਾਇਦ ਉਸਦੀ ਬਿਰਤੀ ਕਰਕੇ ਅੱਜ ਇਹ ਪ੍ਰਾਪਤੀ ਨਾ ਹੁੰਦੀ ਪਰ ਤੂੰ ਅਨਿਨ ਭਗਤ ਹੈਂ। ਤੇਰੀ ਗੱਲ ਮੈਂ ਝੂਠੀ ਨਹੀਂ ਪੈਣ ਦੇਣੀ। ਜਾ ਤੇਰੇ ਬਦਲੇ ਤਰਲੋਚਨ ਦਾ ਵੀ ਪਾਰ ਉਤਾਰਾ ਹੋ ਗਿਆ।

*ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।*
*ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।*
*ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ।*
*ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।*
*ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।*
*ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨੁ ਮੈ ਮੁਹਿ ਲਾਵੈ।*
*ਹਉ ਅਧੀਨ ਹਾਂ ਭਗਤ ਦੇ ਪਹੁੰਚ ਨ ਹੰਘਾਂ ਭਗਤੀ ਦਾਵੈ।*
*ਹੋਇ ਵਿਚੋਲਾ ਆਣਿ ਮਿਲਾਵੈ॥੧੨॥* (ਵਾਰ ਭਾਈ ਗੁਰਦਾਸ ਜੀ)

ਗੁਰਮੁਖੋ ! ਤੁਸੀਂ ਸਿਆਣੇ ਬੈਠੇ ਹੋ। ਕਦੀ ਵੀ ਸਿੱਖ ਗੁਰੂ ਦੇ ਪ੍ਰਤੀ ਦਾਨ ਸ਼ਬਦ ਨਾ ਵਰਤੇ। ਦਾਨ ਕੌਣ ਦਿੰਦਾ ਹੈ? ਦਾਨ ਹਮੇਸ਼ਾ ਦਾਤੇ ਦਿੰਦੇ ਹਨ। ਦਿੱਤਾ ਜਾਂਦਾ ਹੈ ਲੋੜਵੰਦ ਨੂੰ। ਕਦੀ ਗੁਰੂ ਨੂੰ ਦਾਨ ਨਾ ਦੇਈਏ। ਗੁਰੂ ਨੂੰ ਸਿਰਫ਼ ਭੇਟਾ ਸਮਰਪਿਤ ਕਰੀਏ। ਬਾਬਾ ਜੀ ਬਾਣੀ ਵਿਚ ਕਹਿੰਦੇ ਹਨ ਕਿ ਜਿਹੜੇ ਦਾਤੇ ਬਣਦੇ ਹਨ, ਅਸੀਂ ਤਾਂ ਭਾਵੇਂ ਕਹਾਂਗੇ ਜੇ ਮੈਨੂੰ ਕੋਈ ਲੱਖ ਦੇ ਦੇਵੇ ਮੈਂ ਤਾਂ ਗਾਵਾਂਗੀ ਨਾ। ਇਹ ਬੜਾ ਵੱਡਾ ਦਾਨੀ ਜੇ। ਬੜਾ ਗੁਰੂ ਘਰ ਇਸਨੇ ਦਾਨ ਕੀਤਾ। ਕਿਉਂਕਿ ਸਾਡੇ ਲਫਜ਼ ਵੀ ਰੁਪਈਆਂ ਨਾਲ ਬਦਲੀ ਹੁੰਦੇ ਹਨ। ਤੇ ਜਦੋਂ ਰੱਬ ਦੇ ਸਾਹਮਣੇ ਗਏ, ਮਹਾਰਾਜ ! ਇਸਨੇ ਤੁਹਾਡੇ ਘਰ ਇੰਨਾ ਕੁਝ ਦਾਨ ਕੀਤਾ ਹੈ। ਇਹ ਬੜਾ ਵੱਡਾ ਦਾਤਾ ਹੈ ਤੇ ਬਾਬਾ ਜੀ ਨੇ ਬਾਣੀ ਵਿਚ ਕਿਹਾ–

*ਜੇ ਕੋ ਹੋਏ ਬਹੈ ਦਾਤਾਰੁ॥ ਤਿਸੁ ਦੇਣਹਾਰ ਜਾਨੈ ਗਾਵਾਰੁ॥*

ਜੇ ਭਗਤਾ ਤੂੰ ਦਾਵਾ ਕਰ ਰਿਹਾ ਹੈਂ ਤਾਂ ਤੇਰੇ ਦਾਅਵੇ ਤੋਂ ਤੈਨੂੰ ਝੂਠਾ ਨਹੀਂ ਪੈਣ ਦਿੰਦਾ। ਫਿਰ ਉਸ ਤੋਂ ਕਹਾਇਆ–

*ਲਾਲਨ ਰਾਵਿਆ ਕਵਨ ਗਤੀ ਰੀ॥ ਸਖੀ ਬਤਾਵਹੁ ਮੁਝੈ ਮਤੀ ਰੀ॥*
*ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥੧॥ ਰਹਾਉ॥*
*ਪਾਵ ਮਲੋਵਉ ਸੰਗਿ ਨੈਨ ਭਤੀਰੀ॥ ਜਹਾ ਪਠਾਵਹੁ ਜਾਂਉ ਤਤੀ ਰੀ॥*
*ਜਪ ਤਪ ਸੰਜਮ ਦੇਉ ਜਤੀ ਰੀ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ॥੩॥*

ਹੁਣ ਗੁਰਮੁਖ ਨੇ ਉੱਤਰ ਦਿੱਤਾ। ਕਹਿਣ ਲੱਗੀ ਦੇਖ ਭੈਣੇ ! ਜੇ ਸੱਚੀ ਮੁੱਚੀ ਤੂੰ ਜਗਿਆਸੂ ਹੈਂ ਤਾਂ ਫਿਰ ਇਹ ਗੱਲਾਂ ਮੇਰੀਆਂ ਸੁਣ ਲੈ–

*ਮਾਣੁ ਤਾਣੁ ਅਹੰਬੁਧਿ ਹਤੀ ਰੀ॥*

ਕਤਲ ਕਰ ਦੇ, ਫੂਕ ਦੇ ਇਸ ਹੰਕਾਰ ਨੂੰ। ਬਸ ਇਹੀ ਪਰਦਾ ਹੈ ਜਿਹੜਾ ਤੈਨੂੰ ਸਾਂਈਂ ਦੀ ਸੇਜ 'ਤੇ ਨਹੀਂ ਜਾਣ ਦਿੰਦਾ।

*ਸਾ ਨਾਨਕ ਸੁਹਾਗਵਤੀ ਰੀ॥* (ਅੰਗ ੭੩੯)

ਉਹ ਭਾਗਾਂ ਵਾਲੀ ਹੈ ਜਿਹਨੇ ਮਾਨ ਤਾਨ ਤਿਆਗ ਦਿੱਤਾ ਹੈ।

ਅੱਜ ਮੇਰੇ ਧੰਨ ਗੁਰੂ ਅਰਜਨ ਸਾਹਿਬ ਜੀ ਦੇ ਬਚਨ ਸਰਵਨ ਕਰੋ। ਕਹਿ ਰਹੇ ਹਨ ਕਿ ਹੇ ਮੇਰੇ ਭਾਈ ! ਮੇਰੇ ਵੀਰ ! ਵੈਰਾਗ ਵਿਚ ਅਰਜ਼ ਕੀਤੀ। ਕਹਿੰਦੇ ਹਨ ਕਿ ਇਹ ਸ਼ਬਦ *ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* ਗੁਰੂ ਅਰਜਨ ਦੇਵ ਜੀ ਨੇ ਮਹਾਂਦੇਵ ਜੀ ਪ੍ਰਤੀ ਉਚਾਰਨ ਕੀਤਾ ਹੈ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਮਨ ਰੇ ਸਮਝੁ ਕਵਨ ਮਤਿ ਲਾਗਾ

ਸੋਰਠਿ ਮਹਲਾ ੧ ਪੰਚਪਦੇ॥

*ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ॥*
*ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ॥੧॥*
*ਮਨ ਰੇ ਸਮਝੁ ਕਵਨ ਮਤਿ ਲਾਗਾ॥*
*ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ॥ ਰਹਾਉ॥*
*ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ॥*
*ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ॥੨॥*
*ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ॥*
*ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ॥ ੩॥*
*ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ॥*
*ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ॥੪॥*
*ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ॥*
*ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ॥ ੫॥ ੧੦॥*

(ਅੰਗ ੫੯੮)

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਸਤਿਨਾਮ ਧੰਨ ਵਾਹਿਗੁਰੂ , ਧੰਨ ਵਾਹਿਗੁਰੂ ਸਾਹਿਬ ਜੀਉ।

*ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ॥*
*ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ॥*

(ਅੰਗ ੭੪੯)

*ਨਾ ਹਉ ਜਤੀ ਸਤੀ ਨਹੀ ਪੜਿਆ, ਮੂਰਖ ਮੁਗਧਾ ਜਨਮੁ ਭਇਆ॥*
*ਪ੍ਰਣਵਤਿ ਨਾਨਕ ਤਿਨ ਕੀ ਸਰਣਾ, ਜਿਨ ਤੂੰ ਨਾਹੀ ਵੀਸਰਿਆ॥*

(ਅੰਗ ੧੨)

ਪਰਮ ਸਨਮਾਨ ਯੋਗ, ਚਵਰ ਛੱਤਰ ਤਖ਼ਤ ਦੇ ਮਾਲਕ ਜੁਗੋ ਜੁਗ ਅਟੱਲ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਸੰਗੀ ਜਨੋਂ ! ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਅਪਾਰ ਬਖ਼ਸ਼ਿਸ਼ ਕੀਤੀ ਹੈ ਕਿ ਆਪਣੀ ਚਰਨ ਸ਼ਰਨ ਅਤੇ ਆਪਣੀ ਗੋਦ ਦਾ ਪਿਆਰ ਬਖ਼ਸ਼ਦੇ ਹੋਏ ਗੁਰੂ-ਸ਼ਬਦ ਵਿਚਾਰ ਦੀ ਸੇਵਾ ਹਜ਼ੂਰ ਨੇ ਤਰੁੱਠ ਕੇ ਆਪਣੀ ਝੋਲੀ ਵਿਚ ਪਾਈ ਹੈ। ਆਉ ਆਪਣੇ ਅੰਦਰ ਨੂੰ ਟਿਕਾਉਣ ਦਾ ਯਤਨ ਕਰੀਏ ਤਾਂ ਜੋ ਸਤਿਗੁਰੂ ਜੀ ਦੇ ਉਸ ਪਵਿੱਤਰ ਹੁਕਮ ਦੀ ਵਿਚਾਰ ਪ੍ਰੇਮ ਭਾਵਨਾ ਅਤੇ ਸ਼ਰਧਾ ਨਾਲ ਹੋ ਸਕੇ। ਅੱਜ ਦੇ ਇਸ ਪਵਿੱਤਰ ਹੁਕਮ ਦੇ ਸੰਖੇਪ ਜਿਹੇ ਭਾਗ ਨੂੰ ਆਰੰਭ ਵਿਚ ਜ਼ਰੂਰ ਸਮਝ ਲਈਏ ਕਿ ਹਜ਼ੂਰ ਨੇ ਇਸ ਬਾਣੀ ਵਿਚ ਮਨ ਨੂੰ ਸੰਬੋਧਨ ਕਰਕੇ ਇਸ ਸ਼ਬਦ ਵਿਚ ਕ੍ਰਿਪਾ ਕੀਤੀ ਹੈ ਕਿ ਹੇ ਮਨ! ਤੂੰ ਕਿਹੜੀ ਭੈੜੀ ਮੱਤ ਵਿਚ ਲੱਗ ਗਿਆ ਹੈਂ ਤੇ ਉਸ ਪਾਰਬ੍ਰਹਮ ਪ੍ਰਮੇਸ਼ਰ ਵਾਹਿਗੁਰੂ ਜੀ ਦੇ ਨਾਮ ਰੱਸ ਨੂੰ ਤਿਆਗ ਕੇ ਦੁਨੀਆਂ ਦੇ ਰਸ ਵਿਚ ਖਚਤ ਹੋ ਗਿਆ ਹੈਂ। ਜਿਤਨਾ ਮਰਜ਼ੀ ਸੰਸਾਰ ਦਾ ਦੁਨਿਆਵੀ ਰਸ ਤੂੰ ਭੋਗ ਲਵੇਂ, ਪਰ ਯਾਦ ਰੱਖ ਇਸ ਰਸ ਦੇ ਵਿਚੋਂ ਕੇਵਲ ਪਛਤਾਵਾ ਹੀ ਨਸੀਬ ਹੋਵੇਗਾ। ਜਿੰਨ੍ਹਾਂ ਭਾਗਾਂ ਵਾਲਿਆਂ ਨੇ ਨਾਮ ਦਾ ਰੱਸ ਚੱਖਿਆ ਹੈ, ਉਹ ਤ੍ਰਿਪਤ ਹਨ। ਸੰਸਾਰ ਦਾ ਰਸ ਚੱਖਣ ਵਾਲਾ ਕਦੀ ਵੀ ਆਪਣੇ ਅੰਤਰ ਆਤਮੇ ਰੱਜਦਾ ਨਹੀਂ। ਉਹ ਰੱਸ ਭੋਗਣ ਤੋਂ ਬਾਅਦ ਕੇਵਲ ਪਛਤਾਉਂਦਾ ਹੈ ਤੇ ਪ੍ਰਭੂ ਨਾਮ ਦੇ ਰਸ ਨੂੰ ਚੱਖਣ ਵਾਲਾ ਰੱਬੀ ਪਿਆਰਾ ਦਿਨ ਰਾਤ ਮਾਲਕ ਦੇ ਨਾਮ ਵਿਚ ਮਸਤ ਹੋਇਆ ਰਹਿੰਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਨ, ਆਪ ਸੰਗਤ ਅਸੀਸ ਬਖ਼ਸ਼ੋ। ਸਮੂਹ ਮਾਈ ਭਾਈ ਉਚਾਰਨ ਕਰੋ- ਸਤਿਨਾਮ ਸ੍ਰੀ ਵਾਹਿਗੁਰੂ!

*ਮਨ ਰੇ ਸਮਝੁ ਕਵਨ ਮਤਿ ਲਾਗਾ॥*

ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਇਸ ਅੰਮ੍ਰਿਤ ਬਚਨ ਦੀ ਰਹਾਉ ਦੀ ਤੁਕ ਵਿਚ ਅੰਮ੍ਰਿਤ ਬਚਨ ਉਚਾਰਨ ਕੀਤੇ ਹਨ। ਉਸ ਵਿਚ ਬਖ਼ਸ਼ਿਸ਼ ਕਰਦੇ ਹਨ-ਹੇ ਮਨ! ਤੂੰ ਸਮਝ ਤੇ ਅਕਲ ਦਾ ਕੰਮ ਕਰ। ਜਿਹੜੀ ਭੈੜੀ ਮੱਤ ਪਿੱਛੇ ਤੂੰ ਲੱਗ ਗਿਆ ਹੈਂ, ਜਿਸ ਭੈੜੀ ਮੱਤ ਪਿਛੇ ਤੁਰ ਕੇ ਤੂੰ ਆਪਣੀ ਜ਼ਿੰਦਗੀ ਨੂੰ ਸੰਸਾਰ ਦੇ ਫੋਕੇ ਰਸਾਂ ਵਿਚ ਖਚਤ ਕੀਤਾ ਹੈ-

*ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ॥ ਰਹਾਉ॥*

ਹੇ ਮਨ ! ਤੂੰ ਸਮਝ। ਇਕ ਪਰੀਪੂਰਨ ਪ੍ਰਮਾਤਮਾ ਵਾਹਿਗੁਰੂ ਜੀ ਦੇ ਨਾਮ ਰਸ ਨੂੰ ਭੁਲਾ ਕੇ ਸੰਸਾਰ ਦੇ ਰਸਾਂ ਵਿਚ ਖਚਤ ਹੋਇਆ ਪਿਆ ਹੈਂ। ਜੇ ਤੂੰ ਉਸ ਪਰੀਪੂਰਨ ਪ੍ਰਮਾਤਮਾ ਦੇ ਨਾਮ ਦੇ ਰਸ ਨੂੰ ਨਾ ਚੱਖਿਆ ਤਾਂ ਤੈਨੂੰ ਪਛਤਾਉਣਾ ਪਵੇਗਾ। ਸਰੀਰ ਪ੍ਰਮਾਤਮਾ ਦੀ ਦਇਆ ਨਾਲ ਪੰਜ ਤੱਤਾਂ ਦਾ ਬਣਿਆ ਹੋਇਆ ਹੈ। ਇਸ ਵਿਚ ਪ੍ਰਮਾਤਮਾ ਨੇ ਜਿੰਦ ਟਿਕਾ ਕੇ ਪੰਜ ਕਰਮ-ਇੰਦਰੇ ਤੇ ਪੰਜ ਗਿਆਨ-ਇੰਦਰੇ ਸਾਨੂੰ ਬਖ਼ਸ਼ ਦਿੱਤੇ। ਜਦੋਂ ਅਸੀ ਇਸ ਸਰੀਰ ਦੀ ਬਣਤਰ ਨੂੰ ਦੇਖਦੇ ਹਾਂ ਤਾਂ ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਮਨੁੱਖੀ ਸਰੀਰ ਮਾਨੋ ਪ੍ਰਮਾਤਮਾ ਨੇ ਇਕ ਗੁਫਾ ਬਣਾਈ ਹੈ ਤੇ ਇਸ ਗੁਫਾ ਅੰਦਰ ਜਿੰਦ ਟਿਕਾ ਦਿੱਤੀ ਹੈ। ਇਕੱਲੀ ਜਿੰਦ ਹੀ

ਨਹੀਂ ਟਿਕਾਈ, ਇਕ ਸਵਾਸਾਂ ਦਾ ਵਾਜਾ ਇਸਦੇ ਵਿਚ ਵਜਾ ਦਿੱਤਾ ਹੈ। ਮਨੁੱਖੀ ਸਰੀਰ ਇੱਕ ਤਾਂ ਸਾਨੂੰ ਇਹਨਾਂ ਅੱਖਾਂ ਨਾਲ ਨਜ਼ਰ ਆਉਂਦਾ ਹੈ ਤੇ ਦੂਸਰਾ ਉਹ ਹੈ ਜਿਹੜਾ ਅੱਖਾਂ ਨਾਲ ਨਹੀਂ ਦਿੱਸਦਾ। ਉਸ ਹਿੱਸੇ ਨੂੰ ਜਾਂ ਉਸ ਅਵਸਥਾ ਨੂੰ ਕੇਵਲ ਉਹ ਜਾਣਦਾ ਹੈ, ਜਿਸਨੇ ਪ੍ਰਮਾਤਮਾ ਦੇ ਨਾਮ ਦੇ ਰਸ ਨੂੰ ਮਾਣਿਆ ਹੈ। ਸਤਿਗੁਰੂ ਨੇ ਪ੍ਰਗਟ ਸਰੀਰ ਦੀ ਗੱਲ ਨਹੀਂ ਕੀਤੀ। ਗੁਰੂ ਅਮਰਦਾਸ ਜੀ ਨੇ ਕ੍ਰਿਪਾਲਤਾ ਕਰਕੇ ਉਸ ਅੰਦਰ ਦਾ ਰੱਸ ਚੱਖਣ ਵਾਲੇ ਪ੍ਰਮਾਤਮਾ ਦੇ ਰਸਤੇ ਉਸ ਗੁਪਤ ਦੁਆਰੇ ਦਾ ਜ਼ਿਕਰ ਵੀ ਕੀਤਾ ਹੈ। ਆਪ ਜੀ ਰੋਜ਼ ਇਹ ਅੰਮ੍ਰਿਤ ਬਚਨ ਪੜ੍ਹਦੇ ਸੁਣਦੇ ਹੋ ਕਿ -

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*

(ਅੰਗ ੯੨੨)

ਗੁਪਤ ਦਾ ਅਰਥ ਹੈ ਜਿਹੜਾ ਨਜ਼ਰ ਨਹੀਂ ਆਉਂਦਾ, ਪਰ ਹੈ ਜ਼ਰੂਰ। ਜੇ ਕਹੀਏ ਕਿ ਜੋ ਦਿੱਸਦਾ ਨਹੀਂ, ਉਹ ਹੁੰਦਾ ਹੀ ਨਹੀਂ, ਕਿਉਂਕਿ ਮਨੁੱਖੀ ਮਨ ਦਾ ਸੁਭਾਅ ਹੈ ਕਿ ਕੋਈ ਵੀ ਪ੍ਰਮਾਰਥ ਦੀ ਗੱਲ ਚਲਦੀ ਹੈ ਤਾਂ ਸਾਡੇ ਅੰਦਰ ਦੋ ਧਾਰਾਵਾਂ ਚੱਲਦੀਆਂ ਹਨ। ਦੋ ਤਰ੍ਹਾਂ ਦੇ ਲੋਕ ਆਪ ਜੀ ਨੂੰ ਮਿਲਣਗੇ। ਇਕ ਤਾਂ ਪ੍ਰਮਾਰਥ ਦੇ ਮਾਰਗ 'ਤੇ ਚੱਲਣ ਵਾਲੇ ਜਿਹੜੇ ਹਰ ਬਚਨ ਨੂੰ ਸ਼ਰਧਾ ਤੇ ਭਾਵਨਾ ਨਾਲ ਸਤਿ ਬਚਨ ਕਹਿ ਕੇ ਮੰਨਦੇ ਹਨ, ਕਿਉਂਕਿ ਉਹਨਾਂ ਦੀ ਬਿਰਤੀ, ਉਹਨਾਂ ਦਾ ਅੰਦਰ ਜੋ ਗੁਰੂ ਕਹਿੰਦਾ ਹੈ, ਉਸ ਨੂੰ ਸਤਿ ਬਚਨ ਕਰਕੇ ਭਲਾ ਕਰਕੇ ਮੰਨੀ ਜਾਂਦਾ ਹੈ। ਜਿਵੇਂ ਅਸੀ ਪੜ੍ਹਦੇ ਹਾਂ ਕਿ -

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥*

(ਅੰਗ ੬੬੭)

ਉਹਨਾਂ ਨੇ ਜੋ ਗੁਰੂ ਜੀ ਨੇ ਕਹਿਣਾ ਹੈ, ਸਤਿ ਬਚਨ ਕਰਕੇ ਗੁਰੂ ਦੇ ਪਵਿੱਤਰ ਬਚਨਾਂ ਨੂੰ ਮੰਨ ਲੈਣਾ ਹੈ। ਦੂਸਰੀ ਤਰ੍ਹਾਂ ਦਾ ਉਹ ਵਰਗ ਹੈ ਜੋ ਗੁਰੂ ਦੇ ਬਚਨ ਸੁਣਦਾ ਹੈ, ਪੜ੍ਹਦਾ ਵੀ ਹੈ, ਪਰ ਉਹ ਹਰ ਗੱਲ ਨੂੰ ਆਪਣੀ ਅਕਲ ਨਾਲ ਪਰਖਦਾ ਹੈ। ਜੇਕਰ ਸਾਡੀ ਅਕਲ ਘੱਟ ਹੋਵੇ ਤੇ ਅਸੀਂ ਆਪਣੇ ਆਪ ਨੂੰ ਅੰਦਰੋਂ ਸੁਧਾਰ ਨਾ ਸਕੀਏ ਤਾਂ ਆਪਣੇ ਆਪ ਨੂੰ ਗੁਰੂ ਦੇ ਸ਼ਬਦ ਵਿਚ ਸਮਰਪਿਤ ਕਰ ਦੇਣਾ ਚਾਹੀਦਾ ਹੈ। ਆਪਣੀ ਹੀ ਹਉਮੈ ਨਾਲ ਅਸੀਂ ਗੁਰੂ ਦੇ ਬਚਨਾਂ ਨੂੰ ਪਰਖਾਂਗੇ ਤਾਂ ਬੜੀ ਅਣਹੋਣੀ ਗੱਲ ਹੈ। ਅੱਜ ਦੇ ਸ਼ਬਦ ਦਾ ਸਾਰਾ ਪ੍ਰਕਰਨ ਅਨ ਰੱਸ ਤੇ ਨਾਮ ਰੱਸ ਹੈ। ਸਾਹਿਬ ਨੇ ਕਿਹਾ ਸੀ ਕਿ ਨੌਂ ਤਾਂ ਇੰਦਰੇ ਪ੍ਰਗਟ ਹਨ ਤੇ ਇਕ ਅਦ੍ਰਿਸ਼ਟ ਹੈ, ਉਹ ਦਿੱਸਦਾ ਨਹੀਂ। ਅਸੀ ਸੋਚਦੇ ਹਾਂ ਕਿ ਜੋ ਕੁਝ ਅੱਖਾਂ ਨਾਲ ਨਹੀਂ ਦਿੱਸਦਾ, ਉਸਦੀ ਹੋਂਦ ਹੀ ਨਹੀਂ। ਲੋਕ ਸਵੀਕਾਰ ਹੀ ਨਹੀਂ ਕਰਦੇ ਕਿ ਜੇ ਹੈ ਤਾਂ ਦਿਖਾਉ ਤੇ ਜੇ ਨਹੀਂ ਦਿੱਸਦਾ ਤਾਂ ਉਸਦੀ ਹੋਂਦ ਤੋਂ ਲੋਕ ਮੁੱਕਰ ਜਾਂਦੇ ਹਨ। ਪਰ ਦੇਖੋ ਆਪ ਸੰਸਾਰ ਵਿਚ ਆਮ ਵਿਚਰਦੇ ਹੋ।

ਪ੍ਰਮਾਤਮਾ ਨੇ ਅਨੇਕਾਂ ਚੀਜ਼ਾਂ ਐਸੀਆਂ ਪੈਦਾ ਕੀਤੀਆਂ ਹਨ ਜਿਹੜੀਆਂ ਦਿੱਸਦੀਆਂ ਨਹੀਂ, ਪਰ ਹਕੀਕਤ ਵਿਚ ਉਹ ਮੌਜੂਦ ਹਨ। ਅੱਖਾਂ ਨਾਲ ਦਿੱਸਦੀਆਂ ਨਹੀਂ, ਕੰਨਾਂ ਨਾਲ ਸੁਣਾਈ ਨਹੀਂ ਦਿੰਦੀਆਂ ਪਰ ਨਾ ਦਿੱਸਣ ਤੇ ਨਾ ਸੁਣਨ ਦੇ ਬਾਵਜੂਦ ਵੀ ਅਸੀਂ ਉਸਦੀ ਹੋਂਦ ਤੋਂ ਇਨਕਾਰੀ ਨਹੀਂ ਹੋ ਸਕਦੇ। ਅਸੀਂ ਦੇਖਦੇ ਹਾਂ ਕਿ ਕੋਈ ਆਦਮੀ ਆਪਣੀ ਜ਼ੁਬਾਨ ਤੋਂ ਫਿੱਕੇ ਬੋਲ ਬੋਲਦਾ ਹੈ ਤਾਂ ਸਾਡੇ ਖ਼ੂਨ ਦਾ ਦੌਰਾ ਤੇਜ਼ ਹੋ ਜਾਂਦਾ ਹੈ ਤੇ ਜ਼ਬਾਨ ਸਾਡੀ ਗ਼ੁੱਸੇ ਵਿਚ ਆ ਕੇ ਉਸ ਦੇ ਸ਼ਬਦ ਦਾ ਉੱਤਰ ਦਿੰਦੀ ਹੈ ਕਿ ਰਹਿਣ ਦਿਉ, ਇਸ ਅੰਦਰ ਹੁਣ ਕ੍ਰੋਧ ਅਸਵਾਰ ਹੋ ਗਿਆ ਹੈ। ਗੁਰਮੁਖੋ ! ਕੀ ਕ੍ਰੋਧ ਦਾ ਕਦੀ ਕਿਸੇ ਨੇ ਰੰਗ ਵੇਖਿਆ ਹੈ, ਕ੍ਰੋਧ ਦੀ ਸ਼ਕਲ ਵੇਖੀ ਹੈ ਜਾਂ ਕ੍ਰੋਧ ਦਾ ਕਦੀ ਕਿਸੇ ਕੱਦ ਕਾਠ ਤੱਕਿਆ ਹੈ ? ਕ੍ਰੋਧ ਇਕ ਅਦ੍ਰਿਸ਼ਟ ਬਿਰਤੀ ਦਾ ਨਾਮ ਹੈ। ਜੇ ਕੋਈ ਇਹ ਕਹੇ ਕਿ ਮੈਂ ਤਾਂ ਉਸ ਚੀਜ਼ ਨੂੰ ਮੰਨਦਾ ਹਾਂ ਜਿਹੜੀ ਦਿੱਸਦੀ ਹੈ, ਅਨਦ੍ਰਿਸ਼ਟ ਵਸਤੂ ਹੈ ਹੀ ਨਹੀਂ। ਨਹੀਂ ਪਿਆਰਿਉ! ਕ੍ਰੋਧ ਦਿੱਸਦਾ ਨਹੀਂ, ਪਰ ਜਦੋਂ ਕਿਸੇ ਮਨ ਦੇ ਉਪਰ ਆਪਣਾ ਪ੍ਰਭਾਵ ਪਾਉਂਦਾ ਹੈ ਤਾਂ ਬੰਦੇ ਦੇ ਸਰੀਰ ਦੀ ਹਰਕਤ ਦੱਸ ਦਿੰਦੀ ਹੈ ਕਿ ਇਸ ਇਨਸਾਨ ਦੇ ਅੰਦਰ ਕ੍ਰੋਧ ਨੇ ਆਪਣਾ ਪ੍ਰਭਾਵ ਬਣਾ ਲਿਆ ਹੈ। ਗ਼ੁੱਸਾ ਦਿੱਸਦਾ ਨਹੀਂ, ਪਰ ਹੋਂਦ ਉਸਦੀ ਹੈ। ਅਸੀ ਦੇਖਦੇ ਹਾਂ ਕਿ ਇਕ ਮਾਂ ਦੇ ਆਪਣੇ ਬੱਚੇ ਦੀ ਯਾਦ ਵਿਚ ਨੇਤਰ ਨੀਰ ਨਾਲ ਭਰ ਜਾਂਦੇ ਹਨ ਤੇ ਜੇ ਕੋਈ ਪੁੱਛੇ ਕਿ ਮਾਈ ਤੇਰੀਆਂ ਅੱਖਾਂ ਵਿਚ ਅੱਥਰੂ ਕਿਉਂ ਭਰ ਗਏ ਹਨ ਤਾਂ ਉੱਤਰ ਮਿਲੇਗਾ-ਪੁੱਤਰ ਦੀ ਮਮਤਾ, ਪੁੱਤਰ ਦਾ ਮੋਹ ਜਾਗ ਪਿਆ। ਗੁਰਮੁਖੋ ! ਆਖ਼ਿਰ ਜਿਹੜੀਆਂ ਅੱਖਾਂ ਵਿਚੋਂ ਪਾਣੀ ਨਿਕਲਿਆ ਹੈ, ਮੋਹ ਇਕ ਬਿਰਤੀ ਹੈ, ਪਰ ਮੋਹ ਕਦੀ ਕਿਸੇ ਨੂੰ ਦਿੱਸਿਆ ਨਹੀਂ। ਨਾ ਦਿੱਸਣ ਦੇ ਬਾਵਜੂਦ ਵੀ ਸਾਰੀ ਦੁਨੀਆਂ 'ਤੇ ਆਪਣਾ ਪ੍ਰਭਾਵ ਬਣਾਈ ਬੈਠਾ ਹੈ। ਉਸ ਪ੍ਰਮਾਤਮਾ ਨੇ ਕੈਸੀ ਅਜਬ ਖੇਡ ਰਚੀ ਹੈ ਕਿ ਕ੍ਰੋਧ ਹਰ ਇਕ ਇਨਸਾਨ ਦੇ ਉਪਰ ਆਪਣਾ ਪ੍ਰਭਾਵ ਪਾਉਂਦਾ ਹੈ। ਕਾਮ ਹਰ ਇਕ ਇਨਸਾਨ ਦੇ ਉਪਰ ਆਪਣਾ ਪ੍ਰਭਾਵ ਪਾਉਂਦਾ ਹੈ। ਮੋਹ ਦੀਆਂ ਤੰਦਾਂ ਹਰ ਇਕ ਦੇ ਉੱਤੇ ਆਪਣਾ ਪ੍ਰਭਾਵ ਪਾਉਣਗੀਆਂ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਾਸ਼ਨਾਵਾਂ ਵਾਲੀਆਂ ਬਿਰਤੀਆਂ ਦਿੱਸਦੀਆਂ ਨਹੀਂ, ਪਰ ਅਨ ਦਿੱਸਦੀਆਂ ਹੋਣ ਦੇ ਬਾਵਜੂਦ ਸਾਡੇ ਤਨ ਨੂੰ ਆਪਣੀ ਪਕੜ ਵਿਚ ਲੈਂਦੀਆਂ ਹਨ। ਪਿਆਰਿਆ ! ਅਨਦ੍ਰਿਸ਼ਟ ਦੀ ਵਾਸ਼ਨਾ ਤੇਰੇ ਤਨ 'ਤੇ ਪ੍ਰਭਾਵ ਪਾਉਂਦੀ ਹੈ ਤੇ ਉਹ ਪ੍ਰਭੂ ਜਿਹੜਾ ਦ੍ਰਿਸ਼ਟਮਾਨ ਨਹੀਂ, ਅਦ੍ਰਿਸ਼ਟ ਵੀ ਹੈ ਤੇ ਦ੍ਰਿਸ਼ਟਮਾਨ ਵੀ ਹੈ। ਜੇ ਤੈਨੂੰ ਨਜ਼ਰ ਨਹੀ ਆਉਂਦਾ ਤਾਂ ਦੇਖ ਇਹ ਵਾਸ਼ਨਾ ਦਾ ਰੱਸ ਤੇਰੀਆਂ ਇੰਦਰੀਆਂ ਮਾਣਦੀਆਂ ਹਨ। ਤੂੰ ਸ਼ਬਦ ਦੀ ਕਮਾਈ ਕਰ। ਉਸ ਵਿਚ ਅਨਦ੍ਰਿਸ਼ਟ ਦਾ ਰੱਸ ਤੇਰੀਆਂ ਇੰਦਰੀਆਂ ਜ਼ਰੂਰ ਮਾਨਣਗੀਆਂ। ਸ਼ਬਦ ਦਾ ਰੱਸ ਮਾਨਣਗੀਆਂ। ਹੁਣ ਉਸ ਦਸਮ ਦੁਆਰੇ ਤਕ ਪਹੁੰਚਣ ਲਈ ਅਨੇਕਾਂ ਲੋਕਾਂ ਨੇ ਸਾਧਨ ਅਪਣਾਏ। ਕਿਸੇ ਨੇ ਕੋਈ ਸਮਾਧੀ ਦੱਸ ਦਿੱਤੀ, ਕਿਸੇ ਨੇ ਕਿਸੇ ਤਰ੍ਹਾਂ ਦਾ ਕੋਈ ਯੋਗ ਮੱਤ ਦਾ ਸਹਾਰਾ ਲੈ ਲਿਆ, ਪਰ ਗੁਰਮਤਿ ਦਾ ਮਾਰਗ ਕੇਵਲ ਪ੍ਰੇਮ ਭਗਤੀ ਦਾ ਹੈ ਤੇ ਧੰਨ ਗੁਰੂ ਅਮਰਦਾਸ ਸੱਚੇ ਪਿਤਾ ਜੀ ਆਪ ਜੀ ਨੇ ਉਹ ਤਾਂ ਦੱਸ

ਦਿੱਤਾ ਹੈ ਕਿ ਦਸਵਾਂ ਗੁਪਤ ਹੈ, ਪਰ ਜੇ ਉਸ ਅਦ੍ਰਿਸ਼ਟ ਤੱਕ, ਉਸ ਗੁਪਤ ਤੱਕ ਕਿਸੇ ਨੂੰ ਪਹੁੰਚਣਾ ਹੋਵੇ ਤਾਂ ਗੁਰਮਤਿ ਦੇ ਸਬੰਧ ਵਿਚ ਦੱਸੋ ਕਿ ਵਸੀਲਾ ਕੀ ਹੈ? ਮੇਰੇ ਧੰਨ ਗੁਰੂ ਅਮਰਦਾਸ ਜੀ ਨੇ ਉਸ ਵਸੀਲੇ ਦਾ ਜ਼ਿਕਰ ਕਰਦਿਆਂ ਕਿਹਾ ਕਿ ਕੋਈ ਸੰਸਾਰ ਦੀ ਬਾਹਰਲੀ ਕਿਰਿਆ ਨਹੀਂ ਕਰਨੀ। ਨਾ ਤੂੰ ਧੂਣੀਆਂ ਤਪਾਈਂ ਤੇ ਨਾ ਪੁੱਠਾ ਲਟਕੀਂ। ਸਿਰਫ਼ ਆਪਣੇ ਗੁਰੂ ਦੇ ਦਰ 'ਤੇ ਭਾਵਨਾ ਬਣਾ ਕੇ ਸੇਵਾ ਸਿਮਰਨ ਕਰੀਂ। ਕਿਸੇ ਵੇਲੇ ਵੀ ਤੇਰੇ ਅੰਦਰ ਗੁਪਤ ਦੁਆਰਾ ਪ੍ਰਗਟ ਹੋ ਸਕਦਾ ਹੈ। ਖ਼ੈਰ! ਜਿਹੜੀ ਮੈਂ ਬੇਨਤੀ ਕਰਨੀ ਹੈ, ਇਹ ਹੈ ਕਿ ਤਿੰਨ ਚੀਜ਼ਾਂ ਸਾਡੀ ਮਨੁੱਖੀ ਦੇਹੀ ਦੇ ਵਿਚ ਖਿਨ ਖਿਨ ਸਾਨੂੰ ਧੋਖਾ ਦਿੰਦੀਆਂ ਹਨ, ਪਰ ਕਦੀ ਉਸ ਵੱਲ ਇਨਸਾਨ ਦਾ ਧਿਆਨ ਨਹੀਂ ਗਿਆ। ਕੋਈ ਆਦਮੀ ਸਾਨੂੰ ਧੋਖਾ ਦੇ ਜਾਵੇ ਤਾਂ ਅਸੀਂ ਕਹਿੰਦੇ ਹਾਂ ਕਿ ਇਸ ਬੰਦੇ ਨੂੰ ਸਾਰੀ ਜ਼ਿੰਦਗੀ ਮੂੰਹ ਨਹੀਂ ਲਾਉਣਾ। ਭਾਵੇਂ ਮੇਰਾ ਰਿਸ਼ਤੇਦਾਰ ਹੈ, ਪਰ ਧੋਖੇਬਾਜ਼ ਹੈ। ਇਸ ਨੇ ਕਪਟ ਛੱਲ ਕਰਕੇ ਮੇਰੇ ਨਾਲ ਇਸ ਕੰਮ ਵਿਚ ਧੋਖਾ ਕੀਤਾ ਹੈ। ਅਸੀਂ ਉਸ ਆਦਮੀ ਨੂੰ ਸਾਰੀ ਜ਼ਿੰਦਗੀ ਮੂੰਹ ਨਹੀਂ ਲਾਉਂਦੇ। ਉਸ ਨੂੰ ਮਿਲਾਂਗੇ ਜ਼ਰੂਰ, ਪਰ ਅੰਦਰ ਖਾਤੇ ਕਹਿ ਦਿਆਂਗੇ ਕਿ ਇਸਦੇ ਕੋਲੋਂ ਸੁਚੇਤ ਰਹਿਉ, ਇਹ ਧੋਖੇਬਾਜ਼ ਹੈ। ਪਰ ਗੁਰਮੁਖੋ ! ਜਦੋਂ ਇਸ ਮਨੁੱਖੀ ਸਰੀਰ ਵੱਲ ਤਕਦੇ ਹਾਂ ਤਾਂ ਉਸ ਪ੍ਰਮਾਤਮਾ ਦੇ ਬਣਾਏ ਸਰੀਰ ਵਿਚ ਤਿੰਨ ਚੀਜ਼ਾਂ ਸਾਨੂੰ ਖਿਨ ਖਿਨ ਧੋਖਾ ਪਈਆਂ ਦਿੰਦੀਆਂ ਹਨ। ਸਭ ਤੋਂ ਪਹਿਲੀ ਗੱਲ ਕਿ ਭਰੋਸਾ ਧੋਖੇਬਾਜ਼ 'ਤੇ ਨਾ ਕਰਨ ਵਾਲੇ ਮਨਾ ! ਚੇਤੇ ਰੱਖੀਂ ਸਾਨੂੰ ਤੇਰੇ 'ਤੇ ਹੀ ਸ਼ੱਕ ਹੈ। ਤੇਰੇ ਤੋਂ ਵੱਧ ਧੋਖੇਬਾਜ਼ ਕੋਈ ਨਹੀਂ। ਤੂੰ ਮਨੁੱਖੀ ਸਰੀਰ ਨੂੰ ਪ੍ਰੇਰ ਕੇ ਧਰਮ ਅਸਥਾਨ 'ਤੇ ਲਿਆਉਂਦਾ ਹੈਂ। ਸਰੀਰ ਅਜੇ ਆਪਣੇ ਜੋੜੇ ਉਤਾਰਦਾ ਹੈ ਤੇ ਮਨ ਧੋਖੇਬਾਜ਼ ਜੋੜੇ ਖ਼ਾਨੇ ਤੋਂ ਬਾਹਰ ਹੀ ਚਲਾ ਜਾਂਦਾ ਹੈ। ਸਭ ਤੋਂ ਵੱਡੀ ਗੱਲ ਕਿ ਮਨੁੱਖੀ ਤਨ ਵਿਚ ਸਾਡਾ ਆਪਣਾ ਮਨ ਧੋਖਾ ਦਿੰਦਾ ਹੈ, ਹਰ ਬੰਦੇ ਨੂੰ ਦਿੰਦਾ ਹੈ, ਪਰ ਫ਼ਰਕ ਇਤਨਾ ਹੈ ਕਿ ਦੂਜਾ ਧੋਖਾ ਦੇਵੇ ਤਾਂ ਉਸਨੂੰ ਸਾਰੀ ਜ਼ਿੰਦਗੀ ਆਪਾਂ ਮੁਆਫ਼ ਨਹੀਂ ਕਰਦੇ, ਪਰ ਆਪਣੇ ਮਨ ਨੂੰ ਅਸੀਂ ਖਿਨ ਖਿਨ ਮਾਫ਼ ਕਰੀ ਜਾਂਦੇ ਹਾਂ ਤੇ ਖਿਨ ਖਿਨ ਇਹ ਧੋਖਾ ਦਿੰਦਾ ਹੈ। ਦੇਖੋ ਧੋਖੇਬਾਜ਼ ਸਰੀਰ ਗੁਰੂ ਕੋਲ ਬੈਠਦਾ ਹੈ, ਪਰ ਆਪ ਬਾਜ਼ਾਰ ਵਿਚ ਤੁਰਿਆ ਫਿਰਦਾ ਹੈ। ਸਰੀਰ ਕੀਰਤਨ ਵਿਚ ਬੈਠਾ ਹੈ ਤੇ ਮਨ ਕਿਸੇ ਵਿਦੇਸ਼ਾਂ ਵਿਚ ਸੈਰ ਕਰਦਾ ਹੈ। ਮੇਰੇ ਸਤਿਗੁਰੂ ਨੇ ਗੁਰਬਾਣੀ ਵਿਚ ਫ਼ੁਰਮਾਇਆ ਹੈ ਕਿ ਹੇ ਮਨਾ! ਤੇਰਾ ਕੋਈ ਭਰੋਸਾ ਨਹੀਂ। ਤੂੰ ਏਨਾ ਧੋਖੇਬਾਜ਼ ਹੈਂ ਕਿ ਕਿਸੇ ਇਕ ਦਾ ਬਣ ਕੇ ਨਹੀਂ ਰਹਿੰਦਾ। ਏਨਾ ਧੋਖੇਬਾਜ਼ ਹੈਂ ਕਿ ਚਾਰ ਚੁਫੇਰੇ ਦੌੜਦਾ ਪਿਆ ਹੈਂ, ਟਿਕਾਅ ਹੈ ਹੀ ਨਹੀਂ। ਸਭ ਤੋਂ ਪਹਿਲੀ ਬੇਨਤੀ ਕਿ ਮਨੁੱਖ ਦਾ ਆਪਣਾ ਮਨ ਹੀ ਧੋਖਾ ਦਿੰਦਾ ਪਿਆ ਹੈ। ਇਸਦਾ ਭਰੋਸਾ ਕੋਈ ਨਹੀਂ। ਹਾਂ! ਕਿਸੇ ਸ਼ਬਦ ਦੀ ਰੌਸ਼ਨੀ ਵਿਚ ਜ਼ਿੰਦਗੀ ਜੀਉਣ ਲੱਗ ਪਏ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਨੇ ਬਚਨ ਕੀਤੇ ਹਨ ਕਿ ਇਸ ਵਰਗਾ ਦੁਨੀਆਂ ਵਿਚ ਮਿੱਤਰ ਕੋਈ ਨਹੀਂ। ਬਾਬਾ ਕਬੀਰ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ ਕਿ-

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*

*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨਾ ਕੋਇ॥*

(ਅੰਗ ੩੪੨)

ਜੇ ਕਿਤੇ ਇਹ ਸੋਧਿਆ ਜਾਏ, ਇਹ ਸਾਧਿਆ ਜਾਏ ਤਾਂ ਮਨ ਵਰਗਾ ਮਿੱਤਰ ਵੀ ਕੋਈ ਨਹੀਂ। ਪਰ ਅਸਲ ਵਿਚ ਜਦੋਂ ਇਹ ਧੋਖਾ ਦਿੰਦਾ ਹੈ ਤਾਂ ਸਰੀਰ ਕਿਤੇ ਤੇ ਮਨ ਕਿਤੇ ਉਡਾਰੀ ਮਾਰਦਾ ਹੈ। ਪਹਿਲੀ ਬੇਨਤੀ ਕਿ ਮਨੁੱਖ ਦਾ ਆਪਣਾ ਮਨ ਹੀ ਇਸ ਨੂੰ ਧੋਖਾ ਦਿੰਦਾ ਪਿਆ ਹੈ। ਦੂਸਰੀ ਬੇਨਤੀ ਕਿ ਮਨ ਤੋਂ ਬਾਹਰ ਝਾਤੀ ਮਾਰੀਏ ਤਾਂ ਸਾਡਾ ਸਰੀਰ ਵੀ ਸਾਨੂੰ ਦਿਨ-ਦਿਨ ਧੋਖਾ ਦੇ ਰਿਹਾ ਹੈ। ਜਿਉਂ ਜਿਉਂ ਇਸ ਦੀ ਅਵਸਥਾ ਬਦਲਦੀ ਗਈ, ਉਮਰ ਵਧਦੀ ਗਈ, ਉਸ ਢੰਗ ਨਾਲ ਦਿਨੋ-ਦਿਨ ਇਸ ਦੇ ਸਰੀਰ ਦੀ ਬਣਤਰ ਵੀ ਬਦਲਦੀ ਗਈ। ਕੋਈ ਵੇਲਾ ਸੀ ਜਿਹੜਾ ਸਭ ਨੂੰ ਮਾਸੂਮ ਜਿਹਾ, ਮਨ ਨੂੰ ਮੋਹਣ ਵਾਲਾ ਸੀ। ਜਵਾਨੀ ਵਿਚ ਉਸ ਸਰੀਰ ਦਾ ਰੂਪ ਹੋਰ ਹੋ ਗਿਆ। ਜਦੋਂ ਬੁਢੇਪਾ ਆਇਆ ਤਾਂ ਇਸ ਦੀ ਸ਼ਕਤੀ ਛੀਨ ਹੋ ਗਈ ਤੇ ਗੁਰੂ ਸਾਹਿਬ ਨੇ ਬਾਣੀ ਵਿਚ ਇਹ ਬਚਨ ਕਿਹਾ ਹੈ ਕਿ ਕੇਵਲ ਮਨ ਹੀ ਖਿਨ-ਖਿਨ ਨਹੀਂ ਬਦਲਦਾ, ਤੇਰਾ ਤਨ ਵੀ ਖਿਨ-ਖਿਨ ਧੋਖਾ ਦੇ ਰਿਹਾ ਹੈ। ਮਨੁੱਖੀ ਮਨ ਦਾ ਕੋਈ ਭਰੋਸਾ ਨਹੀਂ, ਇਸ ਤਨ ਦਾ ਕੋਈ ਯਕੀਨ ਨਹੀਂ। ਜਿਤਨਾ ਮਰਜ਼ੀ ਕੋਈ ਯਤਨ ਕਰੇ ਕਿ ਮੈਂ ਤਨ ਦੀ ਸੁੰਦਰਤਾ ਤੇ ਬਲ ਨੂੰ ਕਾਇਮ ਰੱਖਣਾ ਹੈ ਤਾਂ ਮਨ ਵਿਚੋਂ ਭੁਲੇਖਾ ਕੱਢ ਦੇਵੋ। ਉਸਦੇ ਜ਼ੋਰ ਦੇ ਬਾਵਜੂਦ ਵੀ ਇਸ ਤਨ ਨੇ ਧੋਖਾ ਦੇਣਾ ਹੀ ਦੇਣਾ ਹੈ। ਤੀਸਰਾ ਕੌਣ ਹੈ ਧੋਖਾ ਦੇਣ ਵਾਲਾ? ਤੀਸਰਾ ਹੈ ਸਾਡੇ ਆਪਣੇ ਸਵਾਸ, ਸਾਡੇ ਆਪਣੇ ਸਾਹ। ਇਹਨਾਂ ਵਰਗਾ ਧੋਖੇਬਾਜ਼ ਕੌਣ ਹੈ ? ਕੇਵਲ ਮਨ ਤੇ ਤਨ ਹੀ ਨਹੀਂ। ਜਦੋਂ ਅਸੀਂ ਸੁਆਸ ਲੈਂਦੇ ਹਾਂ ਤਾਂ ਸਾਡੇ ਸਾਹ ਲੈਣ ਦੀ ਕਿਰਿਆ ਕੀ ਹੈ? ਪ੍ਰਕਿਰਿਆ ਕੀ ਹੈ? ਸਵਾਸ ਦੇ ਅੰਦਰ ਬਾਹਰ ਜਾਣ ਦੀ ਕਿਰਿਆ ਨੂੰ ਪ੍ਰਾਣਾਂ ਜਾਂ ਸੁਆਸਾਂ ਦਾ ਸੰਚਾਰ ਕਹਾਂਗੇ ਤਾਂ ਇਸ ਸੁਆਸ ਦਾ ਦੇਖੋ ਕਿਤਨਾ ਛੱਲ, ਕਿਤਨਾ ਕਪਟ ਹੈ। ਕਹਿੰਦੇ ਹਨ ਜਦੋਂ ਸਵਾਸ ਬਾਹਰ ਨਿਕਲਦਾ ਹੈ ਤਾਂ ਕਦੇ ਅਸੀਂ ਇਹ ਭਰੋਸਾ ਨਹੀਂ ਕਰਦੇ ਕਿ ਇਸਨੇ ਪਰਤ ਕੇ ਆਉਣਾ ਹੈ ਕਿ ਨਹੀਂ। ਅਸੀਂ ਇਹ ਹੀ ਭਰੋਸਾ ਬਣਾਈ ਬੈਠੇ ਹਾਂ ਕਿ ਜਿਹੜਾ ਸੁਆਸ ਇਸ ਨੇ ਲੈਣਾ ਹੈ, ਵਾਪਿਸ ਜ਼ਰੂਰ ਆਉਣਾ ਹੈ। ਗੁਰਮੁਖੋ ! ਸਭ ਤੋਂ ਨੇੜੇ ਸਾਡੇ ਸਵਾਸ ਹਨ। ਜਿਸ ਸਰੀਰ ਵਿਚ ਇਹ ੧੦੦ ਸਾਲ ਤੱਕ ਨਿਰੰਤਰ ਚੱਲਦੇ ਰਹੇ, ਇਕ ਦਿਨ ਐਸਾ ਆਇਆ ਕਿ ਸਵਾਸ ਬਾਹਰ ਨਿਕਲਿਆ ਤੇ ਪਰਤ ਕੇ ਅੰਦਰ ਨਾ ਆਇਆ ਤੇ ਜਦੋਂ ਅੰਦਰ ਨਾ ਆਇਆ ਤਾਂ ਉਹ ਹੀ ਤਨ ਜਿਹੜਾ ਭਰੋਸਾ ਕਰੀ ਬੈਠਾ ਸੀ, ਉਸ ਨੂੰ ਮੁਰਦਾ ਕਰਾਰ ਦਿੱਤਾ ਗਿਆ। ਸ਼ਾਇਦ ਇਸ ਬੇ-ਭਰੋਸੇ ਸੁਆਸਾਂ ਦੀ ਲੜੀ ਨੂੰ ਗੁਰੂ ਰਾਮਦਾਸ ਜੀ ਨੇ ਦੇਖਕੇ ਸਾਨੂੰ ਕਿਹਾ ਸੀ- ਉਸ ਸਾਂਈਂ ਨੂੰ ਜਪਦਿਆਂ ਇਕ ਖਿਨ ਵੀ ਢਿੱਲ ਨਾ ਕਰੀਂ, ਕਿਉਂਕਿ ਇਹ ਸੁਆਸ ਬੜਾ ਧੋਖੇਬਾਜ਼ ਹੈ-

*ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ*

*ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥* (ਅੰਗ ੫੪੦)

ਕੀ ਭਰੋਸਾ ਹੈ ਕਿ ਇਹ ਜਿਹੜਾ ਸੁਆਸ ਬਾਹਰ ਗਿਆ ਹੈ, ਇਸਨੇ ਪਰਤ ਕੇ ਅੰਦਰ ਪ੍ਰਵੇਸ਼ ਕਰਨਾ ਹੈ ਕਿ ਨਹੀਂ। ਸਾਹਿਬ ਕ੍ਰਿਪਾਲੂ ਜੀ ਨੇ ਅੱਜ ਰਹਾਉ ਦੇ ਬਚਨਾਂ ਵਿਚ ਕ੍ਰਿਪਾ ਕਰਕੇ ਫ਼ੁਰਮਾਇਆ ਹੈ ਕਿ ਹੇ ਮਨ ! ਕੋਈ ਅਕਲ ਦੀ ਗੱਲ ਕਰ, ਕਿਹੜੀ ਭੈੜੀ ਮੱਤ ਪਿੱਛੇ ਪੈ ਗਿਆ ਹੈਂ। ਹੁਣ ਭੈੜੀ ਮੱਤ ਕੀ ਹੈ? ਗੁਰੂ ਤੇਗ਼ ਬਹਾਦਰ ਪਿਤਾ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਸੋਰਠਿ ਰਾਗ ਵਿਚ ਇਸ ਮਨ ਦੀ ਭੈੜੀ ਮੱਤ ਸਬੰਧੀ ਇਕ ਸ਼ਬਦ ਕਿਹਾ ਹੈ। ਅਸੀਂ ਉਹ ਬਚਨ ਪੜ੍ਹਦੇ ਹਾਂ ਤੇ ਅੱਜ ਗੁਰੂ ਨਾਨਕ ਸਾਹਿਬ ਦੇ ਪਵਿੱਤਰ ਇਸ ਰਹਾਉ ਦੇ ਬਚਨ ਦੀ ਵਿਆਖਿਆ ਕਰਦੇ ਹਾਂ।

*ਮਨ ਰੇ ਕਉਨੁ ਕੁਮਤਿ ਤੈ ਲੀਨੀ॥*

ਮਨਾ ! ਕਿਹੜੀ ਭੈੜੀ ਮੱਤ ਨੂੰ ਤੂੰ ਗ੍ਰਹਿਣ ਕਰ ਲਿਆ ਤੇ ਭੈੜੀ ਮੱਤ ਵਿਚ ਪਿਆ ਰਹਿਉਂ। ਦੋ ਚੀਜ਼ਾਂ ਕਹੀਏ ਕਿਉਂਕਿ ਸ਼ਬਦ ਦੇ ਆਰਭਿੰਕ ਜਿਹੜੇ ਬਚਨ ਹਨ, ਉਥੇ ਹਜ਼ੂਰ ਨੇ ਕਿਹਾ ਹੈ ਕਿ ਲੋਕਾਂ ਦੇ ਘਰ ਦੇਖਦਾ ਹੈਂ, ਪਰ ਤੇਰਾ ਆਪਣਾ ਘਰ ਠੱਗਿਆ ਜਾਂਦਾ ਹੈ। ਐ ਲੋਕਾਂ ਦੇ ਬੂਹੇ ਅੱਗੇ ਪਹਿਰਾ ਦੇਣ ਵਾਲਿਆ ! ਤੂੰ ਆਪਣੇ ਘਰ ਦਾ ਪਹਿਰਾ ਦੇਣਾ ਸ਼ੁਰੂ ਕਰ ਦੇ। ਹੁਣ ਕਿਹੜਾ ਹੈ ਪਰਾਇਆ ਧਨ ਜਿਸ ਦੀ ਗੱਲ ਕਰਦੇ ਹੋ ? ਗੁਰੂ ਗ੍ਰੰਥ ਸਾਹਿਬ ਜੀ ਦੀ ਆਪ ਬਾਣੀ ਪੜ੍ਹਦੇ ਹੋ। ਦੇਖੋ ਚਾਰ ਰਹਿਤ ਮਰਿਯਾਦਾ ਅਨੁਸਾਰ ਬੱਜਰ ਕੁਰਹਿਤਾਂ ਹਨ, ਜੇ ਕੋਈ ਇਨਸਾਨ ਚਾਹੇ ਮਰਦ ਹੋਵੇ, ਚਾਹੇ ਇਸਤਰੀ, ਕੋਈ ਵੀ ਪਰਾਏ ਤਨ ਦਾ ਵਿਸ਼ਈ ਹੈ, ਗੁਰਮਤਿ ਵਿਚ ਉਸਨੂੰ ਪਤਿਤ ਸ਼ਬਦ ਅਸੀਂ ਦਿੰਦੇ ਹਾਂ ਕਿ ਉਹ ਆਚਰਨ ਤੋਂ ਗਿਰ ਚੁੱਕਾ ਹੈ। ਬਹੁਤ ਥਾਵਾਂ 'ਤੇ ਦਾਤਾਰ ਜੀ ਨੇ ਜਿਥੇ ਪਰਾਏ ਤਨ ਦੀ ਗੱਲ ਕੀਤੀ ਹੈ, ਉਸਦੇ ਨਾਲ ਹੀ ਪਰਾਈ ਨਿੰਦਿਆ ਦੀ ਗੱਲ ਵੀ ਕੀਤੀ ਹੈ। ਜੇਕਰ ਪਰਾਏ ਤਨ ਦੇ ਕੋਲ ਜਾਣਾ ਹੈ ਤਾਂ ਚੇਤੇ ਰੱਖੀਂ ਸ਼ਬਦ ਦੀ ਰੋਸ਼ਨੀ ਵਿਚ ਉਹੀ ਪਾਪ ਪਰਾਈ ਨਿੰਦਿਆ ਕਰਨਾ ਹੈ। ਸਤਿਗੁਰੂ ਨੇ ਕਿਹਾ ਹੈ ਕਿ ਐ ਮਨ! ਕਿਹੜੀ ਭੈੜੀ ਮੱਤ ਵਿਚ ਪੈ ਗਿਆ ਹੈਂ ਤੇ ਉਹ ਭੈੜੀ ਮੱਤ ਹੈ-

*ਮਨ ਰੇ ਕਉਨੁ ਕੁਮਤਿ ਤੈ ਲੀਨੀ॥*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤ ਨਹਿ ਕੀਨੀ॥*

(ਅੰਗ ੬੩੧)

ਇਕ ਪਰਾਇਆ ਤਨ ਤੇ ਦੂਸਰੀ ਦਿਨ ਰਾਤ ਤੂੰ ਪਰਾਈ ਨਿੰਦਿਆ ਵਿਚ ਮਸਤ ਹੋ ਗਿਆ ਹੈਂ। ਕਦੀ ਪ੍ਰਮਾਤਮਾ ਦੀ ਤੂੰ ਭਗਤੀ ਨਹੀਂ ਕੀਤੀ। ਜਿਸ ਸਰੀਰ ਵਿਚ ਇਹ ਦੋ ਤਰ੍ਹਾਂ ਦੀ ਪ੍ਰਵਿਰਤੀ ਜ਼ਿਆਦਾ ਹੈ, ਉਹ ਬੰਦਾ ਕਦੀ ਪ੍ਰਮਾਤਮਾ ਦੇ ਨੇੜੇ ਨਹੀਂ ਹੋ ਸਕਦਾ। ਅੰਦਰ ਦਾ ਰੱਸ ਮਾਨਣ ਦੀ ਗੱਲ ਤਾਂ ਬਹੁਤ ਦੂਰ, ਉਸ ਬੰਦੇ ਦੇ ਅੰਦਰ ਕਦੀ ਵੀ ਟਿਕਾਅ ਨਹੀਂ ਆ ਸਕਦਾ। ਹਜ਼ੂਰ ਨੇ ਕ੍ਰਿਪਾ ਕੀਤੀ ਪਹਿਲਾ ਬਚਨ ਇਹੀ ਕਿਹਾ ਰਹਾਉ ਦਾ ਕਿ ਮਨਾ ! ਅਕਲ ਤੋਂ ਕੰਮ ਲੈ। ਕਿਸ ਭੈੜੀ ਮੱਤ ਵਿਚ ਪੈ ਗਿਆ ਹੈਂ। ਪ੍ਰਮਾਤਮਾ ਜੀ ਦੇ ਨਾਮ ਰੱਸ ਨੂੰ

ਛੱਡ ਕੇ ਜਿਤਨੇ ਤੂੰ ਦੁਨੀਆਂ ਦੇ ਰੱਸ ਭੋਗਣੇ ਹਨ, ਇਹ ਸੰਸਾਰ ਦੇ ਰੱਸ ਕੇਵਲ ਪਛਤਾਵਾ ਦੇ ਕੇ ਜਾਣਗੇ। ਅਸੀਂ ਬਚਨ ਪੜ੍ਹਦੇ ਹਾਂ। ਹਜ਼ੂਰ ਕ੍ਰਿਪਾਲੂ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਕਿ-

*ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥*

(ਅੰਗ ੧੨੫੬)

ਸਾਹਿਬ ਨੇ ਬਾਣੀ ਵਿਚ ਕ੍ਰਿਪਾ ਕੀਤੀ। ਕਹਿਣ ਲੱਗੇ ਕਿ ਜਿਤਨੇ ਤੂੰ ਰੱਬ ਨੂੰ ਭੁਲਾ ਕੇ ਦੁਨੀਆਂ ਦੇ ਰੱਸ ਨੂੰ ਭੋਗਦਾ ਹੈਂ, ਇਹ ਰੱਸ ਤੇਰੇ ਵਾਸਤੇ ਸੁੱਖ ਨਹੀਂ, ਇਹ ਰੱਸ ਤੇਰੇ ਵਾਸਤੇ ਦੁੱਖ ਹਨ। ਇਕ ਹਜ਼ੂਰ ਨੇ ਬੜਾ ਸੋਹਣਾ ਅੰਮ੍ਰਿਤ ਬਾਣੀ ਵਿਚੋਂ ਉਦਾਹਰਣ ਲਿਆ ਹੈ। ਗੁਰੂ ਨਾਨਕ ਸਾਹਿਬ ਜੀ ਦਾ ਪਵਿੱਤਰ ਬਚਨ ਹੈ। ਅਸੀਂ ਗੰਨੇ ਨੂੰ ਵੇਖਦੇ ਹਾਂ। ਸ਼ਾਇਦ ਕਈ ਵਾਰੀ ਇਹ ਉਦਾਰਹਣ ਆਪ ਨੇ ਗੁਰਮੁਖ ਵਿਦਵਾਨਾਂ ਕੋਲੋਂ ਸੁਣੀ ਹੋਣੀ ਹੈ। ਗੰਨੇ ਦਾ ਪੌਦਾ ਜਦੋਂ ਧਰਤੀ ਵਿਚੋਂ ਨਿਕਲਦਾ ਹੈ ਤਾਂ ਆਪ ਨੂੰ ਪਤਾ ਹੈ ਉਸ ਦਾ ਜਨਮ ਮਿੱਟੀ ਦੇ ਕਰੂੰਬਲ ਵਿਚੋਂ ਹੁੰਦਾ ਹੈ ਤੇ ਗੰਨਾ ਜਦੋਂ ਬੀਜਿਆ ਜਾਂਦਾ ਹੈ, ਜਿਸ ਥਾਂ 'ਤੇ ਗੰਨੇ ਦੀਆਂ ਤੋਰੀਆਂ ਦਾ ਜੋੜ ਹੈ, ਗੰਢ ਸ਼ਬਦ ਵਰਤ ਲਈਏ ਪੰਜਾਬੀ ਵਿਚ ਤੇ ਉਸ ਗੰਢ ਵਾਲੀ ਥਾਂ 'ਤੇ ਇਕ ਨਿੱਕੀ ਜਿਹੀ ਅੱਖ ਪੁੰਗਰੀ ਹੈ। ਦੇਖੋ ਮਿੱਠਾ ਕਿੰਨਾ ਉਬਾਰ ਕਰਦਾ ਹੈ। ਅਜੇ ਜੰਮਿਆ ਨਹੀਂ ਤੇ ਜੰਮਣ ਤੋਂ ਪਹਿਲਾਂ ਹੀ ਅੱਖਾਂ ਦਿਖਾਉਂਦਾ ਹੈ। ਚੇਤੇ ਰੱਖਿਉ, ਦੁਨੀਆਂ ਦੇ ਰੱਸ ਵਿਚ ਖਚਤ ਹੋਏ ਬੰਦੇ ਦੀ ਬਿਰਤੀ ਕੇਵਲ ਇਕ ਗੰਨੇ ਵਾਲੀ ਹੈ। ਅਜੇ ਜੰਮਿਆ ਵੀ ਨਹੀਂ ਤੇ ਅੱਖਾਂ ਪਹਿਲਾਂ ਹੀ ਦਿਖਾਉਣ ਲੱਗ ਪਿਆ। ਜਦੋਂ ਉਸਦਾ ਜਨਮ ਹੋਇਆ ਤੇ ਉਸ ਗੰਨੇ ਨੇ ਅੱਖ ਵਿਚੋਂ ਇਕ ਨਿੱਕੇ ਜਿਹੇ ਟੇਡੇ ਦੀ ਕਰੂੰਬਲੀ ਦਾ ਜਨਮ ਹੋਇਆ ਤੇ ਇਹ ਗੰਨੇ ਦਾ ਟੇਡਾ ਵੱਡਾ ਹੋਣ ਲੱਗਾ ਤੇ ਜਿਹੜਾ ਜੰਮਦਿਆਂ ਹੀ ਅੱਖਾਂ ਵਿਖਾਉਂਦਾ ਹੈ, ਉਹ ਜਿਤਨਾ ਵੱਡਾ ਹੋਇਆ ਤੇ ਜਿਤਨੀਆਂ ਗੰਢਾਂ ਇਸਦੀਆਂ ਪੈਦਾ ਹੋਈਆਂ, ਹਰ ਇਕ ਗੰਢ ਦੇ ਵਿਚ ਚਾਰ ਚਾਰ ਅੱਖਾਂ ਰੱਬ ਨੇ ਪੈਦਾ ਕਰ ਦਿੱਤੀਆਂ, ਕਿਉਂਕਿ ਜਿਸ ਬਿਰਤੀ ਨਾਲ ਜੰਮਿਆ, ਉਸ ਤਰ੍ਹਾਂ ਦਾ ਇਸਦਾ ਵਿਸਥਾਰ ਹੋਇਆ। ਗੰਨੇ ਦੇ ਜਨਮ ਤੋਂ ਪਹਿਲਾਂ ਅੱਖ ਦਾ ਦਿਖਾਵਾ ਵੱਧਦਾ ਹੋਇਆ ਇਕ ਇਕ ਪੋਰੀ ਦੇ ਜੋੜ 'ਤੇ ਪ੍ਰਮਾਣਤ ਹੋ ਗਿਆ ਕਿ ਮੇਰੇ ਵਰਗਾ ਸੁਆਦ, ਮੇਰੇ ਵਰਗਾ ਰੱਸ ਕਿਸੇ ਕੋਲ ਨਹੀਂ। ਕਹਿੰਦੇ ਹਨ ਕਿ ਆਪਣੇ ਰੱਸ ਦੇ ਮਾਣ ਕਰਕੇ ਜ਼ਿੰਦਾ ਰਿਹਾ, ਪਰ ਜਿਸ ਦਿਨ ਇਹ ਰੱਸ ਨਾਲ ਭਰਿਆ ਪਿਆ ਸੀ ਤਾਂ ਮਾਲਕ ਆਇਆ। ਉਸਨੇ ਗੰਨੇ ਨੂੰ ਪੈਰਾਂ ਤੋਂ ਹੀ ਕੱਟ ਦਿੱਤਾ। ਸ਼ਾਇਦ ਇਤਨੇ ਵਿਚ ਹੀ ਇਸਦਾ ਖਹਿੜਾ ਛੁੱਟ ਜਾਂਦਾ ਪਰ ਨਹੀਂ। ਅਜੇ ਤਾਂ ਖ਼ਵਾਰੀ ਸ਼ੁਰੂ ਹੀ ਹੋਈ ਹੈ। ਦਾਤਰੀਆਂ ਨਾਲ ਇਸਦੇ ਛਿਲਕੇ ਉਤਾਰ ਦਿੱਤੇ ਗਏ। ਛਿਲਕੇ ਉਤਾਰਨ ਤੋਂ ਬਾਅਦ ਇਸਨੂੰ ਕੱਟ ਕੇ ਇਸ ਦੀਆਂ ਗੰਢਾਂ ਬਣਾਈਆਂ ਗਈਆਂ ਤੇ ਇਸਨੂੰ ਕੋਹਲੂ ਵਿਚ ਰੱਖ ਕੇ ਪੀਹੜਿਆ ਗਿਆ। ਵੇਖੋ ਸੰਸਾਰ ਦਾ ਰੱਸ ਗੁਰਮੁਖੋ! ਕਿੰਨੀ ਕੁ ਖ਼ੁਆਰੀ ਕਰਦਾ ਹੈ। ਕੋਈ ਆਤਮਿਕ ਜੀਵਨ ਕਮਾਉਣ ਵਾਲੇ ਪਾਸੇ ਤੁਰੇ ਤਾਂ ਦਾਤਾ ਮਿਹਰ ਕਰੇ। ਗੰਨੇ ਨੂੰ ਕੋਹਲੂ ਵਿਚ ਪੀੜ ਦਿੱਤਾ। ਰੱਸ ਇਕ ਪਾਸੇ ਹੋ ਗਈ ਤੇ ਗੰਨੇ ਦੇ ਰੱਸ ਨੇ ਛਿਲਕੇ ਇਕ ਪਾਸੇ ਕਰ ਦਿੱਤੇ।

ਸ਼ਾਇਦ ਰੱਸ ਨੇ ਸੋਚਿਆ ਕਿ ਇਸ ਗੰਨੇ ਦੇ ਛਿਲਕੇ ਕਰਕੇ ਮੈਨੂੰ ਕੱਟਿਆ ਗਿਆ ਹੈ। ਹੁਣ ਤਾਂ ਮੈਂ ਬੱਚ ਜਾਵਾਂਗਾ, ਪਰ ਨਹੀਂ, ਰੱਸ ਕੱਢਣ ਤੋਂ ਬਾਅਦ ਤਪਾਏ ਹੋਏ ਕੜਾਹਿਆਂ ਵਿਚ ਰੱਸ ਪਾ ਦਿੱਤਾ ਗਿਆ। ਜਿਹੜਾ ਛਿਲਕਾ ਜਿਉਂਦਿਆਂ ਅੱਖਾਂ ਦਿਖਾਉਂਦਾ ਸੀ, ਜ਼ਿਮੀਂਦਾਰ ਨੇ ਕਿਹਾ ਜਿਸ ਰੱਸ ਨੂੰ ਆਪਾਂ ਤਪਾਣ ਤੁਰੇ ਹਾਂ, ਬਾਹਰੋਂ ਬਾਲਣ ਮੰਗਾਣ ਦੀ ਲੋੜ ਨਹੀਂ, ਇਸੇ ਗੰਨੇ ਦੀਆਂ ਪੱਛੀਆਂ ਨਾਲ ਇਸ ਨੂੰ ਤਪਾ ਦਿਉ। ਦੇਖੋ ਖ਼ੁਆਰੀ, ਰੱਸ ਤੱਪਦਾ ਪਿਆ ਹੈ। ਉਸਨੂੰ ਤਪਾਉਂਦਾ ਕੌਣ ਪਿਆ ਹੈ? ਕਦੀ ਤੁਸੀਂ ਦੇਖੋਗੇ ਜਿਹੜੇ ਗੁੜ ਕੱਢਣ ਵਾਲੇ ਹਨ, ਉਹਨਾਂ ਲੱਕੜੀਆਂ ਕਦੀ ਕੜਾਹੀ ਦੇ ਥੱਲੇ ਨਹੀਂ ਬਾਲੀਆਂ, ਉਹਨਾਂ ਗੈਸ ਨਹੀਂ ਬਾਲੀ, ਉਹ ਕਹਿੰਦੇ ਹਨ ਕਿ ਜਿਹੜੇ ਗੰਨੇ ਨੇ ਮਾਣ ਕੀਤਾ ਹੈ, ਉਸਦੇ ਰੱਸ ਨੂੰ ਤਪਾਉਣ ਵਾਸਤੇ ਉਸਦੇ ਸਰੀਰ ਨੂੰ ਹੀ ਇਸਦੇ ਥੱਲੇ ਸਾੜਿਆ ਗਿਆ ਹੈ। ਕਿੰਨਾ ਕੁ ਦੁੱਖ ਹੈ? ਗੰਨੇ ਦਾ ਛਿਲਕਾ ਅੱਗ ਨਾਲ ਸੜਦਾ ਪਿਆ ਹੈ। ਉੱਪਰ ਜਿਹੜਾ ਉਹ ਰੱਸ ਉਬਾਲੇ ਖਾਣ ਲੱਗਾ ਤੇ ਕਦੀ ਦੇਖਿਉ, ਕੋਈ ਰੱਸ ਜਦੋਂ ਗੁੜ ਬਣਦਾ ਹੈ ਤਾਂ ਨਿੱਕੇ ਨਿੱਕੇ ਉਸਦੇ ਵਿਚੋਂ ਬੁਲਬੁਲੇ ਨਿਕਲਦੇ ਹਨ ਤੇ ਨਾਲ ਉਸਦੇ ਵਿਚੋਂ ਆਵਾਜ਼ ਆਉਂਦੀ ਹੈ ਤੇ ਗੁਰੂ ਸਾਹਿਬ ਨੇ ਬਖ਼ਸ਼ਿਸ਼ ਕੀਤੀ ਹੈ ਸਾਨੂੰ ਸਮਝਾਉਣ ਲਈ। ਚੇਤੇ ਰੱਖੋ, ਬਾਣੀ ਵਿਚ ਜਿਤਨੇ ਵੀ ਪ੍ਰਮਾਣ ਦਾਤੇ ਨੇ ਦਿੱਤੇ ਹਨ, ਇਹ ਵਿਧਵਤਾ ਦਾ ਜ਼ੋਰ ਦਿਖਾਉਣ ਲਈ ਨਹੀਂ, ਹਰ ਪ੍ਰਮਾਣ ਪਿਛੇ ਭਾਵ ਹੈ ਕਿ ਐ ਮਨਾ! ਕਿਤੇ ਤੈਨੂੰ ਸਮਝ ਪੈ ਜਾਏ ਤੇ ਤੂੰ ਪ੍ਰਮਾਤਮਾ ਦੇ ਵੱਲ ਚੱਲ ਪਏਂ। ਕੇਵਲ ਇਹ ਬੌਧਿਕ ਗਿਆਨ ਨਹੀਂ, ਆਤਮ-ਰੱਸੀਆਂ ਦੇ ਅੰਦਰ ਦਾ ਰੱਸ ਹੈ ਤੇ ਸਾਡੇ ਵਰਗੇ ਭੁੱਲਿਆਂ ਨੂੰ ਸਹੀ ਮਾਰਗ ਦੇ ਲਈ ਉਦਾਹਰਣਾਂ ਦੇ ਕੇ ਸਮਝਾਇਆ ਗਿਆ ਹੈ। ਹੁਣ ਰੱਸ ਕੜਾਹੇ ਵਿਚ ਤੱਪਦਾ ਹੈ ਤੇ ਛੋਟੇ ਛੋਟੇ ਬੁਲਬੁਲੇ ਨਿਕਲਦੇ ਹਨ। ਉਸ ਦੀ ਆਵਾਜ਼ ਆਉਂਦੀ ਹੈ। ਆਵਾਜ਼ ਸੁਣ ਕੇ ਅਸੀਂ ਰੁਕ ਗਏ ਤੇ ਕਹਿੰਦੇ ਹਨ ਉਹ ਰੱਸ ਉੱਚੀ ਉੱਚੀ ਪੁਕਾਰ ਕੇ ਕਹਿ ਰਿਹਾ ਸੀ-ਲੰਘਣ ਵਾਲਿਉ! ਮੈਂ ਕੁਝ ਨਹੀਂ ਜੇ। ਮੈਂ ਮਿੱਠੇ 'ਤੇ ਮਾਣ ਕੀਤਾ। ਆਪ ਵੀ ਤੱਪਿਆ ਤੇ ਤਨ ਵੀ ਸੜ ਗਿਆ। ਤੁਸੀਂ ਵੀ ਰੱਬ 'ਤੇ ਭਰੋਸਾ ਕਰਕੇ ਚੱਲੋ। ਜਿਨ੍ਹਾਂ ਨੇ ੭੦-੭੦ ਸਾਲ ਕੇਵਲ ਇੰਦਰੀਆਂ ਦਾ ਰੱਸ ਭੋਗਿਆ ਹੈ, ਉਸਦਾ ਕੀ ਹੋਇਆ ਹੋਵੇਗਾ, ਮੈਂ ਤਾਂ ਸਿਰਫ਼ ੬ ਮਹੀਨੇ ਰੱਸ 'ਤੇ ਮਾਣ ਕੀਤਾ ਤੇ ਏਨੀ ਖ਼ੁਆਰੀ ਹੋਈ। ਸਤਿਗੁਰੂ ਨੇ ਬਚਨ ਕੀਤੇ-

*ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ॥*

ਮਨਾ! ਕਿਹੜੀ ਭੈੜੀ ਮੱਤ ਵਿਚ ਪੈ ਗਿਆ ਹੈਂ। ਦੇਖ ਗੰਨੇ ਦੇ ਰੱਸ ਨਾਲ ਕੀ ਵਾਪਰ ਰਿਹਾ ਹੈ-

*ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ॥*
*ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ॥*
*ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ॥*

*ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ॥*
*ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ॥*

(ਅੰਗ ੧੪੩)

ਜੇ ਯਕੀਨ ਨਹੀਂ ਤਾਂ ਤੱਪਦੇ ਹੋਏ ਕੜਾਹੇ ਨੂੰ ਦੇਖ ਲਉ। ਇਹ ਚੀਖ਼ ਚੀਖ਼ ਕੇ ਕਹਿੰਦਾ ਹੈ ਕਿ ਰੱਸ ਖ਼ੁਆਰੀ ਕਰਕੇ ਜਾਂਦਾ ਹੈ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਿਤਾ ਜੀ ਦਾ ਇਕ ਇਕ ਬਚਨ ਅਸੀਂ ਵਿਚਾਰਨਾ ਹੈ।

*ਸੋਰਠਿ ਮਹਲਾ ੧ ਪੰਚਪਦੇ॥*

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਿਤਾ ਜੀ ਨੇ ਇਸ ਅੰਮ੍ਰਿਤ ਬਚਨ ਨੂੰ ਸੋਰਠਿ ਰਾਗ ਦੇ ਵਿਚ ਉਚਾਰਨ ਕੀਤਾ ਹੈ। ਸਤਿਗੁਰੂ ਨਾਨਕ ਸਾਹਿਬ ਆਦਿ ਗੁਰੂ ਸਤਿਗੁਰੂ ਜੀ ਦੀ ਅੰਮ੍ਰਿਤ ਬਾਣੀ ਸਿਆਣੇ ਵਿਦਵਾਨਾਂ ਨੇ ਤਿੰਨ ਹਿੱਸਿਆਂ ਵਿਚ ਇਸ ਨੂੰ ਵੰਡਿਆ ਹੈ। ਇਕ ਬਾਣੀ ਨਿਤਨੇਮ ਵਿਚ ਦਰਜ ਹੈ। ਦੂਸਰੇ ਅੰਮ੍ਰਿਤ ਬਚਨ ਰਾਗਾਂ ਦੀ ਤਰਤੀਬ ਥੱਲੇ ਦਰਜ ਹਨ ਤੇ ਤੀਸਰੇ ਗੁਰੂਦੇਵ ਸੱਚੇ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਸਲੋਕ, ਵਾਰਾਂ ਤੇ ਵਧੀਕ ਅਤੇ ਉਸ ਤੋਂ ਪਹਿਲਾਂ ਸਲੋਕ ਸ਼ਾਸਤਰ ਕੀ ਕਹਿੰਦਾ ਹੈ, ਸਾਹਿਬ ਧੰਨ ਗੁਰੂ ਨਾਨਕ ਸਾਹਿਬ ਜੀ ਨੇ ੧੭ ਰਾਗਾਂ ਵਿਚ ਬਚਨ ਉਚਾਰਨ ਕੀਤੇ ਹਨ। ੧੭ ਰਾਗਾਂ ਵਿਚੋਂ ਇਕ ਰਾਗ ਹੈ ਸੋਰਠਿ। ਸੋਰਠਿ ਰਾਗ ਵਿਚ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਮਹਲਾ ੧ ਪਹਿਲਾ ਸਰੀਰ। ਵੇਖੋ ਆਪ ਸਿਆਣੇ ਬੈਠੇ ਹੋ। ਇਕ ਗੁਰਮੁਖ ਪਿਆਰੇ ਨੇ ਬੜੀ ਸੋਹਣੀ ਗੱਲ ਕਹੀ ਸੀ। ਕਹਿਣ ਲੱਗੇ- ਦੇਖੋ ਕਮਾਈ ਕਰਨ ਵਾਲੇ ਸਤਿਕਾਰ ਯੋਗ ਹਨ। ਜੇ ਇਕ ਨੂੰ ਧੰਨ ਧੰਨ ਧੰਨ ਧੰਨ ਕਹੀ ਜਾਉਗੇ ਤਾਂ ਰਹਿੰਦੀ ਦੁਨੀਆਂ ਤੱਕ ਇਤਨੇ ਕੁ ਪੈਦਾ ਹੋ ਜਾਣਗੇ, ਕਿਤਨਿਆਂ ਦੀ ਅਰਦਾਸ ਧੰਨ ਧੰਨ ਧੰਨ ਧੰਨ ਕਰਕੇ ਕਰੋਗੇ। ਉਹ ਕਹਿੰਦੇ ਹਨ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਸੇਧ ਲੈਣੀ ਚਾਹੀਦੀ ਹੈ। ਅਸੀਂ ਛੇ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਬਾਰੇ ਪੜ੍ਹ ਰਹੇ ਹਾਂ, ਪਰ ਸਾਰੇ ਗੁਰੂ ਸਾਹਿਬਾਨਾਂ ਦੇ ਆਰੰਭਿਕ ਬਚਨ ਵਿਚ ਮਹਲਾ ਸ਼ਬਦ ਹੀ ਆਉਂਦਾ ਹੈ-ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨੌਵਾਂ। ਪਰ ਜਦੋਂ ਬਾਣੀ ਸੰਪੂਰਨ ਹੁੰਦੀ ਹੈ, ਸਲੋਕ ਸੰਪੂਰਨ ਹੁੰਦਾ ਹੈ, ਗੁਰੂ ਅੰਗਦ ਸਾਹਿਬ ਦੇ ਪਵਿੱਤਰ ਸਲੋਕਾਂ ਵਿਚ ਦਾਤਾਰ ਜੀ ਨੇ ਕਿਤੇ ਵੀ ਆਪਣੀ ਰਸਨਾ ਤੋਂ ਇਹ ਨਹੀਂ ਕਿਹਾ ਕਿ ਜੈ ਅੰਗਦ। ਕਿਤੇ ਗੁਰੂ ਸਾਹਿਬ ਜੀ ਨੇ ਜਨ ਅੰਗਦ ਕਿਹਾ, ਜੈ ਅੰਗਦ ਸ਼ਬਦ ਨਹੀਂ ਵਰਤਿਆ। ਨਾ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕ੍ਰਿਪਾਲੂ ਜੀ ਨੇ ਆਪਣਾ ਨਾਮ ਵਰਤਿਆ, ਨਾ ਗੁਰੂ ਰਾਮਦਾਸ ਜੀ ਨੇ, ਨਾ ਗੁਰੂ ਅਰਜਨ ਦੇਵ ਜੀ ਨੇ ਅਤੇ ਨਾ ਗੁਰੂ ਤੇਗ਼ ਬਹਾਦਰ ਜੀ ਨੇ। ਬਸ ਇਕੋ ਬਚਨ ਨਾਨਕ ਪਦ ਦੀ ਵਰਤੋਂ ਕੀਤੀ। ਇਸਦਾ ਭਾਵ ਕੀ ਸੀ ? ਉਹ ਤਾਂ ਗੁਰੂ ਜੋਤ ਹੈ। ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ਼ ਬਹਾਦਰ ਜੀ ਦੇ ਅੰਦਰ ਕੇਵਲ ਮਹਲਾ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨੌਵਾਂ ਹੀ ਵਰਤਿਆ ਹੈ, ਆਪਣੇ ਨਾਮ

ਦੀ ਵਰਤੋਂ ਨਹੀਂ ਕੀਤੀ, ਕਿਉਂਕਿ ਜਿਥੇ ਗੁਰੂ ਨਾਨਕ ਦੇਵ ਜੀ ਦੀ ਜੈ ਜੈ ਕਾਰ ਆ ਜਾਏ, ਉਥੇ ਸਾਰਿਆਂ ਦੀ ਹੀ ਜੈ ਹੈ। ਇਸ ਸ਼ਬਦ ਦੇ ਪੰਜਾਂ ਪਦਿਆਂ ਵਿਚ ਦਾਤਾਰ ਜੀ ਨੇ ਇਹ ਬਚਨ ਉਚਾਰਨ ਕੀਤੇ ਹਨ-

*ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ॥*

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਪਹਿਲਾ ਬਚਨ ਇਹ ਕੀਤਾ ਹੈ ਕਿ ਹੇ ਮਨੁੱਖ! ਤੂੰ ਆਪਣਾ ਘਰ ਤਾਂ ਬਚਾ ਨਹੀਂ ਸਕਦਾ, ਆਪਣੇ ਆਤਮਿਕ ਜੀਵਨ ਨੂੰ ਤਾਂ ਬਚਾ ਨਹੀਂ ਸਕਦਾ। ਆਪਣਾ ਅੰਦਰ ਤਾਂ ਦਿਨ ਰਾਤ ਲੁੱਟਿਆ ਜਾਂਦਾ ਹੈ, ਪਰ ਕਿਤਨੇ ਦੁੱਖ ਦੀ ਗੱਲ ਹੈ ਕਿ ਆਪਣਾ ਘਰ ਲੁੱਟਿਆ ਜਾਏ ਤੇ ਤੂੰ ਲੋਕਾਂ ਦੇ ਘਰਾਂ ਨੂੰ ਦੇਖੀ ਜਾਂਦਾ ਹੈਂ। ਪਰ-ਗ੍ਰਿਹਿ ਤੂੰ ਦੇਖਦਾ ਹੈਂ, ਪਰ-ਘਰ ਤੂੰ ਦੇਖਦਾ ਹੈਂ, ਆਪਣਾ ਘਰ, ਆਪਣਾ ਆਤਮਿਕ ਜੀਵਨ ਤਾਂ ਦਿਨ ਰਾਤ ਲੁੱਟੀਂਦਾ ਪਿਆ ਹੈ ਤੇ ਦੂਜੇ ਦੇ ਘਰ ਨੂੰ, ਦੂਜੇ ਦੇ ਜੀਵਨ ਨੂੰ ਅਸੀਂ ਦੇਖਦੇ ਹਾਂ। ਇਸ ਦਾ ਸੰਖੇਪ ਜਿਹਾ ਭਾਵ ਹੈ ਕਿ ਬੰਦੇ ਨੂੰ ਆਪਣੇ ਅੰਦਰ ਝਾਤੀ ਮਾਰਨ ਦਾ ਵਿਹਲ ਨਹੀਂ। ਇਹ ਅੱਖਾਂ ਨਾਲ ਕੇਵਲ ਦੁਨੀਆਂ ਦੇ ਔਗੁਣ ਫੋਲੀ ਜਾਂਦਾ ਹੈ ਤੇ ਆਪਣੇ ਘਰ ਦੀ ਤਬਾਹੀ ਦਾ ਪਤਾ ਨਹੀਂ। ਦੂਜੇ ਦੇ ਘਰ ਤਬਾਹੀ ਦੇਖ ਕੇ ਲੋਕਾਂ ਵਿਚ ਪ੍ਰਚਾਰਨ ਤੁਰ ਪਿਆ ਹੈ। ਪ੍ਰਮਾਤਮਾ ਨੇ ਮਨੁੱਖੀ ਸਰੀਰ ਦੀ ਬਣਤਰ ਵੀ ਐਸੀ ਬਣਾ ਦਿੱਤੀ ਹੈ। ਪਿਆਰਿਉ! ਦੋ ਅੱਖਾਂ ਹਨ ਸਾਡੀਆਂ, ਇਹ ਸਭ ਕੁਝ ਦੇਖਦੀਆਂ ਹਨ। ਪਹਾੜ ਦੇਖਦੀਆਂ ਹਨ, ਸਮੁੰਦਰ ਦੇਖਦੀਆਂ ਹਨ, ਲੋਕਾਂ ਦੇ ਚਿਹਰੇ ਦੇਖਦੀਆਂ ਹਨ। ਅੱਖਾਂ ਹਰ ਇਕ ਦੂਜੇ ਨੂੰ ਦੇਖ ਲੈਣਗੀਆਂ, ਪਰ ਬਦਕਿਸਮਤ ਕਦੀ ਆਪਣੇ ਚਿਹਰੇ ਨੂੰ ਵੇਖ ਨਹੀਂ ਸਕਣਗੀਆਂ। ਆਪਣਾ ਚਿਹਰਾ ਕਦੀ ਨਹੀਂ ਆਉਂਦਾ ਨਜ਼ਰ, ਬੇਗਾਨੇ ਚਿਹਰੇ ਦਿੱਸਦੇ ਹਨ। ਬੰਦੇ ਨੂੰ ਆਪਣੇ ਔਗੁਣ, ਆਪਣੇ ਅੰਦਰ ਦੇ ਵਿਕਾਰ ਨਹੀਂ ਦਿੱਸਦੇ। ਇਸ ਨੂੰ ਕੇਵਲ ਦੂਸਰੇ ਦੇ ਵਿਕਾਰ, ਦੂਸਰੇ ਦੇ ਔਗੁਣ ਹੀ ਦਿੱਸਦੇ ਹਨ। ਐ ਮਨਾ! ਜੇ ਪ੍ਰਮਾਤਮਾ ਨੇ ਤੈਨੂੰ ਅਕਲ ਦਿੱਤੀ, ਲਿਆਕਤ ਦਿੱਤੀ ਤਾਂ ਇਕ ਕੰਮ ਕਰੀਂ, ਆਪਣੇ ਅੰਦਰ ਝਾਤੀ ਮਾਰਨੀ ਸ਼ੁਰੂ ਕਰ, ਦੂਜਿਆਂ ਵੱਲ ਝਾਤੀਆਂ ਨਾ ਮਾਰ। ਆਪਾਂ ਬਾਬਾ ਫ਼ਰੀਦ ਜੀ ਦਾ ਬਚਨ ਪੜ੍ਹਦੇ ਹਾਂ-

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ॥*

(ਅੰਗ ੧੩੭੮)

ਤੂੰ ਦੂਜੇ ਨੂੰ ਦੇਖਣ ਦੀ ਬਜਾਇ ਪਿਆਰਿਆ! ਆਪਣੇ ਅੰਦਰ ਝਾਤੀ ਮਾਰਨੀ ਸ਼ੁਰੂ ਕਰ ਦੇ। ਪਰ ਇਸ ਸਮਾਜ ਵਿਚ ਬਹੁਤ ਲੋਕ ਐਸੇ ਮਿਲਣਗੇ ਜਿਹੜੇ ਦੂਜਿਆਂ ਦੇ ਘਰ ਦੇ ਪਹਿਰੇਦਾਰ ਹਨ ਪਰ ਆਪਣੇ ਘਰ ਉਸਨੇ ਕਦੀ ਪਹਿਰਾ ਦਿੱਤਾ ਹੀ ਨਹੀਂ। ਕਦੀ ਆਪਣੀਆਂ ਅੱਖਾਂ ਨੂੰ ਤੱਕਿਆ ਹੀ ਨਹੀਂ-

*ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥*
*ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥੧॥*
*ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥ ਸਾਬਤੁ ਵਸਤੁ ਓਹੁ ਅਪਨੀ ਲਹੈ॥੧॥*

(ਅੰਗ ੧੮੨)

ਪਿਆਰਿਉ! ਆਪ ਸੁੱਤਾ ਪਿਆ ਹੈ ਤੇ ਲੋਕਾਂ ਦੇ ਘਰਾਂ ਨੂੰ ਬਚਾਣ ਲਈ ਹਉਕੇ ਪਿਆ ਲੈਂਦਾ ਹੈ। ਆਪਣੇ ਨੇਤਰਾਂ ਵਿਚ ਪਰਾਏ ਰੂਪ ਦੀ ਵਾਸ਼ਨਾ ਤੇ ਦੂਜੇ ਨੂੰ ਵੇਖਕੇ ਕਹੇਗਾ ਇਸਦੀ ਬਿਰਤੀ ਠੀਕ ਨਹੀਂ। ਆਪਣੇ ਕੰਨਾਂ ਵਿਚ ਦਿਨ ਰਾਤ ਨਿੰਦਿਆ ਦੀ ਸ਼ਬਦਾਵਲੀ, ਪਰ ਦੂਜੇ ਨੂੰ ਸੁਣ ਕੇ ਕਹੇਗਾ ਕਿ ਇਹ ਬੰਦਾ ਨਿੰਦਕ ਹੈ। ਸਤਿਗੁਰੂ ਮਿਹਰ ਕਰਦੇ ਹਨ ਕਿ ਦੂਜੇ ਘਰ ਦਾ ਤੂੰ ਪਹਿਰਾ ਨਾ ਦੇ। ਜੇ ਤੂੰ ਸਹੀ ਅਰਥਾਂ ਵਿਚ ਪਹਿਰੇਦਾਰ ਬਣਨਾ ਹੈ ਤਾਂ ਆਪਣੇ ਘਰ ਦਾ ਪਹਿਰੇਦਾਰ ਬਣ।

ਇਕ ਬੇਨਤੀ ਹੋਰ ਹੈ। ਦੇਖੋ ਸਾਡਾ ਸੁਭਾਅ ਹੈ ਕਿ ਜੇ ਕੋਈ ਬੰਦਾ ਆਪਣੀ ਜ਼ਿੰਦਗੀ ਵਿਚ ਤਰੱਕੀ ਕਰਦਾ ਹੈ ਤਾਂ ਬਹੁਤੇ ਲੋਕ ਉਸਦੀ ਤਰੱਕੀ ਨੂੰ ਬਰਦਾਸ਼ਤ ਨਹੀਂ ਕਰ ਸਕਦੇ। ਜਦੋਂ ਕਿਤੇ ਆਪਣੀ ਜ਼ਿੰਦਗੀ ਵਿਚ ਉਸਦਾ ਪੈਰ ਤਿਲਕ ਜਾਵੇ, ਡਿੱਗ ਜਾਏ ਤਾਂ ਉਸ ਵੇਲੇ ਲੋਕ ਪ੍ਰਸੰਨ ਵੀ ਹੁੰਦੇ ਹਨ ਕਿ ਸਾਨੂੰ ਪਤਾ ਸੀ ਕਿ ਇਸ ਬੰਦੇ ਨੇ ਇਕ ਦਿਨ ਡੁੱਬਣਾ ਹੈ। ਵੈਸੇ ਬਾਬਾ ਜੀ ਨੇ ਤਾਂ ਬਾਣੀ ਵਿਚ ਇਕ ਬਚਨ ਕਿਹਾ ਹੈ ਕਿ ਐ ਇਨਸਾਨ ! ਜ਼ਿੰਦਗੀ ਦੇ ਮਾਰਗ 'ਤੇ ਤੁਰਦਿਆਂ ਸਿਰਫ਼ ਇਕ ਪੈਰ ਹੀ ਤੇਰਾ ਧਰਤੀ 'ਤੇ ਸਹਾਰਾ ਬਣਦਾ ਹੈ। ਜਦੋਂ ਆਪਾਂ ਤੁਰਦੇ ਹਾਂ ਕਦੇ ਦੋ ਪੈਰ ਇਕੱਠੇ ਕਦਮ ਨਹੀਂ ਚੁਕਦੇ, ਸਿਰਫ਼ ਇਕ ਪੈਰ ਹੀ ਅਸੀਂ ਚੁੱਕਦੇ ਹਾਂ ਤੇ ਇਕ ਪੈਰ ਧਰਤੀ 'ਤੇ ਰੱਖਦੇ ਹਾਂ। ਇਕ ਪੈਰ ਹੀ ਹੈ ਤੇਰਾ ਜਿਸਦੇ ਨਾਲ ਸਫ਼ਰ ਸ਼ੁਰੂ ਕਰਦਾ ਹੈਂ, ਪਰ ਤੁਰਨ ਵਾਲਿਆ! ਦਾਅਵਾ ਕਰ ਕੇ ਨਾ ਤੁਰੀਂ, ਸੁਚੇਤ ਹੋ ਕੇ ਤੁਰੀਂ, ਕਿਉਂਕਿ ਜਿੱਥੇ ਤੂੰ ਪੈਰ ਰੱਖਕੇ ਤੁਰਦਾ ਪਿਆ ਹੈਂ, ਥੱਲੇ ਗਾੜ੍ਹਾ ਚਿੱਕੜ ਹੈ। ਰੱਬ ਦੇ ਚਰਨਾਂ ਵਿਚ ਅਰਦਾਸ ਕਰੀਂ, ਕਿਤੇ ਤੇਰਾ ਪੈਰ ਨਾ ਤਿਲਕੇ। ਲੋਕਾਂ ਨੂੰ ਵੇਖ-ਕੇ ਹੱਸਣ ਵਾਲਿਆ! ਕੀ ਪਤਾ ਹੈ ਕਦੋਂ ਤੇਰਾ ਪੈਰ ਤਿਲਕੇ। ਸੁਚੇਤ ਹੋ ਕੇ ਤੁਰ। ਦੂਸਰਿਆਂ ਦੇ ਘਰ ਕੀ ਵੇਖਦਾ ਹੈਂ, ਆਪਣੇ ਵੱਲ ਝਾਤੀ ਮਾਰ। ਸਾਹਿਬ ਨੇ ਕਿਹਾ ਕਿ ਜਿਨ੍ਹਾਂ ਲੋਕਾਂ ਦੇ ਪੈਰ ਤਿਲਕੇ ਮੈਂ ਦੇਖੇ ਹਨ, ਉਹਨਾਂ ਦੇ ਕਪੜੇ ਚਿੱਕੜ ਨਾਲ ਭਰੇ ਪਏ ਹਨ। ਕਿਸੇ ਵੀ ਇਨਸਾਨ ਨੂੰ ਜੇ ਜ਼ਿੰਦਗੀ ਵਿਚ ਤੱਕਣਾ ਹੈ ਤਾਂ ਉਸਦੇ ਛਿਦਰ ਨਾ ਤੱਕੀਂ। ਪਰ ਕਰੀਏ ਕੀ, ਮਨੁੱਖੀ ਮਨ ਦੀ ਬਿਰਤੀ ਹੈ। ਦੋ ਚਾਰ ਕਰੋੜ ਲਾ ਕੇ ਕੋਈ ਬੰਗਲਾ ਬਣਾਏ ਤਾਂ ਹਰ ਬੰਦਾ ਆ ਕੇ ਉਸਦੀ ਤਾਰੀਫ਼ ਕਰੇਗਾ, ਕੋਈ ਲਕੜ ਦੀ ਕਰੇਗਾ, ਕੋਈ ਉਸਦੇ ਘਰ ਦੀ ਕਾਰੀਗਰੀ ਦੀ ਕਰੇਗਾ, ਪਰ ਕਦੀ ਕੀੜੀ ਉਸਦੇ ਬੰਗਲੇ ਵਿਚ ਵੜ ਜਾਵੇ, ਉਹ ਪੱਥਰ ਦੀ, ਲੱਕੜ ਦੀ ਕੀਮਤ ਨਹੀਂ ਜਾਣਦੀ। ਇੱਡੇ ਵੱਡੇ ਬੰਗਲੇ ਵਿਚ ਕੇਵਲ ਵੇਖਦੀ ਪਈ ਹੈ ਕਿ ਸੁਰਾਖ਼ ਕਿਥੇ ਹੈ। ਪਰ ਗੁਣਾਂ ਦੇ ਕਦਰਦਾਨ ਬੰਗਲੇ ਦੀ ਉੱਚ ਕਾਰੀਗਰੀ ਨੂੰ, ਉਸਦੇ ਮੈਟੀਰੀਅਲ ਨੂੰ, ਵੇਖਦੇ ਹਨ। ਇਹ ਇਨਸਾਨ ਦੀ ਬਿਰਤੀ ਹੈ ਕਿ ਪਰਾਏ ਛਿਦਰ

ਪਰਾਏ ਵਿਕਾਰ ਦੇਖੀ ਜਾਂਦੀ ਹੈ ਤੇ ਗੁਰੂ ਸਾਹਿਬ ਨੇ ਸੁਚੇਤ ਕਰਦਿਆਂ ਇਕ ਬਚਨ ਕਿਹਾ ਹੈ ਕਿ ਵੇਖੋ, ਜ਼ਿੰਦਗੀ ਵਿਚ ਕੋਈ ਵੀ ਬੰਦਾ ਜਦੋਂ ਅਸਫਲ ਹੁੰਦਾ ਹੈ, ਉਸਨੂੰ ਦੇਖਕੇ ਖ਼ੁਸ਼ ਨਾ ਹੋ ਅਤੇ ਸੱਚ ਜਾਣਿਉ, ਜਿਹੜੇ ਗੁਰਮੁਖ ਪਿਆਰੇ ਨਾਮ ਜੱਪਦੇ ਹਨ, ਗੁਰੂ ਕ੍ਰਿਪਾ ਵੀ ਉਹਨਾਂ 'ਤੇ ਕਰਕੇ ਉਹਨਾਂ ਨੂੰ ਹੀ ਬਚਾਉਂਦਾ ਹੈ। ਹਜ਼ੂਰ ਨੇ ਬਾਣੀ ਵਿਚ ਫ਼ੁਰਮਾਇਆ ਹੈ ਕਿ ਜ਼ਿੰਦਗੀ ਵਿਚ ਕੋਈ ਵੀ ਬੰਦਾ ਅਸਫਲ ਹੋਵੇ, ਚਾਹੇ ਉਹ ਧਨ ਕਰਕੇ, ਚਾਹੇ ਵਿੱਦਿਆ ਕਰਕੇ, ਚਾਹੇ ਉਹ ਪ੍ਰਮਾਰਥ ਕਰਕੇ, ਗੁਰਸਿੱਖ ਕਿਸੇ ਦੀ ਅਸਫਲਤਾ ਨੂੰ ਦੇਖਕੇ ਖ਼ੁਸ਼ ਨਾ ਹੋਵੇ। ਡੁੱਬਦੀ ਹੋਈ ਬੇੜੀ ਨੂੰ ਵੇਖਕੇ ਨਾ ਪ੍ਰਸੰਨ ਹੋ, ਕਿਉਂਕਿ ਅਜੇ ਤੱਕ ਤੇਰੀ ਜ਼ਿੰਦਗੀ ਦੀ ਬੇੜੀ ਵੀ ਸਮੁੰਦਰ ਵਿਚ ਹੈ। ਕਬੀਰ ਸਾਹਿਬ ਨੇ ਬਚਨ ਕੀਤਾ ਹੈ-

*ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥*
*ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥*

(ਅੰਗ ੧੩੬੬)

ਕੀ ਪਤਾ ਕੀ ਬਣ ਜਾਣਾ ਹੈ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਆਪਣਾ ਘਰ ਬੰਦੇ ਦਾ ਲੁੱਟਿਆ ਗਿਆ। ਆਪਣੇ ਘਰ ਨੂੰ ਬਚਾਇਆ ਨਹੀਂ ਤੇ ਲੋਕਾਂ ਦੇ ਘਰ ਵਿਚ ਪਹਿਰਾ ਦੇਣ ਲੱਗ ਪਿਆ ਹੈ। ਕਬੀਰ ਜੀ ਅੱਗੇ ਕਹਿੰਦੇ ਹਨ-

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*
*ਬਾਤਨ ਹੀ ਅਸਮਾਨੁ ਗਿਰਾਵਹਿ॥੧॥*
*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ*
*ਤਿਨ ਤੇ ਸਦਾ ਡਰਾਨੇ ਰਹੀਐ॥੧॥ਰਹਾਉ॥*
*ਆਪਿ ਨ ਦੇਹਿ ਚੁਰੂ ਭਰਿ ਪਾਨੀ॥*
*ਤਿਹ ਨਿੰਦਹਿ ਜਿਹ ਗੰਗਾ ਆਨੀ॥*

(ਅੰਗ ੩੩੨)

ਦੂਜਿਆਂ ਨੂੰ ਵੇਖ ਵੇਖ ਕੇ ਤੂੰ ਨਿੰਦਾ ਕਰਦਾ ਹੈਂ। ਜਿਸਨੇ ਦਰਿਆ ਪੈਦਾ ਕਰ ਦਿੱਤੇ ਉਸਦੀ ਨਿੰਦਿਆ ਤੇ ਆਪ ਕਿਸੇ ਨੂੰ ਚੁਲੀ ਭਰ ਪਾਣੀ ਨਹੀਂ ਦਿੱਤਾ। ਗੁਰੂ ਸਾਹਿਬ ਕਹਿੰਦੇ ਹਨ ਕਿ, ਸਿੱਖ ਭੁੱਲ ਕੇ ਵੀ ਕਿਸੇ ਦੂਜੇ ਦੇ ਦੋਸ਼ ਨਾ ਤੱਕੇ। ਆਪਣੇ ਅੰਦਰ ਝਾਤੀ ਮਾਰੇ।

*ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ॥੧॥*

ਸਤਿਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਕਿ ਤੇਰਾ ਘਰ ਤੇ ਬਾਹਰ ਤਾਂ ਹੀ ਬਚੇਗਾ ਜੇ ਤੂੰ ਆਪਣੀ ਰਸਨਾ ਨਾਲ ਪ੍ਰਮਾਤਮਾ ਦੇ ਨਾਮ ਰੱਸ ਨੂੰ ਚੱਖੇਂਗਾ, ਜੇ ਤੂੰ ਨਾਮ ਰੱਸ ਵਿਚ ਦਿਨ

ਰਾਤ ਆਪਣੇ ਆਪ ਨੂੰ ਜੋੜ ਲਵੇਂ ਤਾਂ ਪਿਆਰਉ! ਰੱਸ ਕੇਵਲ ਗੱਲਾਂ ਨਾਲ ਨਹੀਂ। ਗੁਰਮੁਖ ਪਿਆਰੇ ਨਾਮ ਜਪਣ ਵਾਲੇ ਦੱਸਦੇ ਹਨ ਕਿ ਪਹਿਲਾਂ ਆਪਣੀ ਜ਼ੁਬਾਨ ਨਾਲ ਨਾਮ ਜੱਪਿਆ ਹੋਇਆ ਤੇਰਾ ਅੰਦਰ ਰਚੇਗਾ। ਜ਼ੁਬਾਨ ਨਾਲ ਪਕ ਜਾਏਗਾ ਤਾਂ ਇਹ ਕੰਨ ਤੱਕ ਚੱਲਾ ਜਾਏਗਾ। ਕੰਨ ਤੱਕ ਗਿਆ ਹੋਇਆ ਹਿਰਦੇ ਤੱਕ ਚਲਾ ਜਾਏਗਾ। ਹਿਰਦੇ ਵਿਚ ਗਿਆ ਹੋਇਆ ਤੇਰੇ ਰੋਮ ਰੋਮ ਵਿਚ ਰਚੇਗਾ ਤੇ ਪਿਆਰਿਉ ! ਫਿਰ ਫੋਕਾਪਣ ਨਹੀਂ, ਉਸ ਨਾਮ ਦਾ ਰੱਸ ਬਣ ਜਾਏਗਾ। ਭਾਈ ਸਾਹਿਬ ਨੇ ਇਕ ਬਚਨ ਕਿਹਾ ਹੈ ਕਿ ਘਰ ਬਚਾਣਾ ਹੈ ਤਾਂ ਗੁਰੂ ਕੋਲੋਂ ਨਾਮ ਰੱਸ ਦੀ ਜਾਚਨਾ ਕਰ। ਭਾਈ ਸਾਹਿਬ ਦੇ ਬੜੇ ਪਿਆਰੇ ਬਚਨ ਹਨ। ਉਹ ਕਹਿੰਦੇ ਹਨ ਪਾਤਿਸ਼ਾਹ ਗੁਰੂ ਨਾਨਕ ਸਾਹਿਬ ਜੀ ਦਾ ਦਰਬਾਰ ਸੱਜਦਾ ਹੈ ਜਿਵੇਂ ਪੁਰਾਤਨ ਸਮੇਂ ਬਾਦਸ਼ਾਹਾਂ ਦੇ ਦਰਬਾਰ ਸੱਜਦੇ ਸਨ। ਕਹਿੰਦੇ ਹਨ ਦਰਬਾਰ ਸੱਜਿਆ ਹੈ। ਅਮੀਰ ਵਜ਼ੀਰ ਅਹਿਲਕਾਰ ਆ ਕੇ ਬੈਠ ਗਏ। ਕਹਿੰਦੇ ਉਸ ਵੇਲੇ ਸਾਥੀ ਆ ਗਏ। ਉਹ ਖ਼ਜ਼ਾਨੇ ਭਰ ਭਰ ਕੇ ਵਜ਼ੀਰਾਂ ਨੂੰ ਅਹਿਲਕਾਰਾਂ ਨੂੰ ਦੇਣ ਲੱਗੇ। ਭਾਈ ਸਾਹਿਬ ਕਹਿੰਦੇ ਦੇਖੋ ਰੱਸ ਦੀ ਤੁਲਨਾ ਇੰਨੀ ਵੱਡੀ ਹੈ ਕਿ ਉਹਨਾਂ ਸਾਰਿਆਂ ਨੂੰ ਭਰ-ਭਰ ਕੇ ਪਿਆਲੇ ਦਿੱਤੇ ਤੇ ਜਿੰਨ੍ਹਾਂ ਜਿੰਨ੍ਹਾਂ ਨੂੰ ਪਿਆਲਾ ਦਿੱਤਾ ਉਹਨਾਂ ਨੂੰ ਅਦਬ ਹੀ ਭੁੱਲ ਗਿਆ। ਬਾਦਸ਼ਾਹ ਦੇ ਦਰਬਾਰ ਵਿਚ ਬੈਠੇ ਹੋਏ ਬਾਦਸ਼ਾਹ ਦੀ ਹੀ ਬੇਅਦਬੀ ਕਰਨ ਲੱਗ ਪਏ ਕਿਉਂ ਕਿ ਉਹਨਾਂ ਪਿਆਲਿਆਂ ਦੇ ਵਿਚ ਖ਼ੁਮਾਰੀ ਪੈਦਾ ਕਰਨ ਵਾਲਾ ਨਸ਼ਾ ਸੀ। ਕਦੀ ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ ਆ। ਕਦੀ ਗੁਰੂ ਰਾਮਦਾਸ ਜੀ ਦੇ ਘਰ ਅੰਦਰ ਦੇਖ। ਮੇਰਾ ਗੁਰੂ ਨਾਨਕ ਸੱਚਾ ਪਤਿਸ਼ਾਹ ਤਖ਼ਤ 'ਤੇ ਆ ਬੈਠਾ ਹੈ। ਸ਼ਬਦ ਰੂਪ ਹੋਏ ਗੁਰੂ ਗ੍ਰੰਥ ਤਖ਼ਤ 'ਤੇ ਬਿਰਾਜਮਾਨ ਹਨ। ਗੁਰੂ ਸਾਹਿਬ ਦੇ ਪਵਿੱਤਰ ਨੇਤਰਾਂ ਵਿਚੋਂ ਇਕ ਕ੍ਰਿਪਾ ਭਰੀ ਰਹਿਮਤ ਵਰਸ ਰਹੀ ਹੈ। ਜਿਸ ਜਿਸ ਉੱਤੇ ਵੀ ਹਜ਼ੂਰ ਦੀ ਨਜ਼ਰ ਪੈਂਦੀ ਹੈ, ਉਹਨਾਂ ਦਾ ਅੰਦਰ ਬਿਨਾਂ ਚਲਾਉਣ ਤੋਂ ਆਪਣੇ ਆਪ ਚਲਦਾ ਹੈ। ਜਿਸ ਜਿਸ ਉੱਤੇ ਨਦਰ ਪੈ ਜਾਏ ਉਸਦੇ ਅੰਦਰ ਗੁਰੂ ਗੁਰੂ ਚਲਦਾ ਹੈ, ਪਰ ਭਾਈ ਸਾਹਿਬ ਇਕ ਬਚਨ ਕਰਦੇ ਹਨ ਕਿ ਧੰਨ ਗੁਰੂ ਨਾਨਕ ਸਾਹਿਬ ਜੀ! ਅਸੀਂ ਇਸਦੇ ਯੋਗ ਨਹੀਂ ਕਿ ਅਸੀਂ ਉੱਠ ਕੇ ਕਹਿ ਦੇਈਏ ਕਿ ਸਾਨੂੰ ਆਪਣੇ ਪਿਆਲੇ ਵਿਚੋਂ ਅੱਧਾ ਪਿਆਲਾ ਦੇ ਦਿਉ। ਨਹੀਂ, ਸਾਡੇ ਇੰਨੇ ਕਰਮ ਕਿੱਥੇ ! ਜਿਸ ਪਿਆਲੇ ਨੂੰ ਤੁਸੀਂ ਪੀਤਾ ਹੈ, ਕ੍ਰਿਪਾ ਕਰੋ ਉਸ ਪਿਆਲੇ ਦੀ ਬਚੀ ਹੋਈ ਇਕ ਬੂੰਦ ਹੀ ਦੇ ਦਿਉ ਤੇ ਬੂੰਦ ਹੀ ਮੇਰੀ ਜ਼ਿੰਦਗੀ ਦੀ ਖ਼ੁਮਾਰੀ ਬਣ ਜਾਏ।

ਸਾਹਿਬ ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਲੋਕਾਂ ਦੇ ਘਰਾਂ ਨੂੰ ਰੱਖਣ ਵਾਲਿਆ ! ਤੇਰਾ ਘਰ ਰਹਿ ਸਕਦਾ ਹੈ ਜੇ ਤੂੰ ਨਾਮ ਰੱਸ ਨੂੰ ਚੱਖ ਲਵੇਂ। ਮਹਾਰਾਜ ਨਾਮ ਰੱਸ ਕੌਣ ਚੱਖੇਗਾ ? ਸਾਹਿਬ ਕਹਿੰਦੇ ਹਨ ਜਿਹੜਾ ਗੁਰੂ ਦੇ ਸਨਮੁਖ ਹੋ ਕੇ ਭਾਵਨਾ ਨਾਲ ਸੇਵਾ ਵਿਚ ਜੁੜੇਗਾ।

*ਮਨ ਰੇ ਸਮਝੁ ਕਵਨ ਮਤਿ ਲਾਗਾ॥*

ਹੇ ਮਨ ਤੂੰ ਸਮਝ, ਕਿਹੜੀ ਭੈੜੀ ਮੱਤ ਵਿਚ ਪੈ ਗਿਆ ਹੈਂ। ਆਪਣੇ ਆਪ ਨੂੰ ਬਚਾਉਣ

ਦਾ ਯਤਨ ਕਰ।

*ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ॥ ਰਹਾਉ॥*

ਪ੍ਰਮੇਸ਼ਵਰ ਜੀ ਦੇ ਨਾਮ ਰੱਸ ਨੂੰ ਤੂੰ ਵਿਸਾਰ ਦਿੱਤਾ ਹੈ ਤੇ ਅਨ-ਰੱਸ ਵਿਚ ਤੂੰ ਲੱਗ ਗਿਆ ਹੈਂ। ਯਾਦ ਰੱਖੀਂ ਅਨ-ਰੱਸ ਵਿਚ ਲੱਗੇ ਹੋਏ ਇਨਸਾਨ ਇਕ ਦਿਨ ਜ਼ਿੰਦਗੀ ਵਿਚ ਪਛਤਾ ਕੇ ਜਾਂਦੇ ਹਨ।

*ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ॥*

ਪ੍ਰਮਾਤਮਾ ਨੇ ਇਸ ਮਨੁੱਖੀ ਮਨ ਦੀ ਬਣਤਰ ਕੈਸੀ ਬਣਾ ਦਿੱਤੀ ਹੈ। ਜਿਹੜਾ ਨਾਮ ਰੱਸ ਤੋਂ ਟੁੱਟਿਆ ਹੈ, ਘਰ ਵਿਚ ਚਾਰ ਟੱਕੇ ਆਉਂਦੇ ਹਨ ਤਾਂ ਬੜਾ ਪ੍ਰਸੰਨ ਹੁੰਦਾ ਹੈ ਤੇ ਜਦੋਂ ਚਲੇ ਜਾਂਦੇ ਹਨ, ਰੋਣ ਲੱਗ ਪੈਂਦਾ ਹੈ, ਕਿਉਂਕਿ ਅੰਦਰ ਦਾ ਬੈਲੰਸ ਨਹੀਂ, ਅੰਦਰ ਦਾ ਸੰਤੁਲਨ ਨਹੀਂ। ਸੁੱਖ ਮਿਲਿਆ ਤਾਂ ਖ਼ੁਸ਼, ਦੁੱਖ ਮਿਲਿਆ ਤਾਂ ਰੋਣ ਲੱਗ ਪਿਆ। ਲਾਭ ਮਿਲਿਆ ਤਾਂ ਪ੍ਰਸੰਨ, ਘਾਟਾ ਮਿਲਿਆ ਤਾਂ ਉਲਾਂਭੇ ਦੇਣ ਲੱਗ ਪਿਆ। ਸਾਹਿਬ ਕਹਿੰਦੇ ਹਨ ਕਿ ਜਦੋਂ ਤੇਰੇ ਕੋਲ ਧਨ ਪਦਾਰਥ ਆਉਂਦੇ ਹਨ ਤਾਂ ਤੂੰ ਖ਼ੁਸ਼ ਹੁੰਦਾ ਹੈਂ, ਤੇ ਜਦੋਂ ਚੱਲੇ ਜਾਂਦੇ ਹਨ ਤਾਂ ਤੂੰ ਦਿਨ ਰਾਤ ਰੋਂਦਾ ਹੈਂ। ਸ਼ਾਇਦ ਇਹੀ ਬਚਨ ਬਾਬਾ ਰਵੀਦਾਸ ਜੀ ਨੇ ਇਕ ਮਾਇਆ ਵਿਚ ਖੇਡਦੇ ਬੰਦੇ ਨੂੰ ਦੇਖਕੇ ਕਿਹਾ। ਕਹਿਣ ਲੱਗੇ-

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ॥੧॥ ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥ ੧॥*

(ਅੰਗ ੪੮੭)

ਜਿਸ ਦਿਨ ਚਾਰ ਟੱਕੇ ਮਿਲ ਗਏ, ਉਸ ਦਿਨ ਬੰਦੇ ਨੂੰ ਬੰਦਾ ਨਹੀਂ ਸਮਝਦਾ। ਕਹਿਣ ਲੱਗੇ-

*ਮਾਇਆ ਗਈ ਤਬ ਰੋਵਨੁ ਲਗਤੁ ਹੈ॥*

ਜਿਸ ਦਿਨ ਚੱਲੀ ਗਈ ਉਸ ਦਿਨ ਬਾਂਹ ਚੁੱਕ ਕੇ ਉੱਚੀ ਉੱਚੀ ਰੋਣ ਲੱਗ ਪਿਆ। ਸਾਹਿਬ ਕਹਿੰਦੇ ਹਨ ਕਿ ਅਨ-ਰਸ ਵਿਚ ਖਚਤ ਹੋਏ ਬੰਦੇ ਜਦੋਂ ਘਰ ਵਿਚ ਧਨ ਆਉਂਦਾ ਹੈ ਤਾਂ ਪ੍ਰਸੰਨ ਤੇ ਜਦੋਂ ਚਲਾ ਜਾਂਦਾ ਹੈ ਤਾਂ ਰੋਣ ਲੱਗ ਪੈਂਦੇ ਹਨ। ਜੇ ਕਿਸੇ ਨੇ ਇਸ ਅੰਦਰ ਦੇ ਸੰਤ ਨੂੰ ਦੇਖਣਾ ਹੋਵੇ ਤਾਂ ਕਦੀ ਚੋਜੀ ਪ੍ਰੀਤਮ ਕਲਗੀ ਵਾਲੇ ਦੇ ਜੀਵਨ ਨੂੰ ਦੇਖੋ। ਆਇਆ ਖ਼ੁਸ਼ੀ ਨਹੀਂ, ਜਾਣ ਦਾ ਵੀ ਦੁੱਖ ਨਹੀਂ। ਸੰਸਾਰ ਦੀ ਨਜ਼ਰ ਵਿਚ ਤੱਕੀਏ ਤਾਂ ਦੋ ਪੁੱਤਰ ਸਾਹਮਣੇ ਸ਼ਹਾਦਤ ਦਾ ਜਾਮ ਪੀ ਗਏ ਹਨ ਤੇ ਦੁਨੀਆਂ ਦੀ ਨਜ਼ਰ ਵਿਚ ਦੁਨਿਆਵੀ ਬੰਦਾ ਹੁੰਦਾ ਤਾਂ ਸ਼ਾਇਦ ਉਹ ਬਰਦਾਸ਼ਤ ਨਾ ਕਰਦਾ, ਪਰ ਚੋਜੀ ਪ੍ਰੀਤਮ ਦੇ ਸਾਹਮਣੇ ਜਦੋਂ ਪੁੱਤਰ ਦੀ ਲਾਸ਼

ਨਜ਼ਰ ਆਉਂਦੀ ਹੈ ਤਾਂ ਵੇਖਕੇ ਵੱਡੇ ਪੁੱਤਰ ਵੱਲ ਇਕੋ ਗੱਲ ਕਹਿੰਦੇ ਹਨ- ਸ਼ਾਬਾਸ਼ ਪੁੱਤਰ, ਖ਼ੂਬ ਦਲੇਰੀ ਸੇ ਲੜੇ ਹੋ। ਹਾਂ ਕਿਉਂ ਨਾ ਹੋ, ਗੋਬਿੰਦ ਕੇ ਸਾਹਮਨੇ ਮਰੇ ਹੋ। ਉਥੇ ਆਉਣ ਦੀ ਖ਼ੁਸ਼ੀ ਨਹੀਂ ਤੇ ਜਾਣ ਦਾ ਦੁੱਖ ਨਹੀਂ, ਪਰ ਨਾਮ ਤੋਂ ਟੁੱਟੇ ਹੋਏ ਇਨਸਾਨ ਕੁਝ ਆਉਂਦਾ ਤੇ ਪ੍ਰਸੰਨ, ਚਲਾ ਜਾਂਦਾ ਤੇ ਰੋਂਦੇ ਹਨ-

*ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ॥ ੨॥*

ਹੁਣ ਸਾਡੀ ਸੁਰਤ ਨੂੰ ਉਸ ਬੰਦੇ ਤੋਂ ਉੱਪਰ ਚੁੱਕ ਗਏ। ਸ਼ਬਦ ਵਿਚ ਪਹਿਲਾਂ ਕਿਹਾ ਬੰਦਿਆ, ਆਉਣ ਦੀ ਖ਼ੁਸ਼ੀ ਤੇ ਜਾਣ ਦਾ ਦੁੱਖ ਪਰ ਨਾਲ ਹੀ ਕਹਿਣ ਲੱਗੇ ਕਿ ਤੂੰ ਆਪਣੀ ਸੁਰਤ ਨੂੰ ਉੱਪਰ ਉਠਾ ਤੇ ਕਹਿ ਮੇਰੇ ਵਾਹਿਗੁਰੂ ਇਸ ਵਿਚਾਰੇ ਦਾ ਕੀ ਕਸੂਰ ਹੈ, ਕਿਉਂਕਿ ਕਿਤੇ ਉਸ ਟੁੱਟੇ ਹੋਏ ਨੂੰ ਦੇਖ ਕੇ ਤੂੰ ਨਫ਼ਰਤ ਨਾ ਪੈਦਾ ਕਰ ਲਈਂ ਤੇ ਨਫ਼ਰਤ ਕਰਕੇ ਤੇਰੇ ਅੰਦਰ ਦਾ ਰੱਸ ਕਿਤੇ ਸੁੱਕ ਨਾ ਜਾਏ। ਪ੍ਰਭੂ ਇਸ ਜੀਵ ਦੇ ਵੱਸ ਕੀ ਹੈ। ਤੂੰ ਆਪ ਇਸਦਾ ਦੁੱਖ ਲਾਇਆ ਤੇ ਆਪ ਇਸ ਨੂੰ ਭੁਗਾਉਂਦਾ ਪਿਆ ਹੈਂ ਤੇ ਆਪ ਹੀ ਇਹ ਦੁੱਖ ਸੁੱਖ ਭੋਗ ਰਿਹਾ ਹੈਂ-

*ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ॥*

ਸਤਿਗੁਰੂ ਗੁਰੂ ਨਾਨਕ ਸਾਹਿਬ ਮੇਹਰ ਕਰਦੇ ਹਨ ਕਿ ਪ੍ਰਭੂ ਦੇ ਰਸ ਤੋਂ ਬਿਨਾਂ ਕਿਹੜਾ ਰੱਸ ਹੈ, ਜਿਸਨੂੰ ਕਹੀਏ ਕਿ ਇਹ ਉਸ ਰੱਸ ਤੋਂ ਬੜਾ ਉੱਚਾ ਹੈ। ਨਾਮ ਰੱਸ ਤੋਂ ਉੱਚਾ ਕੁਝ ਨਹੀਂ। ਇਸ ਰੱਸ ਦੀ ਕੀਮਤ ਵੀ ਉਹ ਜਾਣਦੇ ਹਨ, ਜਿਸ ਦੇ ਅੰਦਰ ਗੁਰੂ ਨੇ ਅੰਦਰ ਦਾ ਰੱਸ ਬਖ਼ਸ਼ ਦਿੱਤਾ ਹੈ। ਸਭ ਤੋਂ ਪਿਆਰੇ ਸ਼ਬਦ ਹਨ ਮਾਂ ਤੇ ਬਾਪ। ਅਸੀਂ ਕਹਿੰਦੇ ਹਾਂ ਆਮ ਤੌਰ 'ਤੇ ਕਿ ਮਾਂ ਸ਼ਬਦ ਬੜਾ ਮਿੱਠਾ ਹੈ, ਪਿਤਾ ਸ਼ਬਦ ਬੜਾ ਮਿੱਠਾ ਹੈ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਚੇਤੇ ਰੱਖੀਂ। ਇਸ ਗੱਲ ਨੂੰ ਸਮਝ ਲੈ ਕਿ ਮਾਂ-ਬਾਪ ਸਤਿਕਾਰ ਯੋਗ ਬੜੇ ਚੰਗੇ ਮਿੱਠੇ ਸ਼ਬਦ ਹਨ, ਪਰ ਮੇਰੇ ਰੱਬ ਦਾ ਨਾਮ ਇਸ ਤੋਂ ਵੀ ਮਿੱਠਾ ਹੈ-

*ਗੋਸਾਈ ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ ਮਿਠੜਾ॥*

(ਅੰਗ ੭੩)

ਉਸ ਤੋਂ ਵੀ ਮਿੱਠਾ ਕੌਣ ਹੈ? ਠੀਕ ਹੈ ਮਾਂ ਨੇ ਜਨਮ ਦਿੱਤਾ ਤੇ ਪਿਤਾ ਨੇ ਪਰਵਰਿਸ਼ ਕੀਤੀ, ਪਰ ਅੰਮਾ ਤੇ ਅੱਬਾ ਨਾਲੋਂ ਰੱਬ ਦਾ ਨਾਮ ਮਿੱਠਾ ਹੈ। ਜਿਸ ਮਹਾਂਪੁਰਸ਼ ਨੇ ਸੰਸਾਰ ਦੇ ਰਸ ਤੋਂ ਸ਼ੁਰੂਆਤ ਕੀਤੀ, ਉਸਨੂੰ ਤੱਕਣ ਤੋਂ ਬਾਅਦ ਕਿਹਾ ਕਿ ਸੰਸਾਰ ਦੇ ਲੋਕੋ! ਇਸ ਗੱਲ ਨੂੰ ਦ੍ਰਿੜ ਕਰ ਲਵੋ-

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥*

(ਅੰਗ ੧੩੭੯)

ਕਬੀਰ ਸਾਹਿਬ ਨੇ ਚੱਖਿਆ ਤੇ ਕਹਿਣ ਲੱਗੇ-

*ਰਾਰਾ ਰਸੁ ਨਿਰਸ ਕਰਿ ਜਾਨਿਆ॥*
*ਹੋਇ ਨਿਰਸ ਸੁ ਰਸ ਪਹਿਚਾਨਿਆ॥*
*ਇਹ ਰਸ ਛਾਡੇ ਉਹ ਰਸੁ ਆਵਾ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥* (ਅੰਗ ੩੪੨)

ਇਸ ਨਾਮ ਰਸ ਤੋਂ ਪਹਿਲਾਂ ਬਾਬਾ ਜੀ ਦੇ ਸਾਹਮਣੇ ਜਿਹੜਾ ਪਿਆਲਾ ਆਇਆ ਤਾਂ ਕਹਿਣ ਲੱਗੇ–

*ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ*

ਦੇਖ ਕਿਹੜਾ ਨਸ਼ਾ ਤੂੰ ਲੈ ਕੇ ਆਇਆ ਹੈਂ। ਉਸ ਰੱਸ ਤੋਂ ਉੱਪਰ ਕੋਈ ਰੱਸ ਨਹੀਂ। ਜਿਥੇ–

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥*
*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥੧॥*
*ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥*
*ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥੧॥ ਰਹਾਉ॥*
(ਅੰਗ ੩੬੦)

ਨਾਮ ਰਸ ਤੋਂ ਉਪਰ ਸੰਸਾਰ ਦਾ ਕੋਈ ਰਸ ਨਹੀਂ। ਜਦੋਂ ਪ੍ਰਮਾਤਮਾ ਦਾ ਨਾਮ ਰਸ ਮਨ ਵਿਚ ਟਿਕ ਜਾਵੇ ਤਾਂ—

*ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ॥੩॥*

ਮਾਇਆ ਵਿਚ ਮਸਤ ਹੋਏ ਬੰਦੇ ਨੇ ਹਰਿ ਰਸ ਨੂੰ ਗਵਾ ਲਿਆ ਹੈ। ਕੋਈ ਐਸਾ ਅੰਦਰ ਨਹੀਂ, ਜਿਸ ਵਿਚ ਪ੍ਰਮਾਤਮਾ ਨੇ ਰੱਸ ਚੱਖਣ ਦੀ ਸਮਰੱਥਾ ਨਹੀਂ ਰੱਖੀ ਤੇ ਕੋਈ ਐਸਾ ਅੰਦਰ ਨਹੀਂ ਜਿਸ ਵਿਚ ਦਾਤਾਰ ਜੀ ਨੇ ਅੰਮ੍ਰਿਤ ਨਹੀਂ ਜਗਾਇਆ। ਅਸੀਂ ਬਾਣੀ ਵਿਚ ਬਚਨ ਪੜ੍ਹਦੇ ਹਾਂ ਕਿ—

*ਘਰ ਹੀ ਮਹਿ ਅੰਮ੍ਰਿਤੁ ਭਰਪੂਰ ਹੈ॥*

ਪਰ ਨਾਲ ਹੀ ਬਚਨ ਹੈ–

*ਮਨਮੁਖਾ ਸਾਦੁ ਨ ਪਾਇਆ॥*

(ਅੰਗ ੬੪੪)

ਇਸਦਾ ਮਤਲਬ ਮਨਮੁਖ ਦੇ ਕੋਲ ਹੈ ਜ਼ਰੂਰ, ਪਰ ਇਹ ਸਵਾਦ ਨਹੀ ਚੱਖ ਸਕਿਆ। ਕਬੀਰ ਸਾਹਿਬ ਨੇ ਕਿਹਾ ਹੈ–

*ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰ॥*

*ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਊ ਕਬੀਰ॥*

(ਅੰਗ ੧੩੭੩)

ਤੇਰੇ ਭਾਗ ਚੰਗੇ ਹਨ ਕਿ ਤੂੰ ਪਿਆਲੇ ਭਰ-ਭਰ ਪੀਤੀ। ਮਾਇਆ ਵਿਚ ਮਸਤ ਹੋਏ ਬੰਦੇ ਨੇ ਹਰਿ ਰਸ ਗੁਆ ਦਿੱਤਾ ਤੇ ਫਿਰ ਸਾਕਤਾਂ ਦੇ ਟੋਲੇ ਵਿਚ ਗਿਆ ਤਾਂ ਰੱਸ ਨੇ ਤਾਂ ਖ਼ੁਮਾਰੀ ਦੇਣੀ ਸੀ। ਉਸ ਦਾ ਜ਼ਿਕਰ ਗੁਰੂ ਰਾਮਦਾਸ ਜੀ ਨੇ ਕੀਤਾ ਹੈ-

*ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥*
*ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥*

(ਅੰਗ ੧੩)

ਸਾਕਤਾਂ ਦੇ ਕੋਲ ਗਿਆ ਤਾਂ ਉਥੇ ਹਰੀ ਰਸ ਨਹੀਂ, ਹਉਮੈ ਦੀਆਂ ਸੂਲਾਂ ਸਨ। ਜਿਉਂ ਜਿਉਂ ਜ਼ਿੰਦਗੀ ਦੇ ਪੰਧ ਵਿਚ ਵਿਚਰੇ ਤਿਉਂ ਤਿਉਂ ਉਹ ਸੂਲਾਂ ਦੁੱਖ ਦਿੰਦੀਆਂ ਹਨ।

*ਮਨ ਨ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ॥*

ਮਨ ਦੀ ਜਿੰਦ, ਮਨ ਦਾ ਆਸਰਾ ਪ੍ਰਮਾਤਮਾ ਪ੍ਰਾਣਾਂ ਦਾ ਸੁਆਸਾਂ ਦਾ ਅਤੇ ਦੇਹੀ ਦਾ ਮਾਲਕ ਪ੍ਰਮਾਤਮਾ ਹੈ ਤੇ ਕਹਿਣ ਲੱਗੇ ਜੋ ਮਨ ਦਾ ਮਾਲਕ ਹੈ, ਜੋ ਸੁਆਸਾਂ ਦਾ ਮਲਕ ਹੈ, ਜੋ ਸਰੀਰ ਦਾ ਮਾਲਕ ਹੈ ਉਹ ਤੇਰੇ ਤੋਂ ਦੂਰ ਸਾਰੇ ਸਰੀਰ ਦਾ ਮਾਲਕ ਹੋ ਕੇ ਤੇਰੇ ਵਿਚ ਹੀ ਟਿਕਿਆ ਹੋਇਆ ਹੈ। ਉਹ ਪ੍ਰਕਾਸ਼ ਰੂਪ ਪ੍ਰਮਾਤਮਾ ਇਸ ਦੇਹੀ ਦੇ ਵਿਚ ਮੌਜੂਦ ਤੇਰੇ ਤੋਂ ਉਹ ਦੂਰ ਨਹੀ ਗਿਆ। ਸਭ ਕੁਝ ਬਣਾ ਤੇਰੇ ਅੰਦਰ ਹੀ ਨਿਵਾਸ ਰੱਖਦਾ ਹੈ।

*ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ॥ ੪॥*

ਸਤਿਗੁਰੂ ਫਿਰ ਅਰਦਾਸ ਵਿਚ ਜੁੜੇ। ਹੇ ਪ੍ਰਭੂ ! ਤੁਸੀਂ ਕ੍ਰਿਪਾ ਕਰਕੇ ਹਰਿ ਰਸ ਦੀ ਦਾਤ ਦਿਉ। ਇਹ ਰਸ ਮੈਨੂੰ ਬਖ਼ਸ਼ੋ ਤਾਂ ਮੈ ਰੱਸ ਰੱਸ ਕੇ ਤੇਰੇ ਗੁਣ ਗਾਵਾਂ। ਗੁਰਮੁਖੋ ! ਰੱਸ ਰੱਸ ਵਿਚ ਇਹ ਤਾਂ ਅਰਦਾਸ ਕਰਨੀ ਪੈਂਦੀ ਹੈ ਕਿ ਰੱਸ ਭਰਿਆ ਜਾਵੇ, ਕਿਉਂਕਿ ਜੱਪਣ ਵਾਲਾ ਤਾਂ ਬਹੁਤ ਸੁੰਦਰ ਜੱਪਦਾ ਪਿਆ ਹੈ, ਪਰ ਨਾਮ ਰੱਸ ਬੈਰਾਗੀ ਟਾਵੇਂ ਟਾਵੇਂ ਹੁੰਦੇ ਹਨ। ਸਤਿਗੁਰੂ ਕਹਿੰਦੇ ਹਨ, ਕ੍ਰਿਪਾ ਕਰੋ ਇਹ ਰੱਸ ਮੈਨੂੰ ਵੀ ਦੇ ਦਿਉ। ਮੈਂ ਆਪ ਜੀ ਦੇ ਰੱਸ ਲੈ ਲੈ ਗੁਣ ਗਾਵਾਂ।

*ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ॥*

ਧੰਨ ਗੁਰੂ ਨਾਨਕ ਸਾਹਿਬ ਅਖ਼ੀਰ 'ਤੇ ਮਿਹਰ ਕਰਦੇ ਹਨ ਕਿ ਭਾਈ! ਸਾਧ ਸੰਗਤਿ ਵਿਚ ਜਾ ਕੇ ਨਾਮ ਰੱਸ ਦੀ ਪ੍ਰਾਪਤੀ ਹੈ।

*ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ*
*ਮਿਲਿ ਜਨ ਨਾਨਕ ਨਾਮੁ ਪਰਗਾਸਿ॥*

ਸਾਧ ਸੰਗਤ ਵਿਚ ਜਾ ਕੇ ਜਿਨ੍ਹਾਂ ਨੇ ਨਾਮ ਰੱਸ ਨੂੰ ਚੱਖਿਆ, ਉਹ ਤ੍ਰਿਪਤ ਹਨ, ਉਹ ਭਾਗਾਂ ਵਾਲੇ ਹਨ। ਉਹਨਾਂ ਉੱਤੇ ਮਾਲਕ ਦੀ ਮਿਹਰ ਹੈ।

*ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥ ੫ ॥ ੧੦ ॥*

ਨਾਮ ਰੱਸ ਚੱਖਣ ਵਾਲੇ ਨੂੰ ਜਮਦੂਤ ਵੀ ਦੂਰੋਂ ਦੇਖਕੇ ਚੱਲੇ ਗਏ। ਸਾਹਿਬ ਕਹਿੰਦੇ ਹਨ ਕਿ ਉਹ ਵੱਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਪ੍ਰਮਾਤਮਾ ਦੇ ਨਾਮ ਦੇ ਰੱਸ ਨੂੰ ਚੱਖਿਆ ਹੈ, ਪਰ ਉਹ ਜਿਹੜੇ ਗੁਰੂ ਦੀ ਸ਼ਰਨ ਵਿਚ ਪੈ ਕੇ ਪ੍ਰਮਾਤਮਾ ਦਾ ਨਾਮ ਦ੍ਰਿੜ੍ਹ ਕਰਕੇ ਉਸ ਨਾਮ ਦਾ ਰੱਸ ਮਾਨਣਗੇ। ਗੁਰਮੁਖੋ! ਆਉ ਯਤਨ ਕਰੀਏ ! ਇੰਦਰੀਆਂ ਦੇ ਆਪੋ ਆਪਣੇ ਰੱਸ ਹਨ। ਅੱਖਾਂ ਦਾ ਆਪਣਾ, ਕੰਨਾਂ ਦਾ ਆਪਣਾ, ਜੀਭ ਦਾ ਆਪਣਾ। ਜਿਸ ਤਨ ਨੂੰ ਇੰਨੇ ਰੋਗ ਲੱਗੇ ਹਨ, ਉਸਦਾ ਬਚਾਅ ਕਿਵੇਂ ਹੋਵੇਗਾ। ਅਰਦਾਸ ਕਰੀਏ ਸੱਚੇ ਪਾਤਿਸ਼ਾਹ ਮੇਹਰ ਕਰੋ। ਅੰਦਰ ਦਾ ਰੱਸ ਬਖ਼ਸ਼ੋ, ਕਿਉਂਕਿ ਤੁਸੀਂ ਕ੍ਰਿਪਾ ਕਰੋਗੇ ਤਾਂ ਇਕ ਖਿਨ ਵਿਚ ਰੱਸ ਭਰਿਆ ਜਾ ਸਕਦਾ ਹੈ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਕ੍ਰਿਪਾਲੂ ਸਾਧ ਸੰਗਤ ਜੀ ਆਪ ਜੀ ਨੇ ਕ੍ਰਿਪਾ ਕਰਕੇ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥



# ਸੇਵਾ ਸਫਲੁ ਹੈ

ਸਲੋਕੁ ਮਃ ੩ ॥

ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥
ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥ ੧ ॥

ਮਃ ੩ ॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥
ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥
ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥
ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥
ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥
ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥
ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ॥
ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥ ੨ ॥

ਪਉੜੀ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥

(ਅੰਗ ੬੪੪)

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਸਤਿਨਾਮ ਧੰਨ ਵਾਹਿਗੁਰੂ ਸਾਹਿਬ ਜੀਉ।

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*

(ਅੰਗ ੨੫੬)

ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਸੰਗੀ ਜਨੋਂ! ਅੱਜ ਦਾ ਇਹ ਪਾਵਨ ਪਵਿੱਤਰ ਹੁਕਮ ਸੋਰਠਿ ਰਾਗ ਦੀ ਵਾਰ ਵਿਚ ਹੈ ਅਤੇ ਇਸ ਵਾਰ ਵਿਚ ੨੯ ਪਉੜੀਆਂ ਅਤੇ ੫੮ ਸਲੋਕ ਹਨ। ਹਰ ਇਕ ਪਉੜੀ ਦੇ ਨਾਲ ੨-੨ ਸਲੋਕ ਹਜ਼ੂਰ ਨੇ ਦਰਜ ਕੀਤੇ ਹਨ। ਅੱਜ ਵੀ ਜੋ ਅੰਮ੍ਰਿਤ ਬਚਨ ਆਪ ਨੇ ਸਰਵਨ ਕੀਤੇ ਹਨ, ਇਸ ਪਵਿੱਤਰ ਪਉੜੀ ਦੇ ਨਾਲ ਵੀ ੨ ਸਲੋਕ ਹਨ। ਅੱਜ ਦੀ ਵੀਚਾਰ ਦਾ ਧੁਰਾ ਕੀ ਹੋਵੇਗਾ, ਇਹ ਸੰਖੇਪ ਵਿਚ ਅਰਜ਼ ਜ਼ਰੂਰ ਆਰੰਭ ਵਿਚ ਕਰ ਦੇਵਾਂ। ਪਹਿਲੇ ਸਲੋਕ ਵਿਚ ਧੰਨ ਗੁਰੂ ਅਮਰਦਾਸ ਜੀ ਨੇ ਕ੍ਰਿਪਾ ਕੀਤੀ ਹੈ ਕਿ ਜੇਕਰ ਕੋਈ ਮਨੁੱਖ ਆਪਣਾ ਚਿੱਤ ਟਿਕਾਅ ਕੇ ਗੁਰੂ ਦੀ ਸੇਵਾ ਕਰੇ ਤਾਂ ਸਤਿਗੁਰੂ ਦੀ ਕੀਤੀ ਸੇਵਾ ਸਫਲ ਹੈ। ਸਾਹਿਬ ਨੇ ਪਹਿਲਾ ਬਚਨ ਇਹ ਕਿਹਾ ਕਿ ਇਕ ਤਾਂ ਮਨ ਇੱਛਤ ਫਲ ਤੈਨੂੰ ਮਿਲਣਗੇ ਤੇ ਦੂਸਰਾ ਪਿਆਰਿਆ ! ਜਿਹੜੀ ਹਉਮੈ ਦੀ ਬੀਮਾਰੀ ਕਈ ਜਨਮਾਂ ਤੋਂ ਨਾਲ ਤੁਰੀ ਆਉਂਦੀ ਹੈ, ਸੇਵਾ ਕਰਨ ਵਾਲੇ ਦੇ ਅੰਦਰੋਂ ਹਉਮੈ ਦਾ ਰੋਗ ਚਲਾ ਜਾਂਦਾ ਹੈ। ਇਹ ਦਾਤ ਮਿਲੇਗੀ। ਜਿਹੜਾ ਇਸਤੋਂ ਅਗਲਾ ਸਲੋਕ ਹੈ, ਉਸ ਵਿਚ ਦਾਤਾਰ ਜੀ ਨੇ ਮਨ ਨੂੰ ਜਿੱਤਣ ਦੀ ਗੱਲ ਕਹੀ ਹੈ। ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਮਨਮੁਖ ਬੰਦੇ ਆਪਣੇ ਮਨ ਨੂੰ ਜਿੱਤ ਨਾ ਸਕੇ, ਕਿਉਂਕਿ ਉਹਨਾਂ ਦਾ ਮਨ ਦੂਜੇ ਕਰਮਾਂ ਵਿਚ ਖਚਤ ਹੈ। ਨਾਲ ਇਹ ਬਚਨ ਕਿਹਾ ਕਿ ਜੇਕਰ ਕੋਈ ਤੀਰਥ ਇਸ਼ਨਾਨ ਕਰੇ, ਜੇਕਰ ਕੋਈ ਵਿੱਦਿਆ ਪੜ੍ਹ ਕੇ ਲੋਕਾਂ ਦੇ ਘਰਾਂ ਵਿਚ ਪੜ੍ਹਾਉਣ ਚਲਾ ਜਾਏ, ਜੇ ਕੋਈ ਅਨੇਕਾਂ ਤਰ੍ਹਾਂ ਦੇ ਹਠਿ ਕਰਮ ਕਰੇ ਤਾਂ ਕੀ ਉਹ ਮਨ ਨੂੰ ਜਿੱਤ ਸਕੇਗਾ ? ਸਾਹਿਬ ਨੇ ਕਿਹਾ ਕਦਾਚਿਤ ਨਹੀਂ। ਮਨ ਕੇਵਲ ਉਹੀ ਜਿੱਤ ਸਕਦੇ ਹਨ, ਜਿਨ੍ਹਾਂ ਦੇ ਅੰਦਰ ਮੇਰੇ ਵਾਹਿਗੁਰੂ ਜੀ ਦਾ ਨਿਰਮਲ ਭਉ ਪੈਦਾ ਹੋ ਜਾਏ। ਪਉੜੀ ਵਿਚ ਧੰਨ ਗੁਰੂ ਰਾਮਦਾਸ ਜੀ ਨੇ ਮੇਹਰ ਕੀਤੀ ਤੇ ਕਹਿਣ ਲੱਗੇ ਪਿਆਰਿਉ! ਇਹ ਸੰਸਾਰ ਦੇ ਦਿੱਸਦੇ ਰਾਜੇ ਅਮੀਰ ਜਿਹੜੇ ਅੱਜ ਪਦਵੀਆਂ 'ਤੇ ਬੈਠੇ ਹਨ, ਬੜੇ ਮਾਣ ਨਾਲ ਜਿਉਂਦੇ ਹਨ, ਪਰ ਸਿਰਫ਼ ਚਾਰ ਦਿਨ ਦੀ ਖੇਡ ਹੈ। ਕੁਸੰਭੇ ਦਾ ਫੁੱਲ ਖਿੜਿਆ ਬੜਾ ਚੰਗਾ ਹੈ, ਪਰ ਇਹੋ ਜਿਹੇ ਪਾਪ ਕਰਨ ਵਾਲੇ ਜਦੋਂ ਦੁਨੀਆਂ ਵਿਚੋਂ ਤੁਰਦੇ ਹਨ ਤਾਂ ਪਾਪਾਂ ਨਾਲ ਇਕੱਠਾ ਕੀਤਾ ਹੋਇਆ ਧਨ ਨਾਲ ਨਹੀ ਜਾਂਦਾ, ਪਰ ਕੀਤੇ ਉਹਨਾਂ ਪਾਪਾਂ ਦੀਆਂ ਪੰਡਾਂ ਬੰਨ੍ਹ ਕੇ ਜ਼ਰੂਰ ਲੈ ਜਾਂਦੇ ਹਨ। ਆਉ ਤਿੰਨੇ ਬਚਨਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਦੀ ਰੌਸ਼ਨੀ ਵਿਚ ਆਪਾਂ ਵਿਚਾਰ ਸਕੀਏ। ਆਪ ਸਮੂਹ ਸਾਧ ਸੰਗਤ ਕ੍ਰਿਪਾ ਕਰੋ ਅਤੇ ਇਕਾਗਰਤਾ ਬਖ਼ਸ਼ਣ ਦੀ ਰਹਿਮਤ ਕਰਨੀ।

ਆਪਣੇ ਮਨ ਨੂੰ ਸੱਚੀ ਮੁੱਚੀ ਟਿਕਾਣ ਦਾ ਯਤਨ ਕਰੀਏ। ਟਿੱਕੇਗਾ ਤਾਂ ਜੇ ਅੰਦਰ ਉੱਠਦੇ ਹੋਏ ਫੁਰਨਿਆਂ 'ਤੇ ਕਾਬੂ ਪਾਈਏ। ਆਪ ਜੀ ਬਖ਼ਸ਼ੋ ਅਸੀਸ ਅਤੇ ਉਚਾਰਨ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ !

*ਸਲੋਕ ਮ: ੩॥ ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*

ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਅੱਜ ਦੇ ਇਸ ਪਵਿੱਤਰ ਹੁਕਮ ਵਿਚ ਆਰੰਭਿਕ ਜੋ ਬਚਨ ਸਾਡੀ ਝੋਲੀ ਵਿਚ ਪਾਏ ਹਨ, ਉਸ ਵਿਚ ਬਖ਼ਸ਼ਿਸ਼ ਕੀਤੀ ਹੈ ਕਿ ਭਾਈ ! ਸਤਿਗੁਰੂ ਦੀ ਕੀਤੀ ਹੋਈ ਸੇਵਾ ਫਲ ਸਹਿਤ ਹੈ, ਪਰ ਸ਼ਰਤ ਹੈ ਕਿ ਜੇ ਕੋਈ ਇਨਸਾਨ ਆਪਣੇ ਅੰਦਰ ਨੂੰ ਟਿਕਾਅ ਕੇ, ਚਿੱਤ ਲਾ ਕੇ ਸਮਰੱਥ ਸਤਿਗੁਰੂ ਦੀ ਸੇਵਾ ਕਰੇ।

*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*

ਸਤਿਗੁਰੂ ਦੀ ਸੇਵਾ ਦੇ ਨਾਲ ਅੰਦਰ ਦੇ ਜਿਤਨੇ ਵੀ ਮਨ ਇੱਛਤ ਫੁਰਨੇ ਹਨ, ਸਤਿਗੁਰੂ ਉਹ ਮਨ ਭਾਵਨਾ ਨੂੰ ਦੇਖਕੇ ਫਲ ਲਾਉਂਦੇ ਹਨ ਤੇ ਸੇਵਾ ਕਰਨ ਵਾਲੇ ਦੇ ਅੰਦਰੋਂ ਹਉਮੈ ਆਪਣੇ ਆਪ ਹੀ ਬਿਨਸ ਜਾਂਦੀ ਹੈ। ਵਿਚਾਰ ਦਾ ਜੋ ਅੱਜ ਧੁਰਾ ਹੈ, ਉਹ ਅਸਲ ਵਿਚ ਇਹਨਾਂ ਪਵਿੱਤਰ ਦੋ ਬਚਨਾਂ ਨੂੰ ਆਧਾਰ ਬਣਾ ਆਪ ਨਾਲ ਸਾਂਝ ਪਾਉਣੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਆਪ ਜੀ ਪੜ੍ਹਦੇ ਹੋ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਵਾਰ ਵਾਰ ਸਾਨੂੰ ਸੇਵਾ ਕਰਨ ਦੀ ਭਾਵਨਾ ਨਾਲ ਸੇਵਾ ਕਰਨ ਦੀ ਤਾਕੀਦ ਕੀਤੀ ਹੈ। ਸਾਨੂੰ ਪ੍ਰੇਰਨਾ ਦਿੱਤੀ ਕਿ ਸੰਸਾਰ ਵਿਚ ਵਿਚਰਦਿਆਂ ਆਮ ਮਨੁੱਖ ਜੋ ਵੀ ਕਰਮ ਕਰਦਾ ਹੈ, ਉਹ ਤਕਰੀਬਨ ਹਉਮੈ ਦੇ ਯੁਕਤ ਹੁੰਦਾ ਹੈ। ਸੇਵਾ ਇਕ ਐਸੀ ਦਾਤਾਰ ਦੀ ਦਾਤ ਹੈ ਕਿ ਜਿਹੜੀ ਸਾਡੀ ਅੰਦਰ ਦੀ ਹਉਮੈ ਨੂੰ ਖ਼ਤਮ ਕਰਦੀ ਹੈ। ਸੇਵਾ ਭਾਵਨਾ ਨਾਲ ਕੋਈ ਕਰੇ ਤਾਂ ਉਸ ਦੇ ਅੰਦਰ ਦੀ ਮੈਲ ਉਤਰੇਗੀ, ਪਰ ਇਥੇ ਸਤਿਗੁਰੂ ਨੇ ਦੋ ਬਚਨ ਕਹੇ ਹਨ- ਇਕ ਤਾਂ ਜਿਹੜਾ ਚਿੱਤ ਲਾ ਕੇ ਸੇਵਾ ਕਰੇਗਾ, ਉਸਨੂੰ ਸਫਲਤਾ ਮਿਲੇਗੀ। ਇਥੇ ਖ਼ਿਆਲ ਉਪਜਦਾ ਹੈ ਕਿ ਸੇਵਾ ਤਾਂ ਆਪਾਂ Physical ਤੌਰ 'ਤੇ ਆਪਣੇ ਹੱਥਾਂ ਨਾਲ ਕਰਦੇ ਹਾਂ। ਅਸੀਂ ਝਾੜੂ ਆਪਣੇ ਹੱਥਾਂ ਨਾਲ ਦੇਂਦੇ ਹਾਂ, ਚਿੱਤ ਦਾ ਉਥੇ ਕੀ ਕੰਮ ? ਜੇ ਅਸੀਂ ਗੁਰੂ ਕੇ ਲੰਗਰ ਵਿਚ ਭਾਂਡੇ ਮਾਂਜਦੇ ਹਾਂ ਤਾਂ ਭਾਂਡੇ ਹੱਥਾਂ ਨਾਲ ਮਾਂਜਦੇ ਪਏ ਹਾਂ ਉਥੇ ਚਿਤ ਨਾਮ ਦਾ ਕੀ ਭਾਵ ? ਜੇ ਆਪਾਂ ਸਤਿਗੁਰੂ ਦੇ ਘਰ ਵਿਚ ਤੱਪੜ ਝਾੜਦੇ ਹਾਂ ਤਾਂ ਉਥੇ ਵੀ ਅਸੀਂ ਆਪਣੇ ਹੱਥਾਂ ਨਾਲ ਇਹ ਕਰਮ ਕਰਦੇ ਹਾਂ। ਪਰ ਸਤਿਗੁਰੂ ਇਹ ਕ੍ਰਿਪਾ ਕਰਕੇ ਦੱਸੋ ਕਿ ਚਿੱਤ ਲਾ ਕੇ ਸੇਵਾ ਦਾ ਅਰਥ ਕੀ ਹੈ ? ਕੀ ਉਸ ਵੇਲੇ ਝਾੜੂ ਲਾਉਂਦਿਆਂ ਚਿੱਤ ਝਾੜੂ ਵਿਚ ਰੱਖੀਏ ? ਕੀ ਆਪਾਂ ਗੁਰੂ ਜੀ ਦੇ ਘਰ ਦੇ ਵਿਚ ਸਫ਼ਾਈ ਸੇਵਾ ਕਰਦਿਆਂ ਕੋਈ ਵੀ ਸੇਵਾ ਕਰੀਏ ਤਾਂ ਕੀ ਉਸ ਸੇਵਾ ਵਿਚ ਆਪਣੇ ਇੰਦਰਿਆਂ ਨੂੰ, ਆਪਣੇ ਚਿੱਤ ਨੂੰ ਟਿਕਾਈਏ ? ਗੁਰਮੁਖੋ ! ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਦੋ ਤਰ੍ਹਾਂ ਦੀ ਸੇਵਾ ਪ੍ਰਵਾਨ ਕੀਤੀ ਹੈ— ਇਕ ਬਾਹਰੀ ਸੇਵਾ, ਦੂਜੀ ਅੰਦਰੂਨੀ ਸੇਵਾ। ਬਾਹਰੀ ਸੇਵਾ ਤਾਂ ਕਈ ਵਾਰੀ ਸਾਨੂੰ ਨਜ਼ਰ ਆ ਪੈਂਦੀ ਹੈ, ਪਰ ਅੰਦਰ ਦੀ ਸੇਵਾ ਕੇਵਲ ਉਹ ਕਰਦੇ

ਹਨ ਜਿਨ੍ਹਾਂ ਨੂੰ ਦਾਤਾਰ ਨੇ ਅੰਦਰ ਦੀ ਭਾਵਨਾ ਦੀ ਬਖ਼ਸ਼ਿਸ਼ ਕੀਤੀ ਹੈ। ਮਨ ਹੱਠ ਕਰਕੇ ਨਹੀਂ। ਬੱਧਾ ਚੱਟੀ ਉਹ ਸੇਵਾ ਨਹੀਂ ਕਰਦੇ। ਬਾਹਰ ਦੀ ਸੇਵਾ ਅਸੀਂ ਸਰੀਰ ਦੇ ਅੰਗਾਂ ਨਾਲ ਕਰਦੇ ਹਾਂ ਤੇ ਅੰਦਰ ਦੀ ਸੇਵਾ ਤਾਂ ਪਿਆਰਿਓ! ਹੱਥੀਂ ਸੇਵਾ ਕਰਦਿਆਂ ਹੋਇਆਂ ਆਪਣੇ ਅੰਦਰ ਨੂੰ ਖਿਨ ਖਿਨ ਗੁਰੂ ਦੇ ਸ਼ਬਦ ਵਿਚ ਜੋੜਨਾ ਹੈ। ਇਹ ਹੈ ਚਿੱਤ ਲਾ ਕੇ ਸੇਵਾ ਕਰਨੀ। ਆਪਣੇ ਚਿੱਤ ਨੂੰ ਬੱਧਾ-ਚੱਟੀ ਨਹੀਂ। ਜੋ ਗੁਰੂ ਕਹਿੰਦੇ ਹਨ, ਉਸਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਹੈ ਤੇ ਫਿਰ ਪਿਆਰਿਓ ! ਸੇਵਾ ਕਰਦਿਆਂ ਕੋਈ ਵੀ ਪਲ ਐਸਾ ਨਾ ਨਿਕਲੇ ਕਿ ਜਦੋਂ ਸਾਡੇ ਅੰਦਰ ਵਾਲਾ ਚਿੱਤ ਗੁਰੂ ਦੇ ਸ਼ਬਦ ਤੋਂ ਦੂਰ ਹੋਵੇ। ਸਤਿਗੁਰੂ ਨੇ ਬਾਣੀ ਵਿਚ ਸੇਵਾ, ਸੇਵਾਦਾਰ ਤੇ ਸੇਵਾ ਕਰਕੇ ਮਿਲਦੀਆਂ ਹੋਈ ਦਾਤਾਂ ਤਿੰਨਾਂ ਦਾ ਜ਼ਿਕਰ ਕੀਤਾ ਹੈ। ਹੁਣ ਚਿੱਤ ਲਾ ਕੇ ਸੇਵਾ ਆਪਾਂ ਕਿਵੇਂ ਕਰੀਏ ? ਸੇਵਾਦਾਰ ਦਾ ਜੀਵਨ ਕੈਸਾ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਦਾਤਾਰ ਨੇ ਦੋ ਉਦਾਹਰਣਾਂ ਦਿੱਤੀਆਂ ਹਨ। ਹਜ਼ੂਰ ਮੇਹਰ ਕਰਦੇ ਹਨ। ਇਕ ਤਾਂ ਉਹ ਹਨ ਸੇਵਾ ਕਰਨ ਵਾਲੇ ਜਿਹੜੇ ਮਾਨੋ ਚਾਕਰ ਦੀ ਤਰ੍ਹਾਂ ਆਉਂਦੇ ਹਨ ਤੇ ਗੁਰੂ ਚਰਨਾਂ ਵਿਚ ਆਪਣੀ ਚਾਕਰੀ ਦੇ ਢੰਗ ਨਾਲ ਸੇਵਾ ਕਰਦੇ ਹਨ ਤੇ ਦੂਸਰੇ ਉਹ ਹਨ ਜਿਹੜੇ ਚਾਕਰ ਬਣਕੇ ਨਹੀਂ, ਨੌਕਰ ਬਣਕੇ ਨਹੀਂ, ਸਤਿਗੁਰ ਦੇ ਦਰ ਦੇ ਲਾਲੇ ਗੋਲੇ ਬਣ ਕੇ ਆਉਂਦੇ ਹਨ ਤੇ ਸੇਵਾ ਕਰਕੇ ਵੀ ਅਰਦਾਸ ਕਰਦੇ ਹਨ- ਦਾਤਾ ਜੀ ! ਕ੍ਰਿਪਾ ਕਰਕੇ ਬਖ਼ਸ਼ ਦੇਈਂ। ਜਿਤਨੀ ਭਾਵਨਾ ਨਾਲ ਸੇਵਾ ਕਰਨੀ ਸੀ, ਤੇਰੇ ਘਰ ਦਾ ਲੂਣ ਖਾ ਕੇ ਹਰਾਮ ਕਰ ਗਿਆ। ਕ੍ਰਿਪਾ ਕਰ, ਮੈਨੂੰ ਚਿੱਤ ਲਾ ਕੇ ਸੇਵਾ ਕਰਨ ਦੀ ਦਾਤ ਬਖ਼ਸ਼। ਦੇਖੋ ਦੋ ਪ੍ਰਮਾਣ ਹਨ ਹਜ਼ੂਰ ਦੀ ਬਾਣੀ ਵਿਚ। ਇਕ ਤਾਂ ਆਸਾ ਦੀ ਵਾਰ ਵਿਚ ਹੀ ਅੰਮ੍ਰਿਤ ਬਚਨ ਰੋਜ਼ਾਨਾ ਆਪ ਸੁਣਦੇ ਹੋ। ਸਾਹਿਬ ਕਹਿੰਦੇ ਹਨ ਕਿ ਜੇਕਰ ਕੋਈ ਨੌਕਰ ਕਿਸੇ ਮਾਲਕ ਦੇ ਘਰ ਦੀ ਨੌਕਰੀ ਚਾਕਰੀ ਕਰਦਾ ਹੈ ਤਾਂ ਚਾਕਰ ਚਿੱਤ ਲਾ ਕੇ ਚਾਕਰੀ ਕਰੇ ਤਾਂ ਮਾਲਕ ਖ਼ੁਸ਼ ਹੋ ਕੇ ਜਿਤਨੀ ਉਸਦੀ ਰੋਜ਼ਾਨਾ ਦੀ ਦਿਹਾੜੀ ਹੈ ਜਾਂ ਜਿਤਨੀ ਉਸਦੀ ਤਨਖ਼ਾਹ ਬਣਦੀ ਹੈ, ਉਸਦੀ ਮਿਹਨਤ ਤੋਂ ਵੀ ਕਈ ਗੁਣਾ ਵੱਧ ਉਸਦੀ ਝੋਲੀ ਵਿਚ ਦਾਤ ਪਾ ਦਿੰਦਾ ਹੈ। ਪਿਆਰਿਓ ! ਜੇ ਕੋਈ ਚਾਕਰ ਆਪਣੇ ਨਾਲ ਸ਼ਬਦ ਤਾਂ ਲਾਏ ਮੈਂ ਮਾਲਕ ਦੀ ਚਾਕਰੀ ਕਰਦਾ ਹਾਂ, ਪਰ ਮਾਲਕ ਦੇ ਸਾਹਮਣੇ ਹੋ ਕੇ ਉਸਦੀ ਬਰਾਬਰਤਾ ਕਰਕੇ ਉਸਦੇ ਸਾਹਮਣੇ ਬੋਲੇ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪਿਆਰਿਆ ! ਤੈਨੂੰ ਦਾਤ ਤਾਂ ਕੀ ਮਿਲਣੀ ਹੈ, ਤੇਰੇ ਅੰਦਰ ਦੀ ਹਉਮੈ ਕਰਕੇ ਅਤੇ ਤੇਰੀ ਮਤ ਥੋੜ੍ਹੀ ਹੋਣ ਕਰਕੇ ਕੀਤੀ ਹੋਈ ਚਾਕਰੀ ਵੀ ਵਿਅਰਥ ਜਾ ਸਕਦੀ ਹੈ। ਸਤਿਗੁਰ ਜੀ ਫ਼ਰਮਾਉਂਦੇ ਹਨ-

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*

ਖਸਮ ਦੇ ਹੁਕਮ ਵਿਚ, ਖਸਮ ਦੀ ਰਜ਼ਾ ਵਿਚ ਤੇ ਖਸਮ ਦੇ ਭਾਣੇ ਵਿਚ ਤੁਰੇ।

*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*

ਜੇ ਭਾਵਨਾ ਨਾਲ ਚਾਕਰੀ ਕਰੇ ਤਾਂ ਉਸਦੀ ਤਨਖ਼ਾਹ ਤੋਂ ਕਈ ਗੁਣਾ ਵੱਧ ਉਸਨੂੰ

ਦੌਲਤ ਮਿਲ ਗਈ। ਪਰ ਨਾਲ ਬਚਨ ਕੀਤਾ-

*ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥*
*ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥*

(ਅੰਗ ੪੭੪)

ਜਿਸਨੂੰ ਇੰਨਾ ਇਨਾਮ, ਇੰਨੀ ਇੱਜ਼ਤ ਮਿਲਣੀ ਸੀ ਤੇ ਪਿਆਰਿਉ! ਉਹ ਸੇਵਾ ਕਰਨ ਵਾਲਾ, ਚਾਕਰੀ ਕਰਨ ਵਾਲਾ, ਆਪਣੇ ਆਪ ਨੂੰ ਗੁਰੂ ਦਾ ਨੌਕਰ ਕਹਾਉਣ ਵਾਲਾ ਜਦੋਂ ਖਸਮ ਦੀ ਚਾਕਰੀ ਚਿੱਤ ਲਾ ਕੇ ਨਹੀਂ ਕਰਦਾ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸਦੇ ਮੂੰਹ 'ਤੇ ਚੋਟਾਂ ਪੈਂਦੀਆਂ ਹਨ। ਉਸਨੂੰ ਅਸੀਸਾਂ ਨਹੀਂ ਮਿਲਦੀਆਂ। ਪਰ ਨਾਲ ਮੇਹਰ ਕਰਕੇ ਬਚਨ ਕਹੇ ਹਨ-

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*

ਚਾਕਰੀ ਵੀ ਕਰੇ ਤੇ ਮਾਲਕ ਦੇ ਸਾਹਮਣੇ ਖਲੋ ਕੇ ਅਹੰਕਾਰ ਦੇ ਬੋਲ ਵੀ ਬੋਲੇ।

*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*

ਚਿੱਤ ਲਾ ਕੇ ਚਾਕਰੀ ਸੇਵਾ ਕੀ ਹੈ? ਸਾਹਿਬ ਕਹਿੰਦੇ ਹਨ-

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*

(ਅੰਗ ੪੭੪)

ਜਿਹੜਾ ਹਉਮੈ ਨੂੰ ਗਵਾ ਦੇਵੇ, ਆਪਣੀ ਅੰਦਰ ਦੀ ਮਮਤਾ ਨੂੰ ਬਿਲਕੁਲ ਤਿਆਗ ਦੇਵੇ ਤਾਂ ਇਹੋ ਜਿਹੇ ਸੇਵਾ ਕਰਨ ਵਾਲੇ ਚਾਕਰ ਨੂੰ ਗੁਰੂ ਦੇ ਘਰ ਵਿਚ ਮਾਣ ਮਿਲਦਾ ਹੈ, ਇੱਜ਼ਤ ਮਿਲਦੀ ਹੈ। ਕੌਣ ਹੈ ਸਫਲ ਸੇਵਕ? ਕਿਵੇਂ ਉਸਨੇ ਮਾਲਕ ਦੀ ਸੇਵਾ ਕੀਤੀ ਤੇ ਉਸ ਸਫਲ ਸੇਵਕ ਦਾ ਜੀਵਨ ਕੀ ਹੈ-

*ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥*

ਜਿਸਨੇ ਸੱਚੇ ਪ੍ਰਮਾਤਮਾ ਵਾਹਿਗੁਰੂ ਜੀ ਨੂੰ ਧਿਆਇਆ, ਜਿਸਨੇ ਸਿਮਰਨ ਕੀਤਾ, ਮੇਰੇ ਮਾਲਕ ਨੇ ਕ੍ਰਿਪਾ ਕਰਕੇ ਸਿਮਰਨ ਕਰਨ ਵਾਲੇ ਦੇ ਅੰਦਰ ਸੰਤੋਖ ਭਰ ਦਿੱਤਾ ਤੇ ਪਿਆਰਿਉ! ਜਦੋਂ ਸੰਤੋਖੀ ਬੰਦਾ ਸੇਵਾ ਕਰਦਾ ਹੈ ਤਾਂ ਉਸ ਦਾ ਅੰਦਰ ਇੰਨਾ ਟਿੱਕ ਜਾਂਦਾ ਹੈ ਕਿ ਕਿਸੇ ਵੀ ਤਰ੍ਹਾਂ ਦੀ ਤਮ੍ਹਾ ਦਾ, ਹਉਮੈ ਦਾ, ਲਾਲਚ ਦਾ ਉਸਦੇ ਮਨ ਅੰਦਰ ਫੁਰਨਾ ਵੀ ਨਹੀਂ ਉਠਦਾ-

*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*

ਸਫਲ ਸੇਵਕ ਕਦੀ ਵੀ ਮੰਦੇ ਰਸਤੇ 'ਤੇ ਨਹੀਂ ਤੁਰਦਾ। ਉਹ ਚੰਗੀ ਕਿਰਤ ਕਰਦਾ ਹੈ ਤੇ ਆਪਣੀ ਜ਼ਿੰਦਗੀ ਵਿਚ ਧਰਮ ਨੂੰ ਕਮਾਉਂਦਾ ਹੈ।

*ਓਨ੍ਹੀ ਦੁਨੀਆ ਤੋੜੇ ਬੰਧਨਾ*

ਸੰਸਾਰ ਦੇ ਬੰਧਨ ਸੇਵਾ ਕਰਨ ਵਾਲਾ ਤੋੜ ਦਿੰਦਾ ਹੈ। ਸਾਹਿਬ ਕਹਿੰਦੇ ਹਨ ਕਿ ਉਸਨੂੰ ਨਾ ਤਾਂ ਸੰਸਾਰ ਤੋਂ ਕੋਈ ਜਕੜ ਤੇ ਨਾ ਕੋਈ ਸੰਸਾਰ ਦੀ ਪਕੜ ਹੈ। ਸੇਵਾ ਕਰਨ ਵਾਲੇ ਦਾ ਮਕਸਦ ਕੇਵਲ ਆਪਣੇ ਗੁਰੂ ਨੂੰ, ਆਪਣੇ ਪਿਆਰੇ ਨੂੰ ਰੀਝਾਣਾ ਹੈ-

*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*

ਸੇਵਾਦਾਰ ਦਾ ਅਜਿਹਾ ਜੀਵਨ ਹੈ ਕਿ ਉਹ ਕੇਵਲ ਜ਼ਬਾਨ ਦੇ ਰਸ ਹੀ ਨਹੀਂ, ਕੇਵਲ ਆਪਣੇ ਉਦਰ (ਪੇਟ) ਨੂੰ ਭਰਨ ਵਾਸਤੇ ਨਹੀਂ, ਸੇਵਾ ਕਰਨ ਵਾਲਾ ਮੰਦੇ ਰਸਤੇ 'ਤੇ ਨਹੀਂ ਤੁਰਦਾ। ਸੰਸਾਰ ਦੇ ਬੰਧਨਾਂ ਤੋਂ ਮੁਕਤ ਹੈ ਤੇ ਉਹ ਸੰਸਾਰ ਵਿਚ ਕੇਵਲ ਖਾਣ ਵਾਸਤੇ ਨਹੀਂ ਜਿਉਂਦਾ।

*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*

ਤੇ ਸੇਵਾ ਕਰਦਿਆਂ ਕਰਦਿਆਂ ਪਿਆਰਿਓ ! ਇਕ ਦਿਨ

*ਵਡਿਆਈ ਵਡਾ ਪਾਇਆ॥* (ਅੰਗ ੪੬੭)

ਸੇਵਾਦਾਰ ਹੱਥੀਂ ਸੇਵਾ ਕਰਦਾ ਹੈ ਚਿੱਤ ਨਾਲ ਤੇ ਆਪਣੇ ਗੁਰੂ ਦੇ ਸ਼ਬਦ ਨੂੰ ਕਮਾਉਂਦਾ ਹੈ। ਵਡਿਆਈ ਕਰਦਾ ਕਰਦਾ ਇਕ ਦਿਨ ਉਹ ਵੱਡੇ ਵਿਚ ਸਮਾ ਜਾਂਦਾ ਹੈ। ਸੇਵਾਦਾਰ ਇਕ ਦਿਨ ਸੁਆਮੀ ਵਿਚ ਅਭੇਦ ਹੋ ਜਾਂਦਾ ਹੈ। ਫਿਰ ਬੇਨਤੀ ਕਰਾਂ, ਸਤਿਗੁਰੂ ਦੀ ਸੇਵਾ ਨਿਸਫਲ ਨਹੀਂ। ਹਾਂ, ਥੋੜ੍ਹੀਆਂ ਜਿਹੀਆਂ ਗੱਲਾਂ ਜ਼ਰੂਰ ਚੇਤੇ ਰੱਖਣ ਵਾਲੀਆਂ ਹਨ, ਜੋ ਗੁਰੂ ਗ੍ਰੰਥ ਸਾਹਿਬ ਨੇ ਬਾਣੀ ਵਿਚ ਸਾਨੂੰ ਦਰਸਾਈਆਂ ਹਨ। ਦੇਖੋ ਅਸੀਂ ਰੋਗ ਦੂਰ ਕਰਨ ਲਈ ਕੋਈ ਵੀ ਦਵਾਈ ਖਾਂਦੇ ਹਾਂ। ਕਿਸੇ ਵੀ ਡਾਕਟਰ, ਵੈਦ ਜਾਂ ਹਕੀਮ ਕੋਲ ਜਾਓ ਤਾਂ ਉਹ ਦਵਾਈ ਖਾਣ ਵਾਸਤੇ ਤਾਕੀਦ ਕਰੇਗਾ। ਦਵਾਈ ਦਾ ਢੰਗ ਤਰੀਕਾ ਵੀ ਦੱਸੇਗਾ, ਪਰ ਜਿਥੇ ਦਵਾਈ ਵਿਚ ਤਾਕਤ ਤੇ ਸਮਰਥਾ ਹੈ, ਉਥੇ ਡਾਕਟਰ ਨਾਲ ਇਹ ਗੱਲ ਵੀ ਕਹੇਗਾ ਕਿ ਸੱਜਣਾ ! ਦਵਾਈ ਤੇਰੇ 'ਤੇ ਅਸਰ ਜ਼ਰੂਰ ਕਰੇਗੀ ਪਰ ਦਵਾਈ ਦੇ ਨਾਲ-ਨਾਲ ਇਹਨਾਂ ਚੀਜ਼ਾਂ ਦਾ ਪ੍ਰਹੇਜ਼ ਜ਼ਰੂਰ ਰੱਖ ਲਵੀਂ। ਜੇਕਰ ਵੈਦ ਕੋਲੋਂ ਦਵਾਈ ਲੈ ਵੀ ਲਈ, ਨੇਮ ਨਾਲ ਉਹ ਦਵਾਈ ਖਾ ਵੀ ਲਈ, ਪਰ ਜਿਹੜੀਆਂ ਚੀਜ਼ਾਂ ਦਾ ਉਸਨੇ ਪ੍ਰਹੇਜ਼ ਤੇ ਸੰਜਮ ਕਰਨ ਲਈ ਸਾਨੂੰ ਕਿਹਾ ਸੀ, ਆਪਾਂ ਉਹ ਸੰਜਮ ਤੇ ਪ੍ਰਹੇਜ਼ ਨਹੀਂ ਕੀਤਾ ਤਾਂ ਪਰਤ ਕੇ ਅਸੀਂ ਇਹ ਨਾ ਕਹੀਏ ਕਿ ਵੈਦ ਦੀ ਦਵਾਈ ਦਾ ਅਸਰ ਨਹੀਂ ਤੇ ਸਿਆਣੇ ਕਹਿਣਗੇ ਪਿਆਰਿਆ! ਵੈਦ ਦੀ ਦਵਾਈ ਤਾਂ ਅਸਰ ਜ਼ਰੂਰ ਕਰਦੀ ਹੈ, ਪਰ ਜਿਹੜੀਆਂ ਚੀਜ਼ਾਂ ਦਾ ਤੈਨੂੰ ਪ੍ਰਹੇਜ਼ ਕਰਨ ਲਈ ਕਿਹਾ ਸੀ, ਕੀ ਤੂੰ ਉਹਨਾਂ ਦਾ ਪ੍ਰਹੇਜ਼ ਕੀਤਾ ਹੈ ? ਅਸੀਂ ਕਹਿੰਦੇ ਹਾਂ ਕਿ ਇੰਨੇ ਸਾਲ ਹੋ ਗਏ ਸਾਨੂੰ ਸੇਵਾ ਕਰਦਿਆਂ, ਅੰਦਰ ਤਬਦੀਲੀ ਕਿਉਂ ਨਹੀਂ ? ਮੈਂ ਬੇਨਤੀ ਕੀਤੀ ਸੀ ਕਿ ਸੇਵਾ ਦੋ ਤਰੀਕਿਆਂ ਨਾਲ ਹੈ- ਇਕ ਬਾਹਰੀ ਸੇਵਾ ਤੇ ਦੂਜੀ ਸਰੀਰ ਦੀ ਸੇਵਾ। ਇਕ ਚਿੱਤ ਹੋ ਕੇ ਆਪਣੇ ਅੰਦਰ

ਨੂੰ ਸ਼ਬਦ ਦੀ ਕਮਾਈ ਵਿਚ ਜੋੜਨਾ ਹੈ। ਜੇ ਅਸੀਂ ਕਹੀਏ ਕਿ ਇਕੱਲਾ ਬਾਹਰ ਦੀ ਸਰੀਰਕ ਸੇਵਾ ਨਾਲ ਸਾਨੂੰ ਕੁਝ ਪ੍ਰਾਪਤ ਹੋ ਜਾਵੇ ਤਾਂ ਖਿਮਾ ਕਰਿਉ, ਜਿਹੜਾ ਝਾੜੂ ਆਪਾਂ ਗੁਰੂ ਘਰ ਦੇਂਦੇ ਹਾਂ, ਤੁਸੀਂ ਦੇਖਦੇ ਹੋ ਕੁਝ ਲੋਕ ਐਸੇ ਹਨ, ਜਿਹੜੇ ਸਵੇਰੇ ਉੱਠਦਿਆਂ ਸਾਰ ਸ਼ਹਿਰ ਦੀਆਂ ਸੜਕਾਂ ਨੂੰ ਝਾੜੂਆਂ ਨਾਲ ਸਾਫ਼ ਕਰਦੇ ਹਨ। ਕੀ ਉਹ ਝਾੜੂ ਲਾਉਣ ਵਾਲੇ ਸਾਰੇ ਬ੍ਰਹਮ ਗਿਆਨੀ ਬਣ ਗਏ ? ਅਸੀਂ ਦੇਖਦੇ ਹਾਂ ਕਿ ਕਈ ਬੰਦੇ ਐਸੇ ਹਨ ਕਿ ਉਹ ਲੋਕਾਂ ਦੇ ਘਰਾਂ ਵਿਚ ਜਾ ਕੇ ਭਾਂਡੇ ਮਾਂਜਦੇ ਹਨ ਤਾਂ ਏਨਾ ਸਮਾਂ ਭਾਂਡੇ ਮਾਂਜਣ ਤੋਂ ਬਾਅਦ ਕੀ ਉਹਨਾਂ ਦੇ ਅੰਦਰ ਪਵਿੱਤਰ ਹੋ ਗਏ ? ਉਹ ਪਾਰਬ੍ਰਹਮ ਤੱਕ ਪਹੁੰਚ ਗਏ ? ਕੁਝ ਲੋਕ ਐਸੇ ਹਨ ਜਿਹੜੇ ਮਜ਼ਦੂਰੀ ਕਰਦੇ ਹਨ ਤੇ ਸਿਰ 'ਤੇ ਲੋਕਾਂ ਦਾ ਕੂੜਾ ਚੁੱਕ ਕੇ ਟੋਕਰੀ ਵਿਚ ਪਾ ਕੇ ਬਾਹਰ ਸੁੱਟਦੇ ਹਨ। ਕੀ ਉਹਨਾਂ ਟੋਕਰੀਆਂ ਢੋਹਣ ਵਾਲਿਆਂ ਦੇ ਅੰਦਰ ਨਾਮ ਦਾ ਪ੍ਰਕਾਸ਼ ਹੋ ਗਿਆ ? ਬੇਨਤੀ ਸਮਝਿਉ ! ਅੱਜ ਦੋ ਗੱਲਾਂ ਕਹੀਆਂ ਹਨ- ਸੇਵਾ ਸਫਲ ਹੈ ਪਰ ਜੇਕਰ ਚਿੱਤ ਲਾ ਕੇ ਕਰੇ। ਝਾੜੂ ਤਾਂ ਸੈਂਕੜੇ ਲੋਕ ਸੜਕਾਂ 'ਤੇ ਲਾਉਂਦੇ ਹਨ ਪਰ ਪਿਆਰਿਉ ! ਗੁਰੂ ਘਰ ਵਿਚ ਝਾੜੂ ਲਾਉਣ ਵਾਲਾ ਤੇ ਬਾਹਰ ਝਾੜੂ ਪਕੜ ਕੇ ਖਲੋਤਾ ਉਸਦੇ ਵਿਚ ਬੜਾ ਅੰਤਰ ਹੈ। ਝਾੜੂ ਲਾਉਣ ਵਾਲਾ ਜਿਹੜਾ ਗੁਰੂ ਘਰ ਟਿੱਕਿਆ ਹੈ ਉਸਦੇ ਅੰਦਰ ਗੁਰੂ ਦਾ ਸ਼ਬਦ ਤਾਂ ਚੱਲਦਾ ਹੈ ਤੇ ਉਸਦਾ ਝਾੜੂ ਲਾਇਆ ਉਸਦੇ ਅੰਦਰ ਦੀ ਸਫ਼ਾਈ ਵੀ ਕਰੇਗਾ। ਬਾਹਰ ਝਾੜੂ ਲਾਣ ਵਾਲਾ ਕੇਵਲ ਮਿੱਟੀ ਹੂੰਝ ਕੇ ਸੁੱਟਦਾ ਹੈ ਤੇ ਜਿਹੜਾ ਸ਼ਬਦ ਦੀ ਕਮਾਈ ਕਰਦਾ ਹੈ ਤਾਂ ਪਿਆਰਿਉ ! ਸ਼ਬਦ ਦਾ ਝਾੜੂ ਉਸ ਬੰਦੇ ਦੇ ਅੰਦਰ ਦੀ ਸਫ਼ਾਈ ਵੀ ਕਰਦਾ ਹੈ। ਜਦੋਂ ਕੋਈ ਇਨਸਾਨ ਬਾਹਰੋਂ ਹੱਥਾਂ ਨਾਲ ਗੁਰੂ ਦੇ ਭਾਂਡੇ ਮਾਂਜਦਾ ਹੈ ਤੇ ਨਾਲ-ਨਾਲ ਜਦੋਂ ਉਹ ਨਾਮ ਜੱਪਦਾ ਹੈ, ਬਾਣੀ ਪੜ੍ਹਦਾ ਹੈ ਤਾਂ ਬਾਹਰ ਦੇ ਭਾਂਡੇ ਧੁਪਦੇ ਹਨ ਹੱਥਾਂ ਨਾਲ ਤੇ ਅੰਦਰ ਦੇ ਭਾਂਡੇ ਧੁਪਦੇ ਹਨ ਗੁਰੂ ਦੇ ਸ਼ਬਦ ਵਿਚ ਚਿੱਤ ਲਾਉਣ ਨਾਲ। ਬਾਹਰ ਉਹ ਟੋਕਰੀ ਚੁੱਕਦਾ ਹੈ, ਸਿਰ 'ਤੇ ਕੂੜਾ ਮਿੱਟੀ ਚੁੱਕ ਕੇ ਬਾਹਰ ਸੁੱਟਦਾ ਹੈ। ਬਾਹਰ ਦੀ ਮਿੱਟੀ ਸੁੱਟੀ ਜਾਂਦੀ ਹੈ ਸਿਰ 'ਤੇ ਟੋਕਰੀ ਚੁੱਕ ਕੇ ਅਤੇ ਅੰਦਰ ਦੇ ਕੂੜੇ ਸੁੱਟੇ ਜਾਂਦੇ ਹਨ ਗੁਰੂ ਦੇ ਸ਼ਬਦ ਵਿਚ ਚਿੱਤ ਲਾ ਕੇ। ਜਿਹੜੀ ਬੇਨਤੀ ਮੈਂ ਕਰ ਰਿਹਾ ਹਾਂ ਕਿ ਗੁਰੂ ਦੀ ਸੇਵਾ ਸਫਲ ਹੈ, ਨਿਹਫਲ ਨਹੀਂ, ਪਰ ਜੇਕਰ ਕੋਈ ਇਨਸਾਨ ਸੇਵਾ ਕਰੇ ਤੇ ਉਸ ਬੰਦੇ ਦੇ ਅੰਦਰ ਤਬਦੀਲੀ ਨਾ ਆਵੇ ਤਾਂ ਆਪਾਂ ਬਾਣੀ ਵਿਚ ਪੜ੍ਹਾਂਗੇ ਭਾਈ, ਸੇਵਾ ਵਿਚ ਕੋਈ ਘਾਟ ਨਹੀਂ, ਗੁਰੂ ਦੇ ਸ਼ਬਦ ਵਿਚ ਕੋਈ ਘਾਟ ਨਹੀਂ, ਗੁਰੂ ਦੇ ਸ਼ਬਦ ਦਵਾਈ ਵਿਚ ਕੋਈ ਘਾਟ ਨਹੀਂ। ਮਨੁੱਖ ਨੂੰ ਸੋਚਣਾ ਪਵੇਗਾ ਕਿ ਕੀ ਕਾਰਨ ਹੈ ਕਿ ਇੰਨੀ ਸੇਵਾ ਕਰਨ ਦੇ ਬਾਅਦ ਵੀ ਮੇਰਾ ਅੰਦਰ ਰੁੱਖਾ ਕਿਉਂ ? ਇੰਨੀ ਸੇਵਾ ਕਰਨ ਦੇ ਬਾਅਦ ਮੇਰਾ ਅੰਦਰ ਸੁੱਕਾ ਕਿਉਂ ? ਮੇਰੇ ਸਤਿਗੁਰ ਨੇ ਇਕ ਬਾਣੀ ਵਿਚ ਜੋ ਪ੍ਰਮਾਣ ਦਿੱਤਾ ਹੈ, ਉਹ ਜ਼ਰੂਰ ਸਾਂਝਾ ਕਰਨਾ ਚਾਹੁੰਦਾ ਹਾਂ। ਇਹ ਪਵਿੱਤਰ ਬਚਨ ਹੈ ਭਗਤ ਪਰਮਾਨੰਦ ਜੀ ਦਾ। ਕਹਿੰਦੇ ਹਨ ਕਿ ਬੰਦਿਆ ! ਤੂੰ ਧਰਮ ਗ੍ਰੰਥ ਦੇ ਵਖਿਆਨ ਵੀ ਸੁਣੇ, ਤੂੰ ਧਰਮ ਗ੍ਰੰਥ ਆਪ ਪੜ੍ਹੇ ਤੇ ਪੜਚੋਲੇ ਵੀ। ਫਿਰ ਕਹਿੰਦੇ ਹਨ- ਤੂੰ ਆਪਣੇ ਹੱਥੀਂ ਸੇਵਾ ਕਰਨ ਵੀ ਤੁਰਿਉਂ,

ਪਰ ਚੇਤੇ ਰੱਖੀਂ ਤੇਰੇ ਪੜ੍ਹੇ ਹੋਏ ਤੇ ਪੜਚੋਲੇ ਹੋਏ ਵਖਿਆਨ ਕਿਸ ਅਰਥ, ਜੇ ਇੰਨਾ ਕੁਝ ਕਹਿ ਕੇ ਵੀ ਕਾਮ ਤੇ ਵਾਸ਼ਨਾ ਮੁੱਕੀ ਨਹੀਂ। ਤੇਰੇ ਬਾਹਰ ਦੀ ਸੇਵਾ ਕੀਤੀ ਹੋਈ ਕਿਸ ਅਰਥ ਜੇ ਅੰਦਰ ਦੇ ਕ੍ਰੋਧ ਨੇ ਅਜੇ ਖਹਿੜਾ ਨਹੀਂ ਛੱਡਿਆ ਤੇ ਤੀਸਰਾ ਜਿਹੜਾ ਉਹਨਾਂ ਬਚਨ ਕਿਹਾ ਕਿ ਸੇਵਾ ਸਫਲ ਹੈ, ਪਰ ਨਿਹਫਲ ਤਾਂ ਹੁੰਦੀ ਹੈ ਜੇ ਸੇਵਾ ਕਰਦਾ ਵੀ ਲੋਕਾਂ ਦੀ ਨਿੰਦਿਆ ਕਰੀ ਜਾਏ। ਪਿਆਰਿਉ ! ਸਚ ਜਾਣਿਉ, ਕੀਤੀ ਹੋਈ ਸੇਵਾ ਨਿਹਫਲ ਹੋ ਜਾਂਦੀ ਹੈ। ਗੁਰੂ ਦੀ ਸੇਵਾ ਤਾਂ ਸਫਲ ਹੈ ਜੇ ਕੋਈ ਚਿੱਤ ਲਾ ਕੇ ਕਰੇ। ਸਤਿਗੁਰ ਦਾ ਅੰਮ੍ਰਿਤ ਬਚਨ ਹੈ-

*ਤੈ ਨਰਿ ਕਿਆ ਪੁਰਾਨੁ ਸੁਨਿ ਕੀਨਾ॥*

ਤੂੰ ਧਰਮ ਗ੍ਰੰਥ ਤੇ ਪੁਰਾਨ ਸੁਣੇ, ਕੀ ਲਾਭ ਹੋਇਆ ਉਹਨਾਂ ਗ੍ਰੰਥਾਂ ਦਾ?

*ਤੈ ਨਰਿ ਕਿਆ ਪੁਰਾਨੁ ਸੁਨਿ ਕੀਨਾ॥*
*ਅਨਪਾਵਨੀ ਭਗਤਿ ਨਹੀ ਉਪਜੀ ਭੂਖੇ ਦਾਨੁ ਨ ਦੀਨਾ॥ ੧॥ ਰਹਾਉ॥*
*ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥*
*ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥ ੧॥*

(ਅੰਗ ੧੨੫੩)

ਸੇਵਾ ਸਫਲ ਹੈ, ਪਰ ਜਦੋਂ ਤੂੰ ਸੇਵਾ ਕਰਕੇ ਆਪਣੀ ਜ਼ੁਬਾਨ ਤੋਂ ਪਰਾਈ ਨਿੰਦਿਆ ਕਰਦਾ ਹੈਂ ਤਾਂ ਤੇਰੀ ਕੀਤੀ ਹੋਈ ਸੇਵਾ ਵੀ ਕਈ ਵਾਰੀ ਨਿਹਫਲ ਹੋ ਕੇ ਚਲੀ ਜਾਂਦੀ ਹੈ। ਮੈਂ ਜਿਹੜੀ ਬੇਨਤੀ ਕਰ ਰਿਹਾ ਸਾਂ ਕਿ ਚਾਕਰ ਬਣ ਕੇ ਸੇਵਾ ਕਰਨੀ ਹੈ ਪਰ ਚਾਕਰ ਦੀ ਸੇਵਾ ਤਾਂ ਪ੍ਰਵਾਨ ਹੈ ਜੇ ਖਸਮ ਦੇ ਭਾਣੇ ਵਿਚ ਤੁਰੇ ਤੇ ਜੇ ਚਾਕਰ ਬਣ ਕੇ ਖਸਮ ਦੇ ਸਾਹਮਣੇ ਬੋਲਦਾ ਹੈ ਤਾਂ ਉਹ ਸੇਵਾ ਮਾਲਕ ਦੀ ਖ਼ੁਸ਼ੀ ਲੈਣ ਦੀ ਥਾਂ ਕਈ ਵਾਰੀ ਮਾਲਕ ਉਸਦੇ ਕਰਮ ਦੇਖ ਕੇ ਉਸਦੇ ਕੋਲੋਂ ਨਾਰਾਜ਼ ਹੋ ਜਾਂਦਾ ਹੈ। ਦੂਸਰਾ ਤਰੀਕਾ ਹੈ ਗੁਰਮੁਖੋ! ਸੇਵਾ ਕਰਨ ਦਾ। ਉਥੇ ਚਾਕਰੀ ਨਹੀਂ, ਉਥੇ ਹੈ ਗ਼ੁਲਾਮ ਬਣ ਕੇ ਸੇਵਾ ਕਰਨੀ, ਲਾਲੇ ਗੋਲੇ ਬਣਕੇ ਸੇਵਾ ਕਰਨੀ। ਨੌਕਰ ਵਿਚ ਤੇ ਗ਼ੁਲਾਮ ਵਿਚ ਥੋੜ੍ਹਾ ਜਿਹਾ ਅੰਤਰ ਹੈ।

ਆਪ ਨੂੰ ਪਤਾ ਹੈ ਕਿ ਨੌਕਰ ਹਰ ਮਹੀਨੇ ਤਨਖ਼ਾਹ ਲੈਂਦਾ ਹੈ। ਨੌਕਰ ਦਾ ਕੰਮ ਹੈ ਕਿ ਜੇ ਇਕ ਮਹੀਨੇ ਉਸਨੇ ਕੰਮ ਕੀਤਾ ਹੈ ਤਾਂ ਮਹੀਨੇ ਬਾਅਦ ਉਸਨੂੰ ਤਨਖ਼ਾਹ ਮਿਲਣੀ ਹੈ। ਕਈ ਵਾਰੀ ਹਫ਼ਤੇ ਬਾਅਦ ਨੌਕਰ ਨੂੰ ਤਨਖ਼ਾਹ ਮਿਲਦੀ ਹੈ। ਕਈ ਐਸੇ ਨੌਕਰ ਰੱਖੇ ਜਾਂਦੇ ਹਨ ਜਿਨ੍ਹਾਂ ਨੂੰ ਸਵੇਰੇ ਕੰਮ ਕਰਦੇ ਹਨ ਤੇ ਸ਼ਾਮ ਨੂੰ ਉਹਨਾਂ ਨੂੰ ਦਿਹਾੜੀ ਜਿੰਨਾ ਉਹਨਾਂ ਕੰਮ ਕੀਤਾ, ਉਸਦੇ ਪੈਸੇ ਦਿੱਤੇ ਜਾਂਦੇ ਹਨ। ਨੌਕਰ ਹਰ ਮਹੀਨੇ ਬਾਅਦ ਤਨਖ਼ਾਹ ਲੈਂਦਾ ਹੈ। ਨੌਕਰ ਹਰ ਰੋਜ਼ ਵੀ ਤਨਖ਼ਾਹ ਲੈਂਦੇ ਹਨ। ਨੌਕਰ ਸੱਤ ਦਿਨਾਂ ਬਾਅਦ ਵੀ ਤਨਖ਼ਾਹ ਲੈਂਦੇ ਹਨ ਤੇ ਪਿਆਰਿਉ ! ਯਾਦ ਰੱਖੋ, ਨੌਕਰ ਸਾਲ ਬਾਅਦ ਵੀ ਤਨਖ਼ਾਹ ਲੈਂਦੇ ਹਨ, ਪਰ ਨੌਕਰ ਨਾਲ ਕੋਈ ਸ਼ਰਤ ਨਹੀਂ। ਸਿਰਫ਼ ਇੰਨੀ ਸ਼ਰਤ ਕਿ ਇੰਨਾ ਕੰਮ ਤੂੰ ਕਰੀਂ ਤੇ ਇਸਦੇ ਬਦਲੇ ਤੈਨੂੰ ਇੰਨਾ

ਧਨ, ਇੰਨੀ ਤਨਖ਼ਾਹ ਮਿਲੇਗੀ। ਨੌਕਰ ਦੀ ਮਰਜ਼ੀ ਹੈ ਕਿ ਅੱਜ ਕੰਮ ਕਰਨ ਆਇਆ ਹੈ ਤੇ ਕੱਲ੍ਹ ਨੂੰ ਸਵੇਰੇ ਕਹਿ ਦੇਵੇ ਮਾਲਕ ਨੂੰ ਕਿ ਆਪਣਾ ਪ੍ਰਬੰਧ ਕਰ ਲਈਂ, ਕਿਉਂਕਿ ਮੈ ਕੁਝ ਦਿਨਾਂ ਬਾਅਦ ਤੇਰੀ ਨੌਕਰੀ ਛੱਡ ਕੇ ਚੱਲਾ ਜਾਣਾ ਹੈ। ਜੇ ਨੌਕਰ ਨੌਕਰੀ ਛੱਡਣੀ ਚਾਹੇ ਤਾਂ ਮਾਲਕ ਉਸਨੂੰ ਜ਼ੋਰ ਨਾਲ ਆਪਣੇ ਘਰ ਰੱਖ ਨਹੀਂ ਸਕਦਾ, ਪਰ ਗ਼ੁਲਾਮ ਕਦੀ ਵੀ ਜਵਾਬ ਦੇ ਕੇ ਜਾਂਦੇ ਨਹੀਂ। ਗ਼ੁਲਾਮ ਇਕ ਵਾਰੀ ਖ਼ਰੀਦੇ ਜਾਂਦੇ ਹਨ ਤੇ ਜਿਹੜੇ ਮਾਲਕ ਦੇ ਦਰ 'ਤੇ ਖ਼ਰੀਦੇ ਜਾਣ, ਉਹ ਆਪਣੀ ਮਰਜ਼ੀ ਨਹੀਂ ਕਰਦੇ। ਉਹ ਮਰਦੇ ਦਮ ਤੱਕ ਮਾਲਕ ਦੇ ਹੀ ਬਣ ਕੇ ਰਹਿੰਦੇ ਹਨ। ਸਤਿਗੁਰੂ ਕਹਿੰਦੇ ਹਨ ਕਿ ਚਿੱਤ ਲਾ ਕੇ ਸੇਵਾ ਕਰ, ਗ਼ੁਲਾਮ ਬਣ ਕੇ ਸੇਵਾ ਕਰ। ਨੌਕਰ ਛੱਡ ਕੇ ਜਾਂਦੇ ਹਨ, ਪਰ ਗ਼ੁਲਾਮ ਦੀ ਤਾਂ ਹੋਰ ਥਾਂ ਹੀ ਕੋਈ ਨਹੀਂ। ਉਸਨੇ ਕਿਹੜੀ ਜਗ੍ਹਾ 'ਤੇ ਜਾਣਾ ਹੈ। ਸਤਿਗੁਰੂ ਦਾ ਇਕ ਬਚਨ ਪੜ੍ਹੋ, ਮਾਰੂ ਰਾਗ ਦਾ ਸ਼ਬਦ ਹੈ। ਦੇਖੋ ਸ਼ਬਦ ਦੀ ਵਿਆਖਿਆ ਆਪਾਂ ਸ਼ਬਦ ਨੂੰ ਹੀ ਆਧਾਰ ਬਣਾ ਕੇ ਕਰੀਏ। ਬਚਨ ਅਸੀਂ ਕਰਦੇ ਹਾਂ ਕਿ-

*ਮੁਲ ਖਰੀਦੀ ਲਾਲਾ ਗੋਲਾ॥*

ਹੇ ਦਾਤਾ ਜੀ! ਮੈ ਨੌਕਰ ਬਣ ਕੇ ਨਹੀਂ, ਮੈਂ ਆਪ ਜੀ ਦੇ ਦਰ 'ਤੇ ਆਪ ਜੀ ਦਾ ਖ਼ਰੀਦਿਆ ਹੋਇਆ ਗ਼ੁਲਾਮ ਬਣ ਕੇ ਆਇਆ ਹਾਂ। ਆਮ ਤੌਰ 'ਤੇ ਬੰਦਾ ਕਿਸੇ ਦਾ ਗ਼ੁਲਾਮ ਬਣੇ ਤੇ ਲੋਕ ਕਹਿੰਦੇ ਹਨ ਇਸ ਗ਼ੁਲਾਮੀ ਨਾਲੋਂ ਤਾਂ ਮਰ ਜਾਣਾ ਚੰਗਾ ਹੈ, ਪਰ ਗੁਰਮੁਖੋ! ਜਦੋਂ ਗੁਰੂ ਦਾ ਗ਼ੁਲਾਮ ਕੋਈ ਬਣਦਾ ਹੈ ਤਾਂ ਉਹ ਇਹ ਨਹੀਂ ਕਹਿੰਦਾ ਕਿ ਇਸ ਗ਼ੁਲਾਮੀ ਨਾਲੋਂ ਮਰਨਾ ਚੰਗਾ ਹੈ। ਉਹ ਕਹਿੰਦਾ ਹੈ ਦਾਤਾਰ! ਤੇਰਾ ਕੋਟਾਨ ਕੋਟ ਸ਼ੁਕਰ ਹੈ। ਮੇਰੇ ਕਿੰਨੇ ਚੰਗੇ ਭਾਗ ਹਨ ਕਿ ਮੈਂ ਤੇਰਾ ਗ਼ੁਲਾਮ ਬਣ ਗਿਆ।

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*

ਹੁਣ ਦੇਖੋ, ਇਹ ਵੀ ਤਾਂ ਸੇਵਾ ਹੀ ਹੈ ਨਾ, ਮੈਨੂੰ ਲੋਕ ਭਾਗਾਂ ਵਾਲਾ ਕਹਿੰਦੇ ਹਨ, ਚੰਗੇ ਭਾਗਾਂ ਵਾਲਾ।

*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥ ੧॥*

ਗੁਰੂ ਦੇ ਬਚਨਾਂ ਨਾਲ ਗੁਰੂ ਦੀ ਹੱਟੀ 'ਤੇ ਵਿੱਕ ਗਿਆ ਤੇ ਸੱਚ ਹੈ, ਜਿਹੜੇ ਵਿੱਕਦੇ ਹਨ, ਬਚਨ ਵੀ ਉਹਨਾਂ ਦੇ ਅੰਦਰ ਹੀ ਟਿੱਕਦੇ ਹਨ। ਜਿਹੜੇ ਵਿੱਕਦੇ ਹਨ, ਸ਼ਬਦ ਵੀ ਉਹਨਾਂ ਅੰਦਰ ਹੀ ਟਿੱਕਦਾ ਹੈ।

*ਤੇਰੇ ਲਾਲੇ ਕਿਆ ਚਤੁਰਾਈ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ॥*

ਕਾਹਦੀ ਅਕਲ ਹੈ, ਮੈਂ ਤੁਹਾਡੇ ਹੁਕਮ ਨੂੰ ਵੀ ਮੰਨ ਨਹੀਂ ਸਕਿਆ। ਫਿਰ ਬਚਨ ਕੀਤਾ- *ਮਾ ਲਾਲੀ*- ਮਾ ਦਾ ਅੱਖਰੀ ਅਰਥ ਹੈ, ਮੇਰੀ ਮੱਤ ਦਾਤਾ ਮੇਰੀ ਗ਼ੁਲਾਮ ਹੈ। *ਪਿਉ ਲਾਲਾ ਮੇਰਾ*- ਪਿਉ ਦਾ ਅਰਥ ਹੈ ਸੰਤੋਖ। ਮੇਰੇ ਅੰਦਰ ਦਾ ਸੰਤੋਖ ਵੀ ਤੇਰਾ ਗ਼ੁਲਾਮ ਹੈ।

*ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*

*ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥ ੨॥*

ਦਾਤਾ ! ਜਦੋਂ ਤੁਸੀਂ ਕ੍ਰਿਪਾ ਕਰਦੇ ਹੋ ਗ਼ੁਲਾਮ 'ਤੇ ਤਾਂ ਮੇਰੀ ਮੱਤ ਕਿਸੇ ਰੱਸ ਵਿਚ ਚੱਲੀ ਜਾਂਦੀ ਹੈ। ਮੇਰੇ ਅੰਦਰ ਦਾ ਸੰਤੋਖ ਤੇਰੇ ਸ਼ੁਕਰ ਵਿਚ ਜੁੜ ਜਾਂਦਾ ਹੈ। ਹੁਣ ਅੱਗੇ ਵੇਖੋ ਸੇਵਾ ਕੈਸੀ ਕਹਿੰਦੇ ਹਨ। ਮੈਂ ਆਪ ਜੀ ਦੇ ਦਰ ਖਲੋਤਾ ਹਾਂ। ਗ਼ੁਲਾਮ ਨੂੰ ਹੁਕਮ ਕਰੋ ਜੇਕਰ ਪਿਆਸ ਲੱਗੀ ਹੈ ਤਾਂ ਮੈਂ ਪਾਣੀ ਲੈ ਕੇ ਆਵਾਂ। ਜੇ ਪ੍ਰਸ਼ਾਦਾ ਛੱਕਣਾ ਹੈ ਤਾਂ ਮੈਂ ਤਾਜ਼ਾ ਆਟਾ ਪੀਹ ਕੇ ਲਿਆਵਾਂ। ਸਾਹਿਬ ਨੇ ਬਚਨ ਕੀਤਾ-

*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥*

*ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥ ੩॥*

ਪਿਆਸ ਲੱਗੇ ਤਾਂ ਮੈਂ ਪਾਣੀ ਢੋਵਾਂ, ਭੁੱਖ ਲੱਗੇ ਤਾਂ ਕ੍ਰਿਪਾ ਕਰੋ ਮੈਂ ਆਟਾ ਤਾਜ਼ਾ ਪੀਹ ਕੇ ਲਿਆਵਾਂ। ਕ੍ਰਿਪਾ ਕਰ ਇਕ ਮੇਰੇ 'ਤੇ ਕਿ ਮੈਂ ਪੱਖਾ ਝੱਲਾਂ। ਆਪ ਜੀ ਦੇ ਚਰਨ ਮੱਲ-ਮੱਲ ਕੇ ਧੋਵਾਂ। ਹੁਣ ਇੱਥੇ ਸਫਲ ਸੇਵਕ ਦਾ ਜੀਵਨ ਵੇਖਿਉ। ਕਈ ਵਾਰੀ ਬਿਰਤੀ ਹੁੰਦੀ ਹੈ- ਸੇਵਾ ਥੋੜੀ ਮਾਗਨ ਬਹੁਤਾ। ਸੇਵਾ ਹੁੰਦੀ ਹੈ ਥੋੜੀ ਤੇ ਲਿਸਟ ਗੁਰੂ ਸਾਹਮਣੇ ਇੰਨੀ ਵੱਡੀ ਕਿ ਇਹ ਵੀ ਮੈਨੂੰ ਮਿਲੇ, ਇਹ ਵੀ ਮੈਨੂੰ ਮਿਲੇ। ਨਹੀਂ, ਹੁਣ ਸੇਵਕ ਦਾ ਜੀਵਨ ਕੀ ਹੈ ? ਸਤਿਗੁਰੂ ਮਿਹਰ ਕਰਦੇ ਹਨ, ਇੰਨੀ ਸੇਵਾ ਕਰਕੇ ਕਹਿੰਦੇ ਹਨ-

*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*

(ਅੰਗ ੯੯੧)

ਦਾਤਾ ਜੀ ਕ੍ਰਿਪਾ ਕਰੋ, ਮੈਂ ਤੇਰੇ ਘਰ ਦਾ ਲੂਣ ਖਾ ਕੇ ਹਰਾਮ ਕੀਤਾ ਹੈ। ਜੇ ਬਖ਼ਸ਼ ਸਕਦਾ ਹੈਂ ਤਾਂ ਇਸ ਗ਼ੁਲਾਮ 'ਤੇ ਕ੍ਰਿਪਾ ਕਰਕੇ ਬਖ਼ਸ਼ ਦੇ। ਸੇਵਾ ਕਰਕੇ ਅਪਣਤ ਨਹੀਂ, ਸੇਵਾ ਕਰਕੇ ਆਪਣਾ ਦਿਖਾਵਾ ਨਹੀਂ, ਸੇਵਾ ਕਰਕੇ ਲੋਕਾਂ ਵਿਚ ਪ੍ਰਸਾਰਨ ਦੀ ਲੋੜ ਨਹੀਂ। ਪਿਆਰਿਉ! ਭਾਵਨਾ ਨਾਲ ਸੇਵਾ ਕਰੀਏ ਤਾਂ ਗੁਰੂ ਸਾਡੇ ਅੰਦਰ ਦੀ ਸੇਵਾ ਨੂੰ ਜਾਣਦੇ ਹਨ। ਫਿਰ ਸੇਵਾਦਾਰ ਜਿਹੜਾ ਚਿੱਤ ਲਾ ਕੇ ਸੇਵਾ ਕਰਦਾ ਹੈ, ਉਹ ਖੱਬੇ ਤੇ ਸੱਜੇ ਕਦੀ ਕਿਸੇ ਵੱਲ ਦੇਖਦਾ ਨਹੀਂ। ਖੱਬੇ ਸੱਜੇ ਦਾ ਅਰਥ ਜੇ ਕੋਈ ਚਾਰ ਬੰਦੇ ਨਿੰਦਿਆ ਕਰਨ ਤਾਂ ਸੇਵਾਦਾਰ ਨੂੰ ਪ੍ਰਵਾਹ ਕੋਈ ਨਹੀਂ। ਜੇ ਚਾਰ ਬੰਦੇ ਵਾਹ ਵਾਹ ਕਰਨ ਤਾਂ ਉਸਦੇ ਰਸਤੇ ਵਿਚ ਰੁਕਾਵਟ ਕੋਈ ਨਹੀਂ। ਮੇਰੇ ਧੰਨ ਗੁਰੂ ਰਾਮਦਾਸ ਕ੍ਰਿਪਾਲੂ ਜੀ ਦਾ ਜੀਵਨ ਦੇਖੋ। ਧੰਨ ਗੁਰੂ ਰਾਮਦਾਸ ਜੀ ਨੇ ਆਪਣੇ ਆਪ ਨੂੰ ਗੁਰੂ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਸਿਰਫ਼ ਦੋ ਪ੍ਰਮਾਣ ਹਨ। ਭਾਵੇਂ ਇਤਿਹਾਸ, ਸਾਖੀਆਂ, ਤਵਾਰੀਖ਼ ਦੇ ਪੰਨੇ ਅਨੇਕਾਂ ਵਾਰੀ ਆਪ ਨੇ ਪੜ੍ਹੇ ਸੁਣੇ, ਪਰ ਗੁਰੂ ਦਾ ਬਚਨ ਜਦੋਂ ਭਾਵਨਾ ਨਾਲ ਕੀਤਾ ਜਾਏ ਤਾਂ ਨਾ ਸਾਖੀ ਪੁਰਾਣੀ ਹੈ ਤੇ ਨਾ ਗੁਰੂ ਦਾ ਸ਼ਬਦ ਪੁਰਾਣਾ ਹੈ। ਗੁਰੂ ਤਾਂ ਨਿੱਤ ਨਵਾਂ ਹੈ। ਧੰਨ ਗੁਰੂ ਅਮਰਦਾਸ ਜੀ ਨੇ ਬਹੁਤ ਸੇਵਾ ਕੀਤੀ। ਇੰਨੀ ਸੇਵਾ ਕੀਤੀ ਕਿ ਸੰਸਾਰਕ ਕੁੜਮਾਚਾਰੀ ਦਾ ਰਿਸ਼ਤਾ ਹੋਣ ਦੇ ਬਾਵਜੂਦ ਬਿਲਕੁਲ ਪ੍ਰਵਾਹ ਨਹੀਂ ਕੀਤੀ। ਦਿਨ ਰਾਤ ਇੰਨੀ ਕੁ ਸੇਵਾ ਵਿਚ ਤਤੱਪਰ ਰਹੇ ਕਿ ਧੰਨ ਗੁਰੂ ਅਮਰਦਾਸ ਸੱਚੇ

ਪਾਤਿਸ਼ਾਹ ਜੀ ਨੂੰ ਉਥੋਂ ਦੇ ਲੋਕਾਂ ਨੇ ਨਿਥਾਵੇਂ ਸ਼ਬਦ ਤੱਕ ਕਹੇ। ਅੱਗੋਂ ਉਹਨਾਂ ਬਸ ਇਕੋ ਹੀ ਗੱਲ ਕਹੀ ਸੀ ਕਿ ਮੈਨੂੰ ਜੋ ਮਰਜ਼ੀ ਕਹਿ ਲਵੋ, ਪਰ ਕਦੀ ਮੈਨੂੰ ਨਿਥਾਵਾਂ ਨਾ ਕਹਿਣਾ। ਕਿਉਂਕਿ ਜਿਸਨੂੰ ਗੁਰੂ ਨਾਨਕ ਆਪਣੇ ਚਰਨਾਂ ਵਿਚ ਥਾਂ ਦੇਵੇ, ਉਹ ਕਦੀ ਵੀ ਨਿਥਾਵਾਂ ਨਹੀਂ ਹੁੰਦਾ। ਕੈਸੀ ਭਾਵਨਾ ਨਾਲ ਸੇਵਾ ਕੀਤੀ। ਦੇਖਿਉ ਹਾਲਾਂਕਿ ਗੁਰੂ ਨਾਨਕ ਦੀ ਸੇਵਾ ਬਾਬੇ ਲਹਿਣੇ ਨੇ ਵੀ ਕੀਤੀ, ਪਰ ਦੁਨੀਆਂ ਦਾ ਕੋਈ ਰਿਸ਼ਤਾ ਨਹੀਂ ਬਾਬੇ ਲਹਿਣੇ ਨਾਲ ਤੇ ਗੁਰੂ ਸਾਹਿਬ ਦਾ ਆਪਸੀ ਪਿਆਰ ਗੁਰੂ ਤੇ ਸਿੱਖ ਦਾ ਹੈ। ਬਾਬੇ ਲਹਿਣੇ ਦਾ ਤੇ ਬਾਬੇ ਨਾਨਕ ਦਾ ਕੋਈ ਖ਼ੂਨ ਦਾ ਰਿਸ਼ਤਾ, ਕੋਈ ਦੁਨਿਆਵੀ ਰਿਸ਼ਤਾ ਨਹੀਂ, ਪਰ ਇਹ ਪਹਿਲਾ ਸਮਾਂ ਸੀ ਜਦੋਂ ਧੰਨ ਗੁਰੂ ਅੰਗਦ ਸਾਹਿਬ ਨਾਲ ਗੁਰੂ ਅਮਰਦਾਸ ਜੀ ਦਾ ਇਕ ਦੁਨਿਆਵੀ ਰਿਸ਼ਤਾ ਵੀ ਹੈ, ਕੁੜਮਾਚਾਰੀ ਤੋਂ ਉਪਰ ਉੱਠ ਕੇ ਸੇਵਾ ਕੀਤੀ, ਪਰ ਜਦੋਂ ਵਕਤ ਆਉਂਦਾ ਹੈ ਧੰਨ ਗੁਰੂ ਰਾਮਦਾਸ ਜੀ ਦਾ ਪਿਆਰਿਉ ! ਤਾਂ ਇਥੇ ਵੀ ਇਕ ਅੰਦਰ ਦਾ ਰਿਸ਼ਤਾ ਸੀ। ਉਹ ਰਿਸ਼ਤਾ ਇੰਨਾ ਨਜ਼ਦੀਕ ਦਾ ਸੀ ਕਿ ਇਥੇ ਗੁਰੂ ਅਮਰਦਾਸ ਦੁਨਿਆਵੀ ਰਿਸ਼ਤੇ ਵਿਚ ਸੁਹਰੇ ਹਨ ਤੇ ਭਾਈ ਜੇਠਾ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਤੀਸਰੇ ਗੁਰਦੇਵ ਗੁਰੂ ਅਮਰਦਾਸ ਜੀ ਦੇ ਜਵਾਈ ਹਨ। ਹੁਣ ਤੁਸੀਂ ਕਦੀ ਇਸਨੂੰ ਅਨੁਭਵ ਕਰਕੇ ਦੇਖੋ। ਆਪਾਂ ਧੀਆਂ ਵਿਆਹੁੰਦੇ ਹਾਂ, ਭੈਣਾਂ ਵਿਆਹੁੰਦੇ ਹਾਂ, ਪਰ ਆਮ ਤੌਰ 'ਤੇ ਜਵਾਈ-ਭਾਈ ਦਾਮਾਦ ਰਿਸ਼ਤੇ ਦੀ ਕਦਰ ਭੁੱਲ ਜਾਂਦੇ ਹਨ। ਉਹ ਇਸ ਤਰ੍ਹਾਂ ਸਮਝਦੇ ਹਨ ਜਿਵੇਂ ਇਸ ਘਰ ਨੂੰ ਅਸੀਂ ਇਕ ਚੱਕਰਵਰਤੀ ਸਮਰਾਟ ਦੀ ਤਰ੍ਹਾਂ ਜਿੱਤ ਕੇ ਲਿਜਾਣਾ ਹੈ। ਪਰ ਕਦੀ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦਾ ਇਤਿਹਾਸ ਪੜ੍ਹੋ। ਬੰਸਾਵਲੀ ਨਾਮਾ ਗ੍ਰੰਥ ਵਿਚ ਕੇਸਰ ਸਿੰਘ ਛਿੱਬਰ ਨੇ ਗੁਰੂ ਅਰਜਨ ਸਾਹਿਬ ਜੀ ਤੱਕ ਬਹੁਤ ਸੋਹਣੇ ਪ੍ਰਮਾਣ ਦੇ ਕੇ ਇੱਕ ਇੱਕ ਨਾਮ ਦੀ ਵਿਆਖਿਆ ਕੀਤੀ ਹੈ ਕਿ ਕਿਹੜੇ ਗੁਰੂ ਨੇ ਕਿਸ ਸ਼ਬਦ ਨੂੰ ਸਫਲ ਕਰ ਦਿੱਤਾ। ਉਹਨਾਂ ਪਹਿਲਾ ਬਚਨ ਕਿਹਾ ਕਿ ਗੁਰੂ ਅੰਗਦ ਜਿਹਾ ਸ਼ਾਇਦ ਕੋਈ ਗੁਰੂ ਮਿਲੇ। ਪਿਆਰਿਉ ! ਸਿੱਖ ਗੁਰੂ ਅੰਗਦ ਸਾਹਿਬ ਜਿਹਾ ਕੋਈ ਨਹੀਂ ਤੇ ਸੇਵਾਦਾਰ ਗੁਰੂ ਅਮਰਦਾਸ ਜੈਸਾ ਕੋਈ ਨਹੀਂ। ਕਹਿੰਦੇ ਹਨ ਜਿਹਨਾਂ ਨੇ ਰਿਸ਼ਤੇ ਦੀਆਂ ਕਦਰਾਂ ਕੀਮਤਾਂ ਨੂੰ ਸਮਝਣਾ ਹੈ ਤਾਂ ਗੁਰੂ ਰਾਮਦਾਸ ਜੀ ਨੂੰ ਪੁੱਛੋ। ਉਸਦੇ ਵਰਗਾ ਸਾਕ ਵੀ ਕੋਈ ਨਹੀਂ। ਜੇ ਪੁੱਤਰ ਦਾ ਰਿਸ਼ਤਾ ਸਮਝਣਾ ਹੈ ਤਾਂ ਗੁਰੂ ਅਰਜਨ ਦੇਵ ਜੀ ਵਰਗਾ ਆਗਿਆਕਾਰੀ ਪੁੱਤਰ ਸ਼ਾਇਦ ਹੀ ਕਿਤੇ ਹੋਰ ਮਿਲੇ। ਮੈਂ ਬੇਨਤੀ ਕਰ ਰਿਹਾ ਹਾਂ ਕਿ ਚਿੱਤ ਲਾ ਕੇ ਸੇਵਾ ਕਰ। ਲੋਕ ਕੀ ਕਹਿੰਦੇ ਹਨ, ਇਹ ਨਾ ਸੁਣੀ। ਤੇਰੇ ਬਾਰੇ ਲੋਕਾਂ ਦੇ ਕੀ ਵਿਚਾਰ ਹਨ, ਇਹ ਨਾ ਸੁਣੀ। ਚਿਤ ਲਾ ਕੇ ਸੇਵਾ ਦਾ ਅਰਥ ਹੈ ਸਿਰਫ਼ ਤੂੰ ਤਿਆਰ ਰਹੀਂ। ਤੇਰੀ ਸੇਵਾ ਤਾਂ ਤੇਰਾ ਗੁਰੂ ਹੀ ਜਾਣਦਾ ਹੈ। ਧੰਨ ਗੁਰੂ ਰਾਮਦਾਸ ਜੀ ਨੇ ਭਾਈ ਜੇਠੇ ਦੇ ਰੂਪ ਵਿਚ ਸੇਵਾ ਕੀਤੀ। ਸਿਰਫ਼ ਦੋ ਘਟਨਾਵਾਂ ਸੰਬੰਧਤ ਹਨ ਸੇਵਾ ਨਾਲ। ਪਹਿਲੀ ਘਟਨਾ ਹੈ ਕਿ ਜਦੋਂ ਬਾਉਲੀ ਸਾਹਿਬ ਦੀ ਸੇਵਾ ਹੁੰਦੀ ਹੈ, ਜਦੋਂ ਗੋਇੰਦਵਾਲ ਸਾਹਿਬ ਦੀ ਉਸਾਰੀ ਹੁੰਦੀ ਹੈ ਤਾਂ ਧੰਨ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਭਾਈ ਜੇਠਾ ਜੀ ਆਪਣੇ ਸਿਰ ਉੱਤੇ ਮਿੱਟੀ ਦੀ ਟੋਕਰੀ ਭਰ ਕੇ ਬਾਹਰ ਸੁੱਟਣ ਵਾਸਤੇ ਜਾਂਦੇ ਹਨ। ਤਨ ਦੇ ਸਾਰੇ ਬਸਤਰ ਮਿੱਟੀ ਨਾਲ ਭਰੇ ਹਨ। ਸਿਰ ਉੱਤੇ

ਟੋਕਰੀ ਹੈ ਤੇ ਹਿਰਦੇ ਵਿਚ ਗੁਰੂ ਦਾ ਸ਼ਬਦ ਹੈ। ਹਿਰਦੇ ਅੰਦਰ ਗੁਰੂ ਦਾ ਨਾਮ ਚੱਲਦਾ ਪਿਆ ਹੈ ਤੇ ਲਾਹੌਰ ਦੇ ਵਸਨੀਕ ਜੋ ਧੰਨ ਗੁਰੂ ਰਾਮਦਾਸ ਜੀ ਨਾਲ ਕੁਝ ਰਿਸ਼ਤੇ ਦੀ ਸਾਂਝ ਰੱਖਦੇ ਹਨ, ਉਹ ਆਏ ਹਨ ਤੀਰਥ ਰਟਨ ਵਾਸਤੇ, ਤੀਰਥ ਯਾਤਰਾ ਲਈ। ਜਦੋਂ ਗੋਇੰਦਵਾਲ ਸਾਹਿਬ ਦੇ ਘਾਟ 'ਤੇ ਆਏ ਤਾਂ ਬਿਆਸ ਦਰਿਆ ਨੂੰ ਪਾਰ ਕਰਦੇ ਸਮੇਂ ਸ਼ਾਮਾਂ ਪੈ ਗਈਆਂ। ਲਾਹੌਰੋਂ ਆਏ ਹੋਏ ਇਕ ਸੱਜਣ ਨੇ ਕਿਹਾ ਕਿ ਇਹ ਗੋਇੰਦਵਾਲ ਗੁਰੂ ਅਮਰਦਾਸ ਜੀ ਨੇ ਵਸਾਇਆ ਹੈ ਤੇ ਆਪਣਾ ਜੇਠਾ ਸੁਣਿਆ ਹੈ ਇਹਨਾਂ ਦੇ ਘਰ ਵਿਆਹਿਆ ਹੈ। ਇਹਨਾਂ ਦਾ ਦਾਮਾਦ ਹੈ ਤੇ ਅੱਜ ਦੀ ਰਾਤ ਆਪਾਂ ਗੋਇੰਦਵਾਲ ਕਿਉਂ ਨਾ ਰਹੀਏ। ਇਹ ਸਾਰੇ ਰਿਸ਼ਤੇਦਾਰ ਆ ਗਏ। ਇੰਨੀ ਦੇਰ ਨੂੰ ਕਿ ਦੇਖਿਆ ਕੀ ਦੂਰੋਂ ਇਕ ਨੌਜਵਾਨ ਆਪਣੇ ਸਿਰ 'ਤੇ ਮਿੱਟੀ ਦੀ ਗਾਰ ਦੀ ਟੋਕਰੀ ਚੁੱਕ ਕੇ ਤੁਰਿਆ ਆਉਂਦਾ ਹੈ। ਮਿੱਟੀ ਦੀ ਟੋਕਰੀ ਸਿਰ 'ਤੇ ਚੁੱਕੀ ਬਾਹਰ ਆ ਕੇ ਜਦੋਂ ਸੁੱਟੀ ਤਾਂ ਉਹਨਾਂ ਨੇ ਪਹਿਚਾਣ ਲਿਆ। ਕੱਪੜੇ ਸਾਰੇ ਮਿੱਟੀ ਨਾਲ ਭਰੇ ਸਨ। ਪਿਆਰਿਉ ! ਅਸਲ ਵਿਚ ਦੁਨੀਆਂ ਦੀ ਨਜ਼ਰ ਵਿਚ ਉਹ ਮਿੱਟੀ ਨਾਲ ਭਰੇ ਹਨ, ਪਰ ਜਦੋਂ ਬਾਬੇ ਨਾਨਕ ਦੇ ਘਰ ਦੀ ਸੇਵਾ ਚਿੱਤ ਲਾ ਕੇ ਕੋਈ ਕਰਦਾ ਹੈ ਤਾਂ ਸਹੀ ਅਰਥਾਂ ਵਿਚ ਉਹ ਮਿੱਟੀ ਨਹੀਂ, ਉਹ ਲੱਗੀ ਹੋਈ ਮਿੱਟੀ ਤਾਂ ਅੰਦਰ ਦਾ ਸ਼ਿੰਗਾਰ ਹੈ। ਤਾਂ ਹੀ ਸਾਹਿਬ ਨੇ ਕਿਹਾ-

*ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥*

ਦਾਤਾ ! ਤੇਰੇ ਤੋਂ ਬਿਨਾਂ ਰੇਸ਼ਮੀ ਕੱਪੜੇ ਅੱਗ ਦੀਆਂ ਲਪਟਾਂ ਹਨ।

*ਧੂੜੀ ਵਿਚ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥ ੨ ॥*

(ਅੰਗ ੧੪੨੫)

ਜੇ ਤੁਸੀਂ ਕ੍ਰਿਪਾ ਪਏ ਕਰਦੇ ਹੋ ਤਾਂ ਮੈਨੂੰ ਮਿੱਟੀ ਵੀ ਪ੍ਰਵਾਨ ਹੈ। ਐਵੇਂ ਨਹੀਂ ਮਾਤਾ ਸੁਲੱਖਣੀ ਨੇ ਕਿਹਾ ਕਿ ਕੱਪੜੇ ਚਿੱਕੜ ਨਾਲ ਭਰ ਗਏ ਹਨ। ਮੇਰੇ ਬਾਬੇ ਨੇ ਕਿਹਾ ਪ੍ਰਮੇਸ਼ਰ ਕੀਏ, ਗੁਰੂ ਘਰ ਵਿਚ ਚਿੱਕੜ ਨਹੀ ਹੁੰਦਾ। ਗੁਰੂ ਕ੍ਰਿਪਾ ਕਰੇ, ਕਿਤੇ ਇਕ ਅੱਧਾ ਗੁਣ ਹੀ ਸਿੱਖੀ ਦਾ ਅੰਦਰ ਵੱਸ ਜਾਏ। ਟੋਕਰੀ ਬਾਹਰ ਸੁੱਟੀ ਤਾਂ ਕੱਪੜੇ ਮਿੱਟੀ ਨਾਲ ਭਰੇ ਸਨ। ਰਿਸ਼ਤੇਦਾਰਾਂ ਨੇ ਪਹਿਚਾਣ ਲਿਆ। ਇਕ ਨੇ ਪੁੱਛਿਆ ਕਿ ਤੂੰ ਇਹ ਕੀ ਕਰਦਾ ਹੈਂ? ਭਾਈ ਜੇਠੇ ਨੇ ਸਤਿਕਾਰ ਕੀਤਾ। ਕਹਿਣ ਲੱਗੇ ਟੋਕਰੀਆਂ ਢੋਂਦਾ ਹੈ ਸੁਹਰੇ ਦੇ ਘਰ ਵਿਚ ? ਤਾਂ ਅੱਗੋਂ ਉੱਤਰ ਦਿੱਤਾ ਕਿ ਟੋਕਰੀਆਂ ਨਹੀਂ, ਇਹ ਗੁਰੂ ਨਾਨਕ ਸਾਹਿਬ ਦੇ ਘਰ ਦੀ ਰਹਿਮਤ ਹੈ। ਇਤਿਹਾਸ ਕਹਿੰਦਾ ਹੈ ਕਿ ਗੁਰੂ ਅਮਰਦਾਸ ਜੀ ਨੂੰ ਸਾਹਮਣੇ ਵੇਖਕੇ ਉਹ ਰਿਸ਼ਤੇਦਾਰ ਝੁਕੇ ਨਹੀਂ। ਆਉਂਦਿਆਂ ਸਾਰ ਉਹਨਾਂ ਕਬੋਲ ਬੋਲਦਿਆਂ ਕਿਹਾ ਕਿ ਜੇ ਇਸਨੇ ਆਪਣੇ ਸਿਰ 'ਤੇ-(ਮੈਂ ਸ਼ਬਦ ਵਰਤਣ ਲੱਗਾ ਹਾਂ, ਮੈਨੂੰ ਬਖ਼ਸ਼ ਦਿਉ) ਸੋਢੀ ਸੁਲਤਾਨ ਲਈ ਸ਼ਬਦ ਵਰਤੇ- ਜੇ ਇਸਨੇ ਆਪਣੇ ਸਿਰ 'ਤੇ ਮਿੱਟੀ ਪਾ ਲਈ ਹੈ ਤਾਂ ਤੁਸੀ ਤਾਂ ਖ਼ਿਆਲ ਕਰਦੇ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਮਿੱਟੀ ਕਾਹਦੀ ਪਾਈ ਹੈ ? ਕਹਿੰਦੇ ਹਨ ਕਿ ਦਾਮਾਦ ਬਣਾਇਆ ਹੈ, ਆਪਣਾ ਜਵਾਈ ਬਣਾਇਆ ਹੈ ਤੇ ਸਿਰ 'ਤੇ ਮਿੱਟੀ ਦੀਆਂ

ਟੋਕਰੀਆਂ ਢੁਕਾਉਂਦੇ ਪਏ ਹੋ। ਇੰਨੀ ਦੇਰ ਨੂੰ ਬਾਬਾ ਬੁੱਢਾ ਸਾਹਿਬ ਆਏ ਕੋਲ ਤਾਂ ਸੱਚੇ ਪਾਤਿਸ਼ਾਹ ਮੁਸਕਰਾ ਕੇ ਕਹਿੰਦੇ ਹਨ ਕਿ ਬਾਬਾ ਜੀ, ਇਹਨਾਂ ਨੂੰ ਕੀ ਪਤਾ ਹੈ ਇਸ ਟੋਕਰੀ ਦਾ। ਇਹ ਮਿੱਟੀ ਦੀ ਟੋਕਰੀ ਨਹੀਂ। ਤੁਹਾਡੇ ਕੋਲ ਵੇਖਣ ਵਾਲੇ ਨੇਤਰ ਨਹੀਂ। ਇਹ ਤਾਂ ਭਾਈ ਜੇਠਾ ਜੀ ਦੇ ਸਿਰ 'ਤੇ ਦੀਨ ਦੁਨੀਆਂ ਦਾ ਛੱਤਰ ਪਿਆ ਝੁਲਦਾ ਹੈ ਤੇ ਨਾਲ ਇਕ ਬਚਨ ਕਹੇ- ਤੁਸੀ ਕਹਿੰਦੇ ਹੋ ਅਸਾਂ ਸਿਰ 'ਤੇ ਮਿੱਟੀ ਪਾ ਦਿੱਤੀ ਹੈ ਪਰ ਚੇਤੇ ਰੱਖਿਉ, ਜੇ ਭਾਈ ਜੇਠਾ ਸੋਢੀਆਂ ਦੇ ਘਰ ਵਿਚ ਨਾ ਹੁੰਦਾ ਤਾਂ ਸ਼ਾਇਦ ਤੁਹਾਡੇ ਨਾਮ ਨੂੰ ਵੀ ਕੋਈ ਨਾ ਜਾਣਦਾ। ਇਸ ਭਾਈ ਜੇਠੇ ਕਰਕੇ ਰਹਿੰਦੀ ਦੁਨੀਆਂ ਤੱਕ ਤੁਹਾਡਾ ਨਾਮ ਰੌਸ਼ਨ ਰਹੇਗਾ। ਕਹਿੰਦੇ ਹਨ ਕਿ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜ਼ਾਰੋ ਜ਼ਾਰ ਰੋ ਪਏ। ਹੇ ਸਤਿਗੁਰੂ ! ਮੈਂ ਟੋਕਰੀ ਚੁੱਕੀ ਤੇ ਮੇਰੀ ਖ਼ਾਤਰ ਲੋਕ ਤੁਹਾਨੂੰ ਵੀ ਆ ਕੇ ਕਠੋਰ ਬੋਲ ਬੋਲਣ ਲੱਗੇ। ਉਸ ਵੇਲੇ ਚਰਨ ਪਕੜ ਕੇ ਕਿਹਾ- ਦਾਤਾ, ਆਪ ਬਖ਼ਸ਼ਿੰਦ ਹੋ। ਇਹਨਾਂ ਨੂੰ ਸਮਝ ਕੋਈ ਨਹੀਂ ਤੇਰੇ ਘਰ ਦੀ। ਕ੍ਰਿਪਾ ਕਰੀਂ ਇਹਨਾਂ ਨੂੰ ਬਖ਼ਸ਼ ਦੇਈਂ। ਸੂਰਜ ਪ੍ਰਕਾਸ਼ ਵਿਚ ਇਹ ਬਚਨ ਲਿਖੇ ਹਨ ਕਿ ਜਦੋਂ ਗੁਰੂ ਸਾਹਿਬ ਦੀ ਟੋਕਰੀ ਵੇਖੀ। ਇਹੀ ਕਾਰਨ ਹੈ ਕਿ ਅਸੀਂ ਸ਼ਬਦ ਵਰਤਦੇ ਹਾਂ ਕਾਰ ਸੇਵਾ। ਕਾਰ ਸੇਵਾ ਦਾ ਅਰਥ ਕੀ ਹੈ? ਆਮ ਤੌਰ 'ਤੇ ਮਹਾਂਪੁਰਸ਼ ਸੇਵਾ ਕਰਦੇ ਹਨ। ਉਹਨਾਂ ਦੀ ਹਰ ਗੱਡੀ 'ਤੇ ਇਹ ਲਿਖਿਆ ਹੁੰਦਾ ਹੈ- ਕਾਰ ਸੇਵਾ। ਗੁਰਮੁਖੋ ! ਕਾਰ ਦਾ ਅੱਖਰੀ ਅਰਥ ਹੈ ਕੰਮ। ਵੈਸੇ ਕੰਮ ਕਾਰ ਤਾਂ ਸਾਰੀ ਦੁਨੀਆਂ ਕਰਦੀ ਹੈ ਅਤੇ ਕਾਰ ਦੀ ਮਜ਼ਦੂਰੀ ਵੀ ਲੋਕ ਲੈਂਦੇ ਹਨ, ਪਰ ਕੰਮ ਨੂੰ ਸੇਵਾ ਜਾਣ ਕੇ ਕਰਨਾ ਕੇਵਲ ਬਾਬੇ ਨਾਨਕ ਦਾ ਸਿੱਖ ਕਰਦਾ ਹੈ ਤਾਂ ਹੀ ਇਹ ਕਾਰ ਸੇਵਾ ਹੈ। ਇਹ ਕੰਮ ਬੱਧਾ ਚੱਟੀ ਨਹੀਂ। ਸੂਰਜ ਪ੍ਰਕਾਸ਼ ਵਿਚ ਬਚਨ ਹਨ। ਪਰਿਵਾਰ ਦੇ ਲੋਕਾਂ ਨੇ ਕਿਹਾ ਕਿ ਸਾਡੀ ਕੁਲ ਵਿਚ ਕਿਉਂ ਪੈਦਾ ਹੋ ਗਿਆ ਇਹ ਭਾਈ ਜੇਠਾ। ਇਸਨੇ ਤਾਂ ਸਾਰੀ ਸ਼ਰਮ ਹੀ ਲਾਹ ਦਿੱਤੀ ਹੈ। ਪਿਤਾ ਦੀ ਮੌਤ ਹੋਈ ਤਾਂ ਲਾਹੌਰ ਛੱਡ ਕੇ ਆ ਗਿਆ ਤੇ ਇਸ ਮੰਦ ਭਾਗੇ ਨੇ ਸੁਹਰਿਆਂ ਦੇ ਘਰ ਵਿਚ ਆਪਣਾ ਟਿਕਾਣਾ ਬਣਾ ਲਿਆ ਹੈ। ਮੇਰੇ ਧੰਨ ਗੁਰੂ ਅਮਰਦਾਸ ਨੇ ਉੱਤਰ ਦਿੱਤਾ ਕਿ ਜੇ ਇਹ ਤੁਹਾਡੇ ਘਰ ਨਾ ਜੰਮਦਾ ਤਾਂ ਤੁਹਾਡੇ ਪਿੱਤਰਾਂ ਨੂੰ ਤਾਰਨਾ ਕਿਸ ਨੇ ਸੀ। ਇਸਦੀ ਕਮਾਈ ਕਰਕੇ ਤਾਂ ਤੁਹਾਡੀਆਂ ਕੁਲਾਂ ਤਰਨੀਆਂ ਹਨ। ਪਿਆਰਿਉ ! ਇਹ ਹੈ ਸੇਵਾ ਚਿੱਤ ਲਾ ਕੇ ਕਰਨੀ ਤੇ ਜਦੋਂ ਸਤਿਗੁਰ ਜੀ ਦੇ ਸਾਹਮਣੇ ਕੋਈ ਇਹ ਆਣ ਦੇ ਕਹਿੰਦਾ ਹੈ ਕਿ ਸੇਵਾ ਕਰਦਿਆਂ ਨੂੰ ਫਲਾਨਾ ਸਾਨੂੰ ਟੋਕਦਾ ਹੈ। ਫਲਾਨਾ ਗੱਲਾਂ ਕਰਦਾ ਹੈ। ਦੇਖੋ ਸਾਡਾ ਇਕ ਸੁਭਅ ਹੈ ਕਿ ਅਸੀਂ ਜਦੋਂ ਸੇਵਾ ਕਰਦੇ ਹਾਂ ਤਾਂ ਸਾਡਾ ਭਾਂਡਿਆਂ ਵੱਲ ਧਿਆਨ ਘੱਟ ਹੁੰਦਾ ਹੈ, ਅਸੀਂ ਦੇਖਾਂਗੇ ਕਿ ਇਹ ਫਲਾਨਾ ਪ੍ਰਬੰਧਕ, ਇਕ ਫਲਾਨਾ ਸੇਵਾਦਾਰ। ਆਪਾਂ ਮਿੱਟੀ ਲਾਹੁਣ ਆਏ ਹਾਂ ਕਿ ਪੰਡਾਂ ਚੁੱਕਣ ਵਾਸਤੇ ਆਏ ਹਾਂ। ਜੇ ਸੇਵਾ ਕਰਨੀ ਹੈ ਤਾਂ ਗੁਰੂ ਰਾਮਦਾਸ ਕਹਿੰਦੇ ਹਨ ਸੱਜੇ ਖੱਬੇ ਨਾ ਦੇਖ। ਇਕੋ ਬੇਨਤੀ ਕਰ-

*ਅਬ ਹਮ ਚਲੀ ਠਾਕੁਰ ਪਹਿ ਹਾਰਿ॥*
*ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰ॥*

ਆਪ ਹੀ ਚਿੱਤ ਲਾਉਂਦਾ ਹੈ। ਤੇ ਮਹਾਰਾਜ! ਲੋਕ ਬਹੁਤ ਕੁਝ ਕਹਿੰਦੇ ਹਨ, ਕਹਿੰਦੇ ਹਨ ਘਰ ਵਿਚ ਅੱਗ ਨਹੀਂ ਬਾਲਦਾ। ਮਹਾਰਾਜ ਬਾਲਦਾ ਹਾਂ। ਕਹਿਣ ਲੱਗੇ ਘਰ ਵਿਚ ਲੱਕੜਾਂ ਫੂਕਦਾ ਹੈ, ਕੋਲੇ ਫੂਕਦਾ ਹੈ। ਕਮਾਈ ਕਰ। ਇਹ ਜੋ ਕੁਝ ਲੋਕ ਕਹਿੰਦੇ ਹਨ, ਇਹਨਾਂ ਨੂੰ ਅੱਗ ਵਿਚ ਫੂਕ ਕੇ ਸੁਆਹ ਕਰ ਦੇ।

*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥*

ਪਿਆਰਿਉ ! ਕੋਈ ਭਲਾ ਕਹੇ, ਭਾਵੇਂ ਬੁਰਾ ਕਹਿ ਦੇਵੇ।

*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨ ਦੀਓ ਹੈ ਢਾਰਿ॥ ੧ ॥*

(ਅੰਗ ੫੨੭-੨੮)

ਢਾਰਿ ਦਾ ਅੱਖਰੀ ਅਰਥ ਹੁੰਦਾ ਹੈ ਭੇਟਾ ਕਰ ਦੇਣਾ। ਕਹਿੰਦੇ ਹਨ ਜਦੋਂ ਤਨ ਭੇਟਾ ਕਰ ਦਿੱਤਾ ਤਾਂ ਮੱਥਾ ਟੇਕ ਕੇ ਰੱਖੀ ਹੋਈ ਚੀਜ਼ ਚੁੱਕੀਦੀ ਨਹੀਂ। ਇਕ ਵਾਰੀ ਮੱਥਾ ਟੇਕ ਦਿੱਤਾ ਤਾਂ ਹੁਣ ਪਰਤ ਕੇ ਮੱਥਾ ਨਹੀਂ ਚੁੱਕਣਾ। ਦੇਖੋ ਅਸੀਂ ਤਾਂ ਰੋਜ਼ ਮੱਥਾ ਟੇਕ ਵੀ ਲੈਂਦੇ ਹਾਂ ਤੇ ਚੁੱਕ ਵੀ ਲਿਜਾਂਦੇ ਹਾਂ। ਕਿਹੋ ਜਿਹੀ ਖੇਡ ਹੈ।

ਜਿਹੜੀ ਚੀਜ਼ ਭੇਟਾ ਦਿੱਤੀ ਜਾਵੇ, ਪਰਤ ਕੇ ਮੰਗੀ ਨਹੀਂ ਜਾਂਦੀ। ਗੁਰਮੁਖੋ ! ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬੜਾ ਪਿਆਰਾ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਸੇਵਾ ਕਰਨ ਵਾਲੇ ਇਕ ਦਿਨ ਗੁਰੂ ਦੀ ਹਜ਼ੂਰੀ ਵਿਚ ਸਦਾ ਵੱਸ ਜਾਂਦੇ ਹਨ, ਹਜ਼ੂਰੀ ਦੀ ਦਾਤ ਮੰਗੀਏ ਗੁਰੂ ਜੀ ਤੋਂ। ਭਾਈ ਸਾਹਿਬ ਕਹਿਣ ਲੱਗੇ ਕਿ ਸੇਵਾ ਕਰਨ ਵਾਲਾ ਗੁਰੂ ਜੀ ਦੇ ਚਰਨਾਂ ਵਿਚ ਡਿੱਗ ਪਿਆ। ਜਿਹੜਾ ਗੁਰੂ ਦੇ ਚਰਨਾਂ ਵਿਚ ਢਹਿ ਪਿਆ, ਉਸਨੇ ਵਡਿਆਈ ਨੂੰ ਮੈਲ ਦੀ ਤਰ੍ਹਾਂ ਆਪਣੇ ਘਰੋਂ ਬਾਹਰ ਕੱਢ ਦਿੱਤਾ। ਭਾਈ ਸਾਹਿਬ ਨੇ ਅਗਲਾ ਬਚਨ ਕੀਤਾ ਪੱਖਾ ਪਾਣੀ। ਇਹ ਦੋ ਸ਼ਬਦ ਆਪਣੀ ਜ਼ਿੰਦਗੀ ਵਿਚ ਉਸਨੇ ਧਾਰਨ ਕੀਤੇ। ਪਾਣੀ ਢੋਂਦਾ ਹੈ ਤੇ ਪੱਖਾ ਫੇਰਦਾ ਹੈ। ਰੋਜ਼ ਉਹ ਚੱਕੀ ਪੀਂਹਦਾ ਹੈ। ਅੱਗੇ ਕਹਿਣ ਲੱਗੇ-ਮੁਰਦੇ ਵਾਂਗ ਮੁਰੀਦ ਹੋਇ ਕਰਿ ਸਿਦਕ ਸਬੂਰੀ-ਇਸ ਬਚਨ ਨੂੰ ਸਮਝਿਓ ਚਿੱਤ ਲਾ ਕੇ ਸੇਵਾ ਹੀ ਮੁਰਦੇ ਵਾਂਗ ਮੁਰੀਦ ਹੋ ਗਿਆ। ਪਿਆਰਿਉ ! ਜਿਉਂਦੇ ਅਸੀਂ ਕਹਿੰਦੇ ਹਾਂ ਮੈਨੂੰ ਪਿਆਸ ਲੱਗੀ ਪਾਣੀ ਪਿਲਾਉ, ਮਰੇ ਹੋਏ ਜਿੰਨੇ ਦਿਨ ਮਰਜ਼ੀ ਪਏ ਰਹੀਏ, ਕਦੀ ਵੀ ਪਾਣੀ ਨਹੀਂ ਮੰਗਦੇ। ਜਿਉਂਦੇ ਅਸੀਂ ਕਹਿੰਦੇ ਹਾਂ ਸਰਦੀ ਆ ਗਈ ਹੈ, ਮੇਰੇ ਕੱਪੜਿਆਂ ਦਾ ਪ੍ਰਬੰਧ ਕਰੋ। ਮਰੇ ਹੋਏ ਕਦੀ ਨਹੀਂ ਕਹਿੰਦੇ ਕਿ ਸਾਡੇ 'ਤੇ ਦੁਸ਼ਾਲੇ ਪਾਉ। ਕਹਿੰਦੇ ਹਨ ਇਹ ਤਾਂ ਮਾਲਕ ਦੀ ਮਰਜ਼ੀ ਹੈ, ਪਾਏ ਨਾ ਪਾਏ। ਮਰਿਆਂ ਹੋਇਆਂ ਦੀ ਤਾਂ ਮਰਜ਼ੀ ਵੀ ਕੋਈ ਨਹੀਂ। ਮੁਰਦਾ ਨਾ ਖਾਣ ਨੂੰ ਮੰਗਦਾ ਹੈ, ਨਾ ਪਾਣ ਨੂੰ ਮੰਗਦਾ ਹੈ, ਨਾ ਉਡਣ ਨੂੰ ਮੰਗਦਾ ਹੈ, ਉਹ ਤਾਂ ਪਿਆਰਿਉ! ਘਰ ਦਾ ਥਾਂ ਵੀ ਨਹੀਂ ਮੰਗਦਾ। ਉਹ ਕਹਿੰਦਾ ਹੈ ਮੈਨੂੰ ਉਥੇ ਛੱਡ ਦਿਉ, ਜਿਥੇ ਹਜ਼ਾਰਾਂ ਸਮਾਏ ਹੋਏ ਹਨ। ਫਿਰ ਬੇਨਤੀ ਸਮਝਿਉ ਕਿ ਮੁਰਦੇ ਵਾਂਗ ਮੁਰੀਦ ਹੋਏ ਕੀ ਹਨ। ਆਪਾਂ ਘਰ ਬਣਾਉਂਦੇ ਹਾਂ। ਕਹਿੰਦੇ ਹਾਂ ਇਹ ਕਮਰਾ ਮੇਰਾ ਹੈ। ਇਹ ਮੇਰੇ ਬੱਚਿਆਂ ਦਾ, ਇਹ ਬਜ਼ੁਰਗਾਂ ਦਾ, ਪਰ ਕਦੀ ਸ਼ਮਸ਼ਾਨ

ਘਾਟ ਦੇਖਿਉ। ਆਪਣੇ ਘਰ ਵਿਚ ਕੋਈ ਰਿਸ਼ਤੇਦਾਰ ਆ ਜਾਏ ਤਾਂ ਨਿਆਣੇ ਕਈ ਵਾਰੀ ਬੋਲਦੇ ਨਹੀਂ, ਪਰ ਅੰਦਰੋਂ ਅੰਦਰ ਕਹਿੰਦੇ ਹਨ ਕਿ ਮੇਰਾ ਕਮਰਾ ਕਿਉਂ ਮੱਲ ਲਿਆ? ਸ਼ਮਸ਼ਾਨ ਘਾਟ ਦੇ ਛੱਜੇ ਥੱਲੇ ਜਾ ਕੇ ਪੁੱਛਿਉ ਕਿ ਜਿੰਨਿਆਂ ਦੀਆਂ ਇਥੇ ਅਰਥੀਆਂ ਆਈਆਂ ਹਨ, ਕਿਸੇ ਨੇ ਝਗੜਾ ਕਰ ਕੇ ਕਿਹਾ ਕਿ ਇਹ ਮੇਰੀ ਥਾਂ ਹੈ। ਅਸੀਂ ਇਕ ਕਮਰੇ ਵਿਚ ੭੦ ਸਾਲ ਇਕੱਲੇ ਨਹੀਂ ਸਮਾ ਸਕਦੇ ਤੇ ਸਦੀਆਂ ਹੋ ਗਈਆਂ ਇਕ ਛੱਜ ਥੱਲੇ ਹਜ਼ਾਰਾਂ ਫੂਕੇ ਗਏ। ਕਦੀ ਕਿਸੇ ਨੇ ਆਪਣਾ ਕਬਜ਼ਾ ਹੀ ਨਹੀਂ ਕੀਤਾ। ਉਹ ਕਹਿੰਦਾ ਹੈ ਮੇਰੀ ਸੁਆਹ ਚੁੱਕੋ ਤੇ ਦੂਜਾ ਲੈ ਆਉ। ਇਹ ਹਨ ਮੁਰਦੇ ਵਾਂਗ ਮੁਰੀਦ ਹੋਏ ਅਪਣਤ ਛੱਡ ਗਏ। ਇਕ ਸ਼ੈੱਡ ਥੱਲੇ ਹਜ਼ਾਰਾਂ ਸੌਂ ਸਕਦੇ ਹਨ, ਪਰ ਚੇਤੇ ਰੱਖਿਉ, ਇਕ ਕਮਰੇ ਵਿਚ ਇਕ ਘਰ ਦਾ ਜੀਅ ਬੜਾ ਔਖਾ ਰਹਿੰਦਾ ਹੈ। ਭਾਈ ਸਾਹਿਬ ਜੀ! ਇੰਨੀ ਸੇਵਾ ਕਰਨ ਵਾਲੇ ਨੂੰ ਫੇਰ ਅੰਦਰੋਂ ਕੀ ਮਿਲਦਾ ਹੈ? ਕਹਿਣ ਲੱਗੇ ਕਿ ਜਿਸ ਦੇ ਅੰਦਰ ਸੁਗੰਧੀ ਨਹੀਂ ਸੀ, ਮੇਰੇ ਗੁਰੂ ਦੇ ਸ਼ਬਦ ਨੇ ਕ੍ਰਿਪਾ ਕੀਤੀ ਤੇ ਸੇਵਾ ਕਰਨ ਵਾਲੇ ਵਿਚੋਂ ਨਾਮ ਦੀ ਸੁਗੰਧੀ ਆਉਣ ਲੱਗ ਪਈ। ਗੁਰਮੁਖੋ! ਉਸਨੂੰ ਹਜ਼ੂਰੀ ਦਾ ਵਾਸ ਮਿਲਦਾ ਹੈ। ਹਜ਼ੂਰੀ ਦੀ ਦਾਤ ਮਿਲਦੀ ਹੈ। ਪੁਰਾਣੇ ਗੁਰਮੁਖ ਜਦੋਂ ਨਿਤਨੇਮ ਸ਼ੁਰੂ ਕਰਦੇ ਸਨ ਤਾਂ ਇਕ ਬੇਨਤੀ ਕਰਦੇ ਸਨ- ਦਾਤਾ! ਕ੍ਰਿਪਾ ਕਰੀਂ, ਆਪਣੀ ਹਜ਼ੂਰੀ ਦਾ ਨੇਮ ਬਖ਼ਸ਼ੀਂ, ਕਿਉਂਕਿ ਕਈ ਵਾਰੀ ਮਨ ਹਜ਼ੂਰ ਵਿਚ ਰਹਿੰਦਾ ਨਹੀਂ। ਹਜ਼ੂਰੀ ਵਿਚ ਨਹੀਂ ਟਿਕਦਾ। ਤਨ ਗੁਰੂ ਦੇ ਹਜ਼ੂਰ ਬੈਠਾ ਹੈ, ਮਨ ਤਾਂ ਲੋਕਾਂ ਦੀਆਂ ਹਾਜ਼ਰੀਆਂ ਭਰਦਾ ਪਿਆ ਹੈ। ਸਤਿਗੁਰੂ ਹਜ਼ੂਰੀ ਦਾ ਨੇਮ ਬਖ਼ਸ਼ੀਂ ਤੇ ਜਿਹੜੇ ਪਿਆਰਿਉ! ਸੇਵਾ ਕਰਦੇ ਹਨ, ਅੱਜ ਮੇਰੇ ਧੰਨ ਗੁਰੂ ਅਮਰਦਾਸ ਨੇ ਪਹਿਲਾ ਬਚਨ ਕਿਹਾ ਤੇ ਮੋਹਰ ਲਾ ਦਿੱਤੀ ਕਿ ਸੇਵਾ ਕੀਤਿਆਂ ਕਿਹੜੀਆਂ ਦਾਤਾਂ ਮਿਲਦੀਆਂ ਹਨ। ਪਹਿਲਾ ਬਚਨ ਆਪ ਜੀ ਫਿਰ ਸਰਵਨ ਕਰੋ ਕਿ ਧੰਨ ਗੁਰੂ ਅਮਰਦਾਸ ਕੀ ਸਾਡੇ 'ਤੇ ਬਖ਼ਸ਼ਿਸ਼ ਕਰਦੇ ਹਨ:

*ਸਲੋਕ ਮ: ੩॥ ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*

ਸਤਿਗੁਰੂ ਗੁਰੂ ਅਮਰਦਾਸ ਸੱਚੇ ਪਿਤਾ ਅੱਜ ਪਹਿਲਾ ਬਚਨ ਕਰਦੇ ਹਨ ਕਿ ਸੰਸਾਰ ਦੇ ਲੋਕੋ! ਸਤਿਗੁਰੂ ਜੀ ਦੀ ਕੀਤੀ ਹੋਈ ਸੇਵਾ ਸਫਲ ਹੈ, ਇਹ ਨਿਹਫਲ ਨਹੀਂ, ਪਰ ਜੇ ਕੋਈ ਸੇਵਾ ਕਰਦਿਆਂ ਕਰਦਿਆਂ ਭਾਵਨਾ ਅੰਦਰ ਦੀ ਬਣਾ ਲਵੇ। ਪਰ ਸ਼ਰਤ ਇਹ ਹੈ ਕਿ ਆਪਣਾ ਚਿੱਤ ਲਾ ਕੇ ਸੇਵਾ ਕਰੇ। ਮਹਾਰਾਜ! ਕਿਵੇਂ ਚਿੱਤ ਲਾ ਕੇ ਸੇਵਾ ਕਰੇ? ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਇਸ ਤਰ੍ਹਾਂ-

*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥*
*ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥*
*ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥*

(ਅੰਗ ੬੪੭)

ਗੁਰੂ ਦੀ ਕੀਤੀ ਹੋਈ ਸੇਵਾ ਸਫਲ ਹੈ ਜੇ ਕੋਈ ਭਾਵਨਾ ਨਾਲ ਚਿੱਤ ਲਾ ਕੇ ਕਰੇ। ਜਦੋਂ

ਵੀ ਸੇਵਾ ਕਰੀਏ ਤਾਂ ਯਤਨ ਕਰੀਏ ਕਿ ਤਨ ਕਰਕੇ ਸੱਚੀ-ਮੁੱਚੀ ਚਿੱਤ ਲਾ ਕੇ ਸੇਵਾ ਕਰੀਏ। ਗੁਰੂ ਅਮਰਦਾਸ ਮਿਹਰ ਕਰਦੇ ਹਨ ਕਿ ਇਸਦਾ ਫਲ ਕੀ ਮਿਲੇਗਾ।

*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*

ਸੇਵਾ ਕਰਨ ਵਾਲਾ ਗੁਰਮੁਖ ਜੋ ਮਨ ਵਿਚ ਇੱਛੇਗਾ, ਜੋ ਉਸਦੇ ਮਨ ਦੇ ਫੁਰਨੇ ਬਣਨਗੇ, ਸਤਿਗੁਰੂ ਉਸਦੇ ਫੁਰਨਿਆਂ ਨੂੰ ਭਾਗ ਜ਼ਰੂਰ ਲਾਉਂਦੇ ਹਨ ਤੇ ਸਭ ਤੋਂ ਵੱਡੀ ਕ੍ਰਿਪਾ ਇਹ ਹੈ ਕਿ ਸੇਵਾ ਕਰਨ ਵਾਲੇ ਦੇ ਅੰਦਰੋਂ ਹੌਲੀ-ਹੌਲੀ ਹਉਮੈ ਆਪ ਹੀ ਗ਼ਾਇਬ ਹੋ ਜਾਂਦੀ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਸੇਵਾ ਕਰਕੇ ਮਿਲੀਆਂ ਹੋਈਆਂ ਦਾਤਾਂ ਦਾ ਸਲੋਕ ਸੰਸਕ੍ਰਿਤੀ ਵਿਚ ਜ਼ਿਕਰ ਕੀਤਾ ਹੈ। ਸਾਹਿਬ ਫ਼ੁਰਮਾਉਂਦੇ ਹਨ ਕਿ ਸੇਵਾ ਕਰਨ ਵਾਲਿਆ ! ਭਾਵਨਾ ਵਾਲਿਆ ! ਅੱਜ ਤੂੰ ਸਭ ਤੋਂ ਪਿੱਛੇ ਤੁਰਦਾ ਹੈਂ। ਤੈਨੂੰ ਕੋਈ ਨਹੀਂ ਜਾਣਦਾ। ਤੂੰ ਸੇਵਾ ਕਰੀਂ। ਹੋ ਸਕਦਾ ਹੈ ਗੁਰੂ ਤੇਰੇ 'ਤੇ ਮਿਹਰ ਕਰੇ। ਅਸਲੀਅਤ ਹੈ ਕਿ ਅਚਨਚੇਤ ਸੇਵਾ ਕਰਨ ਵਾਲਿਆ, ਤੂੰ ਸਭ ਦਾ ਆਗੂ ਬਣ ਜਾ। ਨਿਰਾਸ਼ ਫਿਰਨ ਵਾਲਿਆ, ਤੈਨੂੰ ਕੋਈ ਸਹਾਰਾ ਨਹੀਂ ਦਿੰਦਾ। ਤੂੰ ਸੇਵਾ ਕਰੀ ਜਾ, ਇਥੇ ਸਭ ਦੀ ਆਸ ਪੂਰੀ ਹੁੰਦੀ ਹੈ। ਸੇਵਾ ਕਰਨ ਨਾਲ ਰੋਗੀਆਂ ਦੇ ਰੋਗ ਖੰਡਨ ਹੁੰਦੇ ਹਨ। ਤੂੰ ਟੱਕੇ-ਟੱਕੇ ਦੀ ਖ਼ਾਤਰ ਤੜਫਦਾ ਹੈਂ। ਸੇਵਾ ਕਰੀਂ, ਸੇਵਾ ਕਰਨ ਵਾਲੇ ਸਮਰਾਟ ਬਣ ਜਾਂਦੇ ਹਨ। ਇਥੇ ਬਸ ਨਹੀਂ, ਜੇ ਤੂੰ ਭਗਤੀ ਦੀ ਦਾਤ ਮੰਗਣੀ ਹੈ ਤਾਂ

*ਮਨਿ ਚਿੰਦਿਆ ਫਲੁ ਪਾਵਣਾ*

ਸੇਵਾ ਕਰੀਂ, ਤੈਨੂੰ ਭਗਤੀ ਦੀ ਦਾਤ ਮਿਲੇਗੀ। ਜੇ ਤੇਰਾ ਗਲਾ ਨਹੀਂ ਚਲਦਾ ਤਾਂ ਤੂੰ ਭਾਵਨਾ ਨਾਲ ਸੇਵਾ ਕਰ, ਤੇਰਾ ਗਲਾ ਕੀਰਤਨ ਕਰਨ ਲੱਗ ਪਏਗਾ। ਸਾਹਿਬ ਦੇ ਬਚਨ ਹਨ-

*ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ॥*
*ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ॥*
*ਭਗਤੵੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ॥*
*ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭੵਤੇ॥*

(ਅੰਗ ੧੩੫੫)

ਕਿਹੜੀ ਚੀਜ਼ ਹੈ ਜਿਹੜੀ ਗੁਰੂ ਦੀ ਸੇਵਾ ਵਿਚੋਂ ਨਹੀਂ ਲੱਭਦੀ।

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*

ਉਸ ਅੰਦਰੋਂ ਹਉਮੈ ਦੀ ਮੈਲ ਖ਼ਤਮ ਹੋ ਜਾਂਦੀ ਹੈ।

*ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥*

ਸੇਵਾ ਕਰਨ ਵਾਲੇ ਸੇਵਾਦਾਰਾਂ ਦੇ ਬੰਧਨ ਗੁਰੂ ਕ੍ਰਿਪਾ ਕਰਕੇ ਤੋੜ ਦਿੰਦੇ ਹਨ। ਪਿਆਰਿਉ! ਕੁਝ ਬੰਧਨ ਐਸੇ ਹਨ ਜਿਹੜੇ ਕਈ ਜਨਮਾਂ ਤੋਂ ਪਏ ਹਨ ਤੇ ਕੁਝ ਬੰਧਨ ਐਸੇ ਹਨ ਜਿਹੜੇ ਅਸੀਂ ਜਨਮ ਲੈ ਕੇ ਆਪ ਹੀ ਪਾਈ ਜਾਂਦੇ ਹਾਂ, ਪਰ ਜਦੋਂ ਸਤਿਗੁਰੂ ਦੀ ਸੇਵਾ ਕੋਈ ਚਿੱਤ ਲਾ ਕੇ ਕਰਦਾ ਹੈ ਤਾਂ ਫਿਰ-

*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*

(ਅੰਗ ੨੮੬)

ਜਦੋਂ ਕੋਈ ਕਹਿੰਦਾ ਹੈ ਕਿ ਦਾਤਾ ਬੰਧਨ ਪੈ ਗਏ ਹਨ, ਹੁਣ ਕਿਵੇਂ ਛੁਟਾਂਗੇ। ਫਿਰ ਗੁਰੂ ਮਿਹਰ ਕਰਦੇ ਹਨ ਅਤੇ ਸੇਵਾ ਕਰਨ ਵਾਲੇ ਦੇ ਬੰਧਨ ਕੱਟੇ ਜਾਂਦੇ ਹਨ ਵਿਕਾਰਾਂ ਦੇ। ਉਸਦੇ ਬੰਧਨ ਕੱਟੇ ਜਾਂਦੇ ਹਨ ਕਰਮ ਕਾਂਡਾਂ ਦੇ। ਉਸਦੇ ਬੰਧਨ ਕੱਟੇ ਜਾਂਦੇ ਹਨ ਮੋਹ ਮਮਤਾ ਦੀਆਂ ਤੰਦਾਂ ਦੇ ਅਤੇ ਸੱਚਾ ਵਾਹਿਗੁਰੂ ਉਸਦੇ ਹਿਰਦੇ ਵਿਚ ਆ ਸਮਾਉਂਦਾ ਹੈ।

*ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥*

ਪ੍ਰਮਾਤਮਾ ਦਾ ਨਾਮ ਇਸ ਸੰਸਾਰ ਵਿਚ ਦੁਰਲੱਭ ਹੈ। ਅਲਭੁ ਦਾ ਅੱਖਰੀ ਅਰਥ ਇਹੀ ਕਰਾਂਗੇ ਕਿ ਜਿਹੜਾ ਛੇਤੀ ਕਿਤੇ ਨਾ ਮਿਲੇ, ਜਿਸਨੂੰ ਸਾਂਹਿਬ ਨੇ ਅਮੋਲਕ ਵੀ ਕਿਹਾ ਹੈ, ਅਲਭੁ ਵੀ ਕਿਹਾ ਹੈ ਤੇ ਦੁਰਲੱਭ ਵੀ ਕਿਹਾ ਹੈ। ਪ੍ਰਮਾਤਮਾ ਦਾ ਨਾਮ ਅਲਭੁ ਹੈ ਤੇ ਜੇ ਪਿਆਰਿਉ ! ਚਾਲਾਕੀਆਂ ਨਾਲ, ਚੁਸਤੀਆਂ ਨਾਲ ਜਾਂ ਟਕਿਆਂ ਨਾਲ ਮਿਲਦਾ ਹੁੰਦਾ ਤਾਂ ਸਾਰੇ ਅਮੀਰ-ਜ਼ਾਦਿਆਂ ਦੇ ਘਰ ਵਿਚ ਰੱਬ ਦਾ ਨਾਮ ਹੋਣਾ ਸੀ। ਨਹੀਂ, ਇਹ ਅਲਭੁ ਹੈ, ਪਰ ਮਿਲਦਾ ਪਤਾ ਕਿਵੇਂ ਹੈ, ਜਦੋਂ ਕੋਈ ਸਿੱਖ ਗੁਰੂ ਦੇ ਸਨਮੁਖ ਹੋ ਜਾਂਦਾ ਹੈ। ਨਾ ਮਿਲਣ ਵਾਲੀ ਚੀਜ਼ ਵੀ ਗੁਰੂ ਉਸਦੇ ਅੰਦਰ ਟਿਕਾਅ ਦਿੰਦਾ ਹੈ। ਮੇਰੇ ਗੁਰੂ ਰਾਮਦਾਸ ਸੱਚੇ ਪਿਤਾ ਜੀ ਨੂੰ ਜਦੋਂ ਇਹ ਦਾਤ ਮਿਲੀ ਤੇ ਫਿਰ ਉਹਨਾਂ ਨੇ ਇਕ ਬਚਨ ਕਿਹਾ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*

ਅਲਭੁ ਸੀ, ਪਰ ਗੁਰੂ ਨੇ ਦਿੱਤਾ।

*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥ ੧॥*

(ਅੰਗ ੬੯੬)

ਸਾਰਾ ਕਰਜ਼ਾ ਲਾਹ ਦਿੱਤਾ। ਗੁਰੂ ਰਾਮਦਾਸ ਕਰਜ਼ੇ ਲਾਹੁੰਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਇਕ ਬਚਨ ਆਇਆ ਹੈ। ਗੁਰੂ ਜੋਤ ਨੇ ਫ਼ੁਰਮਾਇਆ-

*ਹਠ ਮੰਝਾਹੂ ਮੈ ਮਾਣਕੁ ਲਧਾ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥*
*ਢੂੰਢ ਵਞਾਈ ਥੀਆ ਥਿਤਾ॥ ਜਨਮੁ ਪਦਾਰਥੁ ਨਾਨਕ ਜਿਤਾ॥*

(ਅੰਗ ੯੬੪)

ਸਾਹਿਬ ਕਹਿੰਦੇ ਹਨ ਦੁਨੀਆਂ ਵਿਚ ਨਾਮ ਅਲਭੁ ਹੈ, ਦੁਰਲੱਭ ਹੈ, ਅਮੋਲਕ ਹੈ। ਜੇ

ਗੁਰੂ ਤਰੁੱਠ ਪਵੇ ਤਾਂ ਹਿਰਦੇ ਵਿਚ ਨਾਮ ਦਾ ਹੀਰਾ ਟਿਕਾਉਂਦੇ ਹਨ।

*ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥ ੧॥*

ਧੰਨ ਗੁਰੂ ਅਮਰਦਾਸ ਸੱਚੇ ਪਿਤਾ ਜੀ ਇਸ ਸਲੋਕ ਦੀ ਸੰਪੂਰਨਤਾ 'ਤੇ ਮੇਹਰ ਕਰਦੇ ਹਨ ਕਿ ਜਿਹੜੇ ਆਪਣੇ ਗੁਰੂ ਨੂੰ ਸੇਂਵਦੇ ਹਨ, ਜਿਹੜੇ ਆਪਣੇ ਗੁਰੂ ਦੀ ਸੇਵਾ ਕਰਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਉਹਨਾਂ ਤੋਂ ਬਲਿਹਾਰ ਜਾਂਦਾ ਹਾਂ। ਉਹਨਾਂ ਤੋਂ ਵਾਰਨੇ ਘੋਲ ਘੁਮਾਈ ਜਾਂਦਾ ਹਾਂ।

*ਮ: ੩॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥*

ਹੁਣ ਪਹਿਲੇ ਸਲੋਕ ਵਿਚ ਤਾਂ ਇਕ ਸਵਾਲ ਕਿ ਸੇਵਕ ਕਿਵੇਂ ਬਣੇ, ਕਿਵੇਂ ਸੇਵਾ ਕਰੇ ਤਾਂ ਦਾਤ ਮਿਲਦੀ ਹੈ। ਉਸਦਾ ਜ਼ਿਕਰ ਕੀਤਾ ਹੈ ਤੇ ਅਗਲੇ ਸਲੋਕ ਵਿਚ ਕਹਿਣ ਲੱਗੇ ਕਿ ਕੁਝ ਐਸੇ ਵੀ ਲੋਕ ਹਨ ਜਿਹੜੇ ਆਪਣੇ ਮਨ ਦਾ ਆਪਾ, ਮਨ ਦੀ ਮੱਤ ਛੱਡਣ ਨੂੰ ਤਿਆਰ ਨਹੀਂ। ਧੰਨ ਗੁਰੂ ਅਮਰਦਾਸ ਬਖ਼ਸ਼ਿਸ਼ ਕਰਦੇ ਹਨ ਕਿ ਮਨਮੁਖ ਦਾ ਮਨ ਅਜਿੱਤ ਹੈ। ਉਸਦਾ ਆਪਣੇ ਮਨ ਦੇ ਉਪਰ ਕਾਬੂ ਨਹੀਂ। ਕਿਉਂਕਿ ਦੂਜੇ ਭਾਵ ਵਿਚ ਖਚਤ ਹੋ ਗਿਆ ਹੈ। ਸੱਚ ਪੁੱਛੋ ਤਾਂ ਮਨਮੁਖ ਦੇ ਅੱਖਰੀ ਅਰਥ ਇਹੀ ਹਨ ਕਿ ਜਿਹੜਾ ਆਪਣੇ ਮਨ ਨੂੰ ਮੁੱਖ ਰੱਖ ਕੇ ਚੱਲਦਾ ਹੈ। ਸਤਿਗੁਰੂ ਜੀ ਕਹਿੰਦੇ ਹਨ-

*ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥*

(ਅੰਗ ੧੩੮)

ਕਹਿੰਦੇ ਹਨ ਕਿ ਮਨਮੁਖ ਉਸਨੂੰ ਕਿਹਾ ਜਾਂਦਾ ਹੈ ਜਿਹੜਾ ਪ੍ਰਮਾਤਮਾ ਦੇਣ ਵਾਲੇ ਦੀ ਥਾਂ ਦਿੱਤੀ ਹੋਈ ਦਾਤ ਨੂੰ ਚੰਗਾ ਕਹੇ। ਦੂਸਰਾ ਬਚਨ ਸਾਹਿਬ ਨੇ ਕਿਹਾ-

*ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ॥*
*ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨਾ ਕਰਹਿ ਵੀਚਾਰੁ॥*

(ਅੰਗ ੩੧੬)

ਗੁਰਮੁਖੋ! ਮਨਮੁਖ ਮੂਲ ਤੋਂ ਭੁੱਲ ਗਿਆ ਹੈ। ਜਿਹੜਾ ਮੂਲ ਤੋਂ ਭੁੱਲ ਜਾਏ, ਉਸਦਾ ਕਿਤੇ ਟਿਕਾਣਾ ਨਹੀਂ। ਦੇਖੋ ਜਿਹੜਾ ਮੂਲੋਂ ਹੀ ਕੱਟਿਆ ਜਾਏ, ਉਸਦੇ ਫੁੱਲ ਕਿਥੇ ਹਰੇ ਰਹਿ ਜਾਣੇ ਹਨ। ਸਤਿਗੁਰੂ ਕਹਿੰਦੇ ਹਨ ਕਿ ਮਨਮੁਖ ਬੰਦਾ ਆਪਣੀ ਹੈਂਕੜ ਨਾਲ ਜਿਉਂਦਾ ਹੈ।

*ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥*

ਇਹੋ ਜਿਹੇ ਮਨਮੁਖ ਬੰਦੇ ਨੂੰ ਸੁਪਨੇ ਵਿਚ ਸੁਖ ਨਸੀਬ ਨਹੀਂ ਹੁੰਦਾ। ਸਾਰੀ ਜ਼ਿੰਦਗੀ ਦੁੱਖ ਵਿਚ, ਸਾਰੀ ਜ਼ਿੰਦਗੀ ਪਾਪਾਂ ਵਿਚ ਨਿਕਲ ਗਈ। ਉਸਨੂੰ ਨਾ ਰਾਤ ਨੂੰ ਸੁੱਖ ਦੀ ਨੀਂਦ ਆਈ ਤੇ ਨਾ ਦਿਨੇ ਸ਼ਾਂਤੀ। ਸਿਆਣੇ ਲੋਕ ਇਹ ਗੱਲ ਕਹਿੰਦੇ ਹਨ ਕਿ ਬੰਦਿਆ! ਗੁਰੂ ਦੀ ਮੱਤ ਦੇ ਭੈਅ ਵਿਚ ਰਹਿ ਕੇ ਇਹੋ ਜਿਹਾ ਕੋਈ ਵੀ ਕੰਮ ਨਾ ਕਰੀਂ ਕਿ ਜਿਸਦੇ ਕਰਕੇ ਰਾਤ ਤੈਨੂੰ

ਨੀਂਦ ਨਾ ਪਵੇ ਤੇ ਰਾਤ ਇਹੋ ਜਿਹਾ ਕੁਕਰਮ ਨਾ ਕਰੀਂ ਕਿ ਸਵੇਰੇ ਕਿਸੇ ਨੂੰ ਮੂੰਹ ਦਿਖਾਉਣ ਜੋਗਾ ਨਾ ਰਹੇਂ। ਪਰ ਮਨਮੁਖ ਬੰਦੇ ਦੇ ਅੰਦਰ ਟਿਕਾਅ ਨਹੀਂ। ਬਾਬਾ ਫ਼ਰੀਦ ਜੀ ਨੇ ਬਾਣੀ ਵਿਚ ਕਿਹਾ ਹੈ-

*ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥*

ਸਾਰਾ ਦਿਨ ਦੁੱਖ ਵਿਚ ਨਿਕਲ ਗਿਆ ਫਿਰ ਵੀ ਮਰਜ਼ੀ ਕਰਦਾ ਪਿਆ ਹੈ। ਕਿਤੇ ਗੁਰੂ ਤਾਂ ਕਹਿ ਰਿਹਾ ਸੀ-

*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥*

(ਅੰਗ ੧੩੮੨)

ਸਾਰਾ ਦਿਨ ਦੁੱਖਾਂ ਵਿਚ ਤੇ ਰਾਤ ਸੂਲਾਂ ਵਿਚ ਮਨਮੁਖ ਬੰਦੇ ਨੂੰ ਨੀਂਦ ਨਹੀਂ ਪੈਂਦੀ। ਸੁਪਨੇ ਵਿਚ ਵੀ ਉਸਨੂੰ ਆਤਮਿਕ ਸੁੱਖ ਨਹੀਂ। ਸਤਿਗੁਰੂ ਨੇ ਇਥੇ ਹੋਰ ਵੀ ਨਿਬੇੜਾ ਕਰ ਦਿੱਤਾ। ਕਹਿਣ ਲੱਗੇ-

*ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥*

ਜਿਹੜੇ ਘਰ ਘਰ ਵਿਚ ਜਾ ਕੇ ਪੰਡਿਤ ਪੜ੍ਹਦੇ ਹਨ, ਪੋਥੀਆਂ ਪੜ੍ਹ ਕੇ ਸੁਣਾਉਂਦੇ ਹਨ। ਸਾਹਿਬ ਕਹਿੰਦੇ ਹਨ ਉਹ ਥੱਕ ਗਏ। ਭੇਖਧਾਰੀ ਭੇਖ ਕਰਕੇ ਥੱਕ ਗਏ। ਗੁਰਮਤਿ ਕੀ ਹੈ? ਗੁਰਮਤਿ ਕੇਵਲ ਅੱਖਰ ਤੇ ਗੱਲਾਂ ਨਹੀਂ। ਗੁਰਮਤਿ ਦਾ ਭਾਵ ਉਹ ਹੈ ਜੋ ਗੁਰੂ ਨੇ ਕਿਹਾ ਹੈ ਕਿ ਜੋ ਪੜ੍ਹਿਆ ਹੈ ਉਸਨੂੰ ਆਪਣੀ ਜ਼ਿੰਦਗੀ ਵਿਚ ਕਮਾ ਲਈਏ। ਬਾਣੀ ਵਿਚ ਅਸੀਂ ਪੜ੍ਹਦੇ ਹਾਂ ਕਿ-

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*

ਪਰ ਬਾਬਾ ਕਬੀਰ ਜੀ ਨੇ ਕਿਹਾ-

*ਪਡੀਆ ਕਵਨ ਕੁਮਤਿ ਤੁਮ ਲਾਗੇ॥*

*ਬੂਡਹੁਗੇ ਪਰਵਾਰ ਸਕਲ ਸਿਉ ਰਾਮ ਨ ਜਪਹੁ ਅਭਾਗੇ॥ ੧॥ ਰਹਾਉ॥*

ਪੰਡੀਆਂ ਕੁਮੱਤ ਕਰਕੇ ਰੱਬ ਦੀ ਗੱਲ ਦਾ ਵਾਪਾਰ ਕਰਨ ਲੱਗ ਪਿਆ ਹੈ। ਝੂਠ ਬੋਲ ਕੇ, ਦਗ਼ਾ ਫ਼ਰੇਬ ਕਰ ਕੇ ਬੱਚਿਆਂ ਨੂੰ ਖੁਆਉਂਦਾ ਹੈ। ਮੱਤ ਉਹਨਾਂ ਦੀ ਮਾਰੀ ਜਾਣੀ ਹੈ। ਪਰਿਵਾਰ ਸਮੇਤ ਗਲੇਗਾ।

ਕਬੀਰ ਸਾਹਿਬ ਨੇ ਅਗਲਾ ਬਚਨ ਕਿਹਾ ਕਿ ਇਕ ਗੱਧਾ ਲੱਦਿਆ ਜਾਂਦਾ ਸੀ। ਉਸ ਉਪਰ ਲੱਦਿਆ ਕੀਮਤੀ ਚੰਦਨ ਹਜ਼ਾਰਾਂ ਰੁਪਈਆਂ ਦਾ ਸੀ। ਕਿਸੇ ਨੇ ਕਿਹਾ ਕਿ ਅੱਜ ਤਾਂ ਦੇਖ ਤੇਰੀ ਪਿੱਠ 'ਤੇ ਹਜ਼ਾਰਾਂ ਰੁਪਈਆਂ ਦਾ ਚੰਦਨ ਹੈ। ਗੱਧੇ ਨੇ ਕਿਹਾ ਮੇਰੇ ਲਈ ਚੰਦਨ ਦੀ ਕੋਈ ਕੀਮਤ ਨਹੀਂ। ਇਸਨੂੰ ਲਾਹ ਕੇ ਕੋਲਾ ਲੱਦ ਦਿਉ, ਮੈ ਤਾਂ ਭਾਰ ਹੀ ਢੋਣਾ ਹੈ। ਗੁਰਮੁਖੋ ! ਜੇ ਕਮਾਈ ਨਹੀਂ, ਸ਼ਬਦ ਨਹੀਂ ਤਾਂ ਸ਼ਬਦ ਵੀ ਕਿਤੇ ਸਾਡੇ ਵਾਸਤੇ ਬੋਝ ਤਾਂ ਨਹੀਂ। ਸਾਹਿਬ ਨੇ ਕਿਹਾ-

*ਬੇਦ ਪੁਰਾਨ ਪੜੇ ਕਾ ਕਿਆ ਗੁਣ ਖਰ ਚੰਦਨੁ ਜਸ ਭਾਰਾ॥*
*ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸ ਪਾਰਾ॥ ੧॥*

(ਅੰਗ ੧੧੦੨)

ਸਾਹਿਬ ਕਹਿੰਦੇ ਹਨ ਕਿ ਘਰ ਘਰ ਵਿਚ ਪੰਡਿਤ ਪੜ੍ਹਦੇ ਪਏ ਹਨ। ਵਿਦਵਾਨ ਪੜ੍ਹਦੇ ਪਏ ਹਨ। ਭੇਖਧਾਰੀ ਭੇਖ ਕਰ ਰਹੇ ਹਨ।

*ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥*

ਇਹ ਮਨ ਵੱਸ ਵਿਚ ਨਹੀਂ ਆਉਂਦਾ ਪਿਆ, ਕਿਉਂਕਿ ਕਰਮ ਤਾਂ ਕੀਤੇ ਨਹੀਂ। ਹੁਣ ਪੜ੍ਹੇ ਵੀ, ਧਾਰਮਕ ਤੀਰਥਾਂ 'ਤੇ ਵੀ ਗਏ, ਭੇਖ ਵੀ ਧਾਰਨ ਕੀਤੇ, ਸਿਧਾਂ ਨੇ ਸਮਾਧੀਆਂ ਵੀ ਧਾਰਨ ਕਰ ਲਈਆਂ, ਪਰ ਮਨ ਕਾਬੂ ਵਿਚ ਨਹੀਂ ਆਉਂਦਾ। ਕਿਉਂਕਿ ਅਸੀਂ ਖੁੱਡ ਮਾਰਦੇ ਹਾਂ, ਸੱਪ ਨਹੀ ਮਾਰਦੇ। ਖੁੱਡ ਮਾਰਨ ਨਾਲ ਸੱਪ ਕਦੀ ਨਹੀਂ ਮਰਦਾ। ਕੁੰਜ ਦੇ ਛੱਡਣ ਨਾਲ ਸੱਪ ਦੀ ਜ਼ਹਿਰ ਨਹੀਂ ਉਤਰਦੀ। ਕਰਮ ਕਾਂਡ ਕਰਨੇ ਤਾਂ ਮਾਨੋਂ ਖੁੱਡਾਂ ਮਾਰਨੀਆਂ ਹਨ ਤੇ ਪਿਆਰਿਉ! ਜਿੰਨੀ ਦੇਰ ਤੱਕ ਸੱਪ ਨਹੀਂ ਮਾਰਾਂਗੇ, ਖੁੱਡ ਮਾਰਨ ਨਾਲ ਕੁਝ ਨਹੀਂ ਬਣਦਾ। ਸਾਹਿਬ ਕਹਿੰਦੇ ਹਨ ਕਿ ਇੰਨੇ ਕਰਮ ਕੀਤੇ ਪਰ ਮਨਿ ਦੀ ਮੈਲ ਨਹੀਂ ਉਤਰੀ।

*ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥*

ਕਿਸੇ ਨੇ ਭਗਵੇ, ਕਿਸੇ ਨੇ ਚਿੱਟੇ, ਕਿਸੇ ਨੇ ਕਾਲੇ, ਅਨੇਕਾਂ ਤਰ੍ਹਾਂ ਦੇ ਭੇਖ ਧਾਰਨ ਕੀਤੇ, ਕਈਆਂ ਨੇ ਇਹ ਸੋਚ ਲਿਆ ਕਿ ਮੈਂ ਨੰਗੇ ਪੈਰ ਤੁਰਨਾ ਹੈ। ਅਠਾਹਠ ਤੀਰਥਾਂ ਦਾ ਇਸ਼ਨਾਨ ਕਰਨਾ ਹੈ।

*ਮਨ ਕੀ ਸਾਰ ਨਾ ਜਾਣਨੀ ਹਉਮੈ ਭਰਮਿ ਭੁਲਾਇ॥*

ਇਤਨੇ ਕਰਮ ਕਰਕੇ ਵੀ ਇਹ ਸਮਝ ਨਹੀਂ ਪਈ ਕਿ ਮਨ ਕੀ ਹੈ? ਕਿਉਂਕਿ ਮਨ ਵਲ ਤਾਂ ਵੇਖਿਆ ਹੀ ਨਹੀਂ, ਬਾਹਰ ਹੀ ਤੱਕੀ ਜਾਂਦੇ ਹਾਂ। ਜੇਕਰ ਸਹੀ ਅਰਥਾਂ ਵਿਚ ਬੰਦਾ ਆਪਣੇ ਅੰਦਰ ਝਾਤੀ ਮਾਰਨ ਲੱਗ ਪਵੇ ਤਾਂ ਸ਼ਾਇਦ ਇਸਦੇ ਅੱਧੇ ਕਲੇਸ਼ ਆਪਣੇ ਆਪ ਹੀ ਕੱਟੇ ਜਾਣ। ਕਈਆਂ ਨੂੰ ਤਾਂ ਸਮਝ ਹੀ ਨਹੀਂ ਕਿ ਮਨ ਹੈ ਕੀ, ਟਿਕਾਅ ਦੀ ਗੱਲ ਤਾਂ ਬੜੀ ਦੂਰ ਦੀ ਹੈ। ਜੇ ਮਨ ਦੀ ਸਮਝ ਹੀ ਕੋਈ ਨਹੀਂ ਤਾਂ ਕਿਸੇ ਨੂੰ ਕੀ ਪਤਾ ਕਿ ਨਾਮ ਰਸੀਏ ਦੀ ਕੀਮਤ ਕੀ ਹੈ ? ਸ਼ਬਦ ਦੀ ਕੀਮਤ ਕੀ ਹੈ? ਸਾਹਿਬ ਕਹਿੰਦੇ ਹਨ ਕਿ ਕਰਮ ਬੜੇ ਕੀਤੇ ਹਨ ਪਰ ਮਨ ਦੀ ਸਾਰ ਨਹੀਂ ਜਾਣੀ।

*ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥*

ਜਿਨ੍ਹਾਂ ਉੱਤੇ ਗੁਰੂ ਦੀ ਕ੍ਰਿਪਾ ਹੋ ਗਈ, ਉਹਨਾਂ ਦੇ ਮਨ ਵਿਚ ਭੈਅ ਆ ਗਿਆ। ਪਿਆਰਿਉ ! ਦੋ ਤਰ੍ਹਾਂ ਦਾ ਭੈਅ ਹੈ। ਇਕ ਸੰਸਾਰ ਦਾ ਭੈਅ ਤੇ ਦੂਸਰਾ ਹੈ ਗੁਰੂ ਦਾ, ਪ੍ਰਮੇਸ਼ਵਰ ਦਾ ਭੈਅ। ਅਸੀਂ ਕਹਿੰਦੇ ਹਾਂ ਸੰਸਾਰ ਦਾ ਡਰ ਬਹੁਤ ਮਾੜਾ ਹੈ। ਮੌਤ ਦਾ ਡਰ ਬਹੁਤ ਮਾੜਾ ਹੈ,

ਪਰ ਕਬੀਰ ਜੀ ਕਹਿਣ ਲੱਗੇ ਕਿ ਚੰਗਾ ਹੋਇਆ ਮੇਰੇ ਦਾਤਾ, ਮੇਰੇ ਮਨ ਵਿਚ ਭੈਅ ਪੈਦਾ ਕੀਤਾ, ਕਿਉਂਕਿ ਡਰੇ ਬੰਦੇ ਨੂੰ ਮੌਤ ਦਾ ਡਰ ਹੋਵੇ ਤਾਂ ਦੁਸ਼ਮਣ ਵੀ ਭੁੱਲ ਜਾਂਦੇ ਹਨ। ਜਿਸ ਦਿਨ ਰੱਬ ਦਾ ਡਰ ਆਇਆ ਤਾਂ ਸਮਝ ਪੈ ਗਈ ਕਿ ਪ੍ਰਮਾਤਮਾ ਨੇੜੇ ਹੈ। ਫਿਰ ਬਾਣੀ ਵਿਚ ਇਹ ਬਚਨ ਪੜ੍ਹੇ ਕਿ-

*ਹਟ ਪਟਣ ਬਿਜ ਮੰਦਰਿ ਭੰਨੈ ਕਰਿ ਚੋਰੀ ਘਰਿ ਆਵੈ॥*
*ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥*

(ਅੰਗ ੧੫੬)

ਇਹ ਨਿਰਮਲ ਭਉ ਹੈ। ਸਾਹਿਬ ਕਹਿੰਦੇ ਹਨ ਕਿ ਤੁਸੀਂ ਕ੍ਰਿਪਾ ਕਰਕੇ ਸਭ ਦੇ ਅੰਦਰ ਨਿਰਮਲ ਭਉ ਪੈਦਾ ਕੀਤਾ ਹੈ।

*ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥*

ਜਿਸ ਬੰਦੇ ਦਾ ਅੰਦਰ ਪ੍ਰਮਾਤਮਾ ਦੇ ਭੈਅ ਵਿਚ ਆ ਗਿਆ, ਉਹ ਮਨ ਵੱਸ ਵਿਚ ਕਰ ਲੈਂਦਾ ਹੈ। ਜਿਹੜੇ ਢੀਠਪੁਣਾ ਵਰਤਦੇ ਹਨ, ਸੰਸਾਰ ਤੋਂ ਡਰਦੇ ਹਨ, ਰੱਬ ਤੋਂ ਨਹੀਂ ਡਰਦੇ, ਉਹਨਾਂ ਦਾ ਮਨ ਕਦੀ ਵੱਸ ਨਹੀਂ ਆਉਂਦਾ। ਮਨ ਵੱਸ ਉਹਨਾਂ ਦਾ ਹੈ ਜਿਹੜੇ ਗੁਰੂ ਦੇ ਭੈਅ ਵਿਚ ਰਹਿੰਦੇ ਹਨ ਤੇ ਉਹਨਾਂ ਆਪਣੇ ਮਨ ਨੂੰ ਜਿੱਤ ਲਿਆ ਹੈ।

*ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ॥*

ਜਿਹੜੇ ਪ੍ਰਮਾਤਮਾ ਦੇ ਨਾਮ ਵਿਚ ਰਤੇ ਹਨ, ਜਿਹੜੇ ਸਚ ਵਿਚ ਰੰਗੇ ਹਨ, ਉਹਨਾਂ ਅੰਦਰ ਕੋਈ ਮੈਲ ਨਹੀਂ, ਉਹ ਨਿਰਮਲ ਹਨ। ਉਹ ਪਰਮ ਪਿਤਾ ਪ੍ਰਮੇਸ਼ਵਰ ਪਰਮ ਜੋਤ ਵਿਚ ਆਪਣੀ ਆਤਮਾ ਨੂੰ ਅਭੇਦ ਕਰ ਚੁੱਕੇ ਹਨ। ਜਿਹੜੇ ਨਿਰਮਲ ਹਨ ਉਹਨਾਂ ਦੇ ਨਾਲ ਗੁਰੂ ਹੈ। ਜਿਹੜੇ ਨਿਰਮਲ ਹਨ, ਉਹਨਾਂ ਨੂੰ ਗੁਰੂ ਆਪ ਆਵਾਜ਼ਾਂ ਮਾਰਦਾ ਹੈ। ਅਸੀਂ ਕਬੀਰ ਜੀ ਦਾ ਇਕ ਬਚਨ ਪੜ੍ਹਦੇ ਹਾਂ-

*ਕਬੀਰ ਮਨ ਨਿਰਮਲੁ ਭਇਆ ਜੈਸਾ ਗੰਗਾ ਨੀਰ॥*

ਅਗਲਾ ਬਚਨ ਹੈ ਕਿ

*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥* (ਅੰਗ ੧੩੬੭)

ਇਸਦੇ ਅੱਖਰੀ ਅਰਥ ਤਾਂ ਇਹੀ ਹਨ ਕਿ ਮਨ ਨਿਰਮਲ ਹੋ ਗਿਆ ਗੰਗਾ ਦੇ ਪਾਣੀ ਦੀ ਤਰ੍ਹਾਂ। ਪਰ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਦੇਖੋ ਮਨ ਨਿਰਮਲ ਹੋ ਗਿਆ, ਰੱਬ ਪਿੱਛੇ ਆ ਗਿਆ। ਇਸਦਾ ਭਾਵ ਹੈ ਕਿ ਜਦੋਂ ਮੈਲ ਸੀ ਆਪਣਾ ਮਨ ਨਹੀਂ ਸੀ ਟਿੱਕਦਾ, ਗੁਰੂ ਕਹਿੰਦੇ ਸਾਂ ਤਾਂ ਫੁਰਨਾ ਕਾਮ ਦਾ। ਸੇਵਾ ਕਰਨ ਵੱਲ ਜਾਣਾ ਤਾਂ ਫੁਰਨੇ ਮੋਹ ਦੇ। ਕਹਿੰਦੇ ਹਨ ਜਿੰਨੀ ਦੇਰ ਤੱਕ ਮੈਂ ਸੀ, ਮੈਂ ਰੱਬ ਨੂੰ ਆਵਾਜ਼ਾਂ ਮਾਰਦਾ ਰਿਹਾ। ਜਿਸ ਦਿਨ ਨਿਰਮਲ ਹੋਇਆ ਤੇ ਗੁਰੂ ਜੱਪਣ ਦੀ ਲੋੜ ਨਾ ਪਈ। ਰਾਤ ਸੁੱਤਿਆਂ ਵੀ ਗੁਰੂ ਗੁਰੂ ਦੀ ਆਵਾਜ਼ ਆ ਰਹੀ ਹੈ।

ਸਾਹਿਬ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਮਨ ਨਿਰਮਲ ਹੋ ਗਏ, ਉਹ ਸੱਚੇ ਵਾਹਿਗੁਰੂ ਵਿਚ ਅਭੇਦ ਹੋਏ ਹਨ।

*ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥ ੨॥*

ਸਤਿਗੁਰੂ ਸਮਰੱਥ ਮਿਲੇ ਤਾਂ ਅਮੋਲਕ ਨਾਮ ਦਾ ਹੀਰਾ, ਨਾਮ ਦੀ ਦਾਤ ਮਿਲੀ ਤੇ ਸਾਹਿਬ ਕਹਿੰਦੇ ਹਨ ਉਸ ਸੁੱਖ ਦੀ ਪ੍ਰਾਪਤੀ ਹੋਈ ਜਿਸ ਸੁੱਖ ਨੂੰ ਅਨੇਕਾਂ ਲੋਕ ਲੋਚਦੇ ਹਨ। ਆਤਮਿਕ ਸੁੱਖ ਮਿਲਿਆ ਹੈ।

*ਪਉੜੀ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥*

ਪਉੜੀ ਹੈ ਧੰਨ ਗੁਰੂ ਰਾਮਦਾਸ ਸੱਚੇ ਪਿਤਾ ਜੀ ਦੀ। ਕਹਿੰਦੇ ਹਨ ਕਿ ਇਹ ਜਿਹੜੇ ਭੂਪਤ ਹਨ, ਰਾਜੇ ਹਨ, ਇਹ ਜਿਹੜੇ ਰਾਜੇ ਅੱਜ ਤੁਰੇ ਫਿਰਦੇ ਹਨ ਤੇ ਆਪਣੇ ਆਪ ਨੂੰ ਅਮੀਰਜ਼ਾਦੇ ਸਮਝਦੇ ਹਨ, ਬਸ ਚਾਰ ਦਿਨਾਂ ਦੀ ਖੇਡ ਹੈ। ਇਹ ਜਿਹੜੀ ਚਮਕ ਦਮਕ ਹੈ, ਇਹ ਚਾਰ ਦਿਨਾਂ ਵਾਸਤੇ ਲੋਕਾਂ ਨੂੰ ਸਿਰਫ਼ ਪ੍ਰਭਾਵਿਤ ਕਰਦੀ ਹੈ।

*ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥*

ਮਹਾਰਾਜ! ਇਹਨਾਂ ਰਾਜਿਆਂ ਪਿੱਛੇ ਤਾਂ ਲੋਕ ਤੁਰਦੇ ਬੜੇ ਹਨ, ਬਹੁਤ ਭੱਜਦੇ ਹਨ ਪਿੱਛੇ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕੁਸੰਭੜੇ ਦਾ ਫੁੱਲ ਦੇਖਿਆ ਹੈ, ਬੜਾ ਰੰਗ ਲੋਕਾਂ ਨੂੰ ਦਿਖਾਉਂਦਾ ਹੈ, ਪਰ ਚਾਰ ਦਿਨਾਂ ਤੋਂ ਬਾਅਦ ਉਹ ਫੁੱਲ ਵੀ ਸੜ ਜਾਂਦਾ ਹੈ। ਜਿਵੇਂ ਕਸੁੰਭੇ ਦਾ ਫੁੱਲ ਖ਼ਤਮ ਹੋ ਜਾਂਦਾ ਹੈ, ਮਾਇਆ ਦਾ ਰੰਗ ਪਿਆਰਿਓ ਚਾਰ ਦਿਨ ਦੀ ਵਡਿਆਈ ਹੈ। ਪਰਤ ਕੇ ਤਾਂ ਦੇਖੋ ਕੋਈ ਵਡਿਆਈ ਕਰਨ ਵਾਲਾ ਨਹੀਂ। ਇਹੀ ਕਾਰਨ ਹੈ ਕਿ ਗੁਰਮਤਿ ਨੇ ਕਿਸੇ ਰਾਜੇ ਅੱਗੇ ਝੁਕਣ ਦੀ ਥਾਂ-

*ਸੋ ਪਾਤਿਸਾਹੁ ਸਾਹਾ ਪਾਤਿਸਾਹਿਬ*

(ਜਪੁ ਜੀ ਸਾਹਿਬ)

ਉਸ ਸੱਚੇ ਪਾਤਿਸ਼ਾਹ ਦੇ ਚਰਨਾਂ ਵਿਚ ਝੁਕਣ ਲਈ ਕਿਹਾ। ਗੁਰੂ ਗੋਬਿੰਦ ਸਿੰਘ ਜੀ ਫ਼ਰਮਾਉਂਦੇ ਹਨ-

*ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥*
*ਗੂੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੀ ਹਯਰਾਜ ਹਜਾਰੇ॥*
*ਭੂਤ ਭਵਿੱਖ ਭਵਾਨ ਕੇ ਭੂਪਤਿ ਕਉਨੁ ਗਨੈ ਨਹੀ ਜਾਤਿ ਬਿਚਾਰੇ॥*

ਪਤਾ ਨਹੀ ਕਿੰਨੇ ਕੁ ਚਲੇ ਗਏ, ਸਮਝ ਹੀ ਕੋਈ ਨਹੀਂ।

*ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ॥*

(ਤ੍ਵਪ੍ਰਸਾਦਿ ਸ੍ਵਯੇ)

ਜਿਹੜੇ ਜੀਉਂਦੇ ਲਾਲਚ ਵਿਚ ਰਹਿੰਦੇ ਸਨ, ਮਰਨ ਤੋਂ ਬਾਅਦ ਅੰਤ ਨੂੰ ਅਖ਼ੀਰਲੇ ਸਮੇਂ ਜਮਾਂ ਦੇ ਘਰ ਚਲੇ ਗਏ। ਚਾਰ ਦਿਨ ਦਾ ਸੁੱਖ ਚਾਰ ਦਿਨ ਦੀ ਕਸੁੰਭੜੇ ਦੀ ਤਰ੍ਹਾਂ ਮਾਇਆ ਦਾ ਛਲਾਵਾ ਹੈ।

*ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥*

ਸਤਿਗੁਰੂ ਜੀ! ਇਹ ਪਾਪ ਤਾਂ ਇੰਨਾ ਕਰਦੇ ਹਨ ਜਿਸ ਦੀ ਪ੍ਰਵਿਰਤੀ ਮਾਇਆ ਹੈ। ਅਮੀਰਾਂ ਨੇ ਧਨ ਬਹੁਤ ਇਕੱਠਾ ਕੀਤਾ। ਅਮੀਰਾਂ ਵਜ਼ੀਰਾਂ ਨੇ, ਪੁਰਾਤਨ ਸਮਰਾਟਾਂ ਨੇ ਧਨ ਬਹੁਤ ਇਕੱਠਾ ਕੀਤਾ, ਪਰ ਜਾਣੀ ਨਾਲ ਕੌਡੀ ਵੀ ਨਹੀਂ। ਪਰ ਜਿਹੜੇ ਪਾਪ ਕੀਤੇ ਹਨ, ਇਹ ਪੰਡਾਂ ਸਿਰ 'ਤੇ ਬੰਨ੍ਹ ਕੇ ਲਿਜਾਣੀਆਂ ਹਨ। ਖ਼ਾਲੀ ਕੋਈ ਨਹੀਂ ਜਾਂਦਾ। ਅੱਜ ਫਲਾਨੇ ਰਾਜੇ ਦੀ ਮੌਤ ਹੋਈ। ਉਸਦੇ ਪਿਛੇ ਦਸ ਹਜ਼ਾਰ ਬੰਦਾ ਸੀ। ਉਸਦੀ ਅਰਥੀ ਚੁੱਕਣ ਵੇਲੇ ਜਦੋਂ ਬਾਬੇ ਨਾਨਕ ਨੂੰ ਪੁੱਛਿਆ ਕਿ ਬਾਬਾ ਜੀ ਦੱਸ ਹਜ਼ਾਰ ਬੰਦਾ ਸੀ ਰਾਜੇ ਪਿਛੇ? ਤਾਂ ਕਹਿਣ ਲੱਗੇ ਪਿਆਰਿਆ–

*ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨਾ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥* (ਆਸਾ ਦੀ ਵਾਰ)

ਸਾਹਿਬ ਕਹਿੰਦੇ ਹਨ ਪਿਆਰਿਆ! ਪਾਪਾਂ ਦੀ ਪੰਡਾਂ ਨਾਲ ਜਾਣਗੀਆਂ, ਧਨ ਨਾਲ ਨਹੀਂ ਜਾਂਦਾ।

*ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥*

ਜਦੋਂ ਕਾਲ ਨੇ, ਮੌਤ ਨੇ ਪਕੜ ਲਿਆ ਤਾਂ ਪਿਆਰਿਉ! ਉਹੀ ਬੰਦਾ ਡਰਾਵਣਾ ਹੋ ਗਿਆ।

*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾਂ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ॥* (ਆਸਾ ਦੀ ਵਾਰ)

ਉਹੀ ਡਰਾਵਣੀ ਸ਼ਕਲ ਉਸਦੀ ਬਣ ਗਈ ਹੈ।

*ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥*

ਫਿਰ ਲੰਘੇ ਹੋਏ ਦਿਨ ਪਰਤ ਕੇ ਵਾਪਸ ਨਹੀਂ ਆਉਂਦੇ। ਪਿਆਰਿਉ! ਕੇਵਲ ਪਛਤਾਵਾ ਰਹਿ ਜਾਂਦਾ ਹੈ ਕਿ ਇੰਨਾ ਕੀਮਤੀ ਸਮਾਂ ਮਿਲਿਆ ਸੀ। ਰੱਬ ਨੇ ਪ੍ਰਭੁੱਤਾ ਦਿੱਤੀ ਸੀ।

ਧਨ ਦਿੱਤਾ ਸੀ, ਤੂੰ ਖੱਟ ਕੇ ਕੀ ਆਇਆ ਹੈਂ। ਦਾਤਾ ਮੇਹਰ ਕਰੇ। ਤਿੰਨ ਬਚਨ ਅੱਜ ਦੇ ਹੁਕਮ ਦੇ ਹਨ। ਇਕ ਸੇਵਾ ਕਰੀਏ ਚਿਤ ਲਾ ਕੇ, ਦੂਜਾ ਮਨ ਜਿੱਤਿਆ ਜਾਂਦਾ ਹੈ ਭੈਅ ਨਾਲ ਤੇ ਤੀਜਾ ਕਿਸੇ ਅਮੀਰ ਅੱਗੇ ਝੁਕਣ ਦੀ ਥਾਂ ਗੁਰੂ ਅੱਗੇ ਝੱਕ ਜਾਈਏ, ਕਿਉਂਕਿ ਸੰਸਾਰ ਦੀ ਖੇਡ ਤਾਂ ਚਾਰ ਦਿਨ ਦੀ ਹੈ। ਹੋਈਆਂ ਬੇਅੰਤ ਭੁੱਲਾਂ ਕ੍ਰਿਪਾਲੂ ਸਾਧ ਸੰਗਤ ਆਪ ਬਖ਼ਸ਼ ਦੇਣਾ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਮੇਹਰ ਕਰਿਉ, ਜੋ ਆਪ ਜੀ ਦੀ ਹਜ਼ੂਰੀ ਵਿਚ ਕਹਿੰਦੇ ਹਾਂ, ਕਿਣਕਾ ਮਾਤਰ ਕਮਾਣ ਨੂੰ ਬਖ਼ਸ਼ੋ।

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

☆☆☆

# ਸਤਿਗੁਰੁ ਸੇਵੇ ਤਾ ਸੁਖੁ ਪਾਏ

ਸੋਰਠਿ ਮਹਲਾ ੧ ਤਿਤੁਕੀ ॥

*ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥*
*ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥*
*ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥ ੧ ॥*
*ਸੁਣਿ ਪੰਡਿਤ ਕਰਮਾ ਕਾਰੀ ॥*
*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥*
*ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥*
*ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥*
*ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ॥ ੨॥*
*ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਰੀ ॥*
*ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥*
*ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥ ੩ ॥*
*ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥*
*ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥*
*ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥ ੪ ॥*
*ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥*
*ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥*
*ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥ ੫ ॥*
*ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥*
*ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥*
*ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥ ੬ ॥*

ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥
ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥
ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥ ੭ ॥
ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥
ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥ ੮ ॥ ੨ ॥

(ਅੰਗ ੬੩੫)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਤਿਨਾਮ ਵਾਹਿਗੁਰੂ ਸਾਹਿਬ ਜੀਉ॥

ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤੁ ਸਮਤ ਸਰੇ॥
ਕਵਿ ਕਲ੍ਹ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥

(ਅੰਗ ੧੩੯੬)

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥

(ਅੰਗ ੨੫੬)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਦੇ ਪਵਿੱਤਰ ਬਚਨ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਰਸਨਾ ਤੋਂ ਉਚਾਰਨ ਕੀਤੇ ਹੋਏ ਹਨ। ਆਉ, ਹਜ਼ੂਰ ਦਾ ਅੱਜ ਦਾ ਇਹ ਪਵਿੱਤਰ ਹੁਕਮ ਲੰਬੇਰਾ ਹੈ। ਜਿੱਥੇ ਆਪਾਂ ਇਸ ਪਵਿੱਤਰ ਹੁਕਮ ਦੀ ਆਖ਼ਰੀ ਵਿਚਾਰ ਕਰਨੀ ਹੈ, ਉਥੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੇ ਪਾਵਨ ਪਵਿੱਤਰ ਜੀਵਨ ਅਤੇ ਸਤਿਗੁਰੂ ਜੀ ਦੇ ਆਗਮਨ ਪੁਰਬ ਦੇ ਸਬੰਧੀ ਆਪਾਂ ਕੁਝ ਵੀਚਾਰ ਕਰੀਏ। ਆਪ ਸਮੂਹ ਮਾਈ ਭਾਈ ਇਕਾਗਰਤਾ ਦੀ ਦਾਤ ਬਖ਼ਸ਼ੋ। ਪਿਆਰ ਅਦਬ ਦੇ ਨਾਲ ਉਚਾਰਨ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ !

ਸੁਣਿ ਪੰਡਿਤ ਕਰਮਾਕਾਰੀ॥

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਅੱਜ ਦੇ ਇਸ ਪਾਵਨ ਪਵਿੱਤਰ ਅੰਮ੍ਰਿਤ ਬਚਨ ਦੀ ਜੋ ਰਹਾਉ ਵਾਲੀ ਤੁੱਕ ਹੈ, ਇਸਨੂੰ ਪੜ੍ਹ ਕੇ, ਵੀਚਾਰ ਕੇ ਇੰਝ ਪ੍ਰਤੀਤ ਹੁੰਦਾ ਹੈ ਕਿ ਕਿਤੇ ਕਰਮ ਕਾਂਡੀ ਪੰਡਿਤ ਨੂੰ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਮੁਖ਼ਾਤਬ ਕਰਕੇ ਇਹ ਬਚਨ ਉਚਾਰਨ ਪਏ ਕਰਦੇ ਹਨ ਤੇ ਨਾਲ ਹੀ ਸਾਹਿਬ ਇਹ ਕਹਿ ਰਹੇ ਹਨ-

*ਸੁਣਿ ਪੰਡਿਤ ਕਰਮਾਕਾਰੀ॥*

ਹੇ ਕਰਮ ਕਾਂਡ ਕਰਨ ਵਾਲੇ ਪੰਡਿਤ ਵਿਦਵਾਨ! ਤੂੰ ਇਸ ਗੱਲ ਨੂੰ ਧਿਆਨ ਨਾਲ ਸੁਣ। ਵਾਹਿਗੁਰੂ ਜੀ।

ਸੋਰਠਿ ਮਹਲਾ ੧ ਤਿਤੁਕੀ॥

*ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥*

ਸੱਚੇ ਪਾਤਿਸ਼ਾਹ ਕਿਹੜਾ ਬਚਨ ਇਸ ਪੰਡਿਤ ਨੂੰ ਕਮਾਉਣਾ ਚਾਹੁੰਦੇ ਹਨ। ਹਜ਼ੂਰ ਮੇਹਰ ਕਰਦੇ ਹਨ। ਹੇ ਕਰਮ ਕਾਂਡ ਕਰਨ ਵਾਲੇ ਪੰਡਿਤ! ਤੂੰ ਉਹ ਕਰਮ ਕਰ-

*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥ ਰਹਾਉ॥*

ਜਿਸ ਕਰਮ ਕਰਨ ਦੇ ਨਾਲ ਤੇਰੇ ਅੰਦਰ ਸੁੱਖ ਮਿਲ ਸਕੇ, ਜਿਸ ਨਾਲ ਤੈਨੂੰ ਆਤਮਿਕ ਜੀਵਨ ਮਿਲ ਸਕੇ, ਉਸ ਕਰਮ ਨੂੰ ਆਪਣੀ ਜ਼ਿੰਦਗੀ ਵਿਚ ਕਮਾ, ਜਿਸ ਨਾਲ ਤੂੰ ਆਪਣੇ ਅੰਦਰ ਦੇ ਆਤਮਕ ਤੱਤ ਦੀ ਪੜਚੋਲ ਕਰ ਸਕੇਂ। ਸਾਰੇ ਅੰਮ੍ਰਿਤ ਬਚਨ ਦਾ ਤੱਤ ਭਾਵ ਜੋ ਹੈ ਉਹ ਸਤਿਗੁਰੂ ਨੇ ਇਕ ਅੰਮ੍ਰਿਤ ਬਚਨ ਵਿਚ ਦ੍ਰਿੜ੍ਹ ਕਰਵਾ ਦਿੱਤਾ ਹੈ। ਮੈਂ ਸਾਰੇ ਸ਼ਬਦ ਦੇ ਸੰਖੇਪ ਜਿਹੇ ਭਾਵ ਨੂੰ ਆਪ ਜੀ ਦੇ ਸਮਖਸ਼ ਜ਼ਰੂਰ ਅਰਜ਼ ਕਰ ਦੇਵਾਂ ਕਿ ਵੇਖੋ ਮਨੁੱਖ ਆਪਣੇ ਜਿਉਂਦੇ ਜੀਅ ਕੋਈ ਨਾ ਕੋਈ ਕਰਮ ਜ਼ਰੂਰ ਕਰਦਾ ਹੈ, ਭਾਵੇਂ ਉਹ ਚੰਗਾ ਹੋਵੇ, ਭਾਵੇਂ ਉਹ ਮੰਦਾ ਹੋਵੇ ਤੇ ਜੋ ਕੁਝ ਇਨਸਾਨ ਆਪਣੇ ਜਿਉਂਦੇ ਜੀਅ ਕਰਦਾ ਹੈ, ਉਸ ਕੀਤੇ ਹੋਏ ਕਰਮ ਦਾ ਉਸ ਦੇ ਜੀਵਨ ਦੇ ਉਪਰ ਵੀ ਅਸਰ ਪੈਂਦਾ ਹੈ। ਵੈਸੇ ਆਮ ਤੌਰ 'ਤੇ ਸਿਆਣੇ ਵਿਦਵਾਨਾਂ ਨੇ, ਸਤਿਪੁਰਸ਼ਾਂ ਨੇ ਤਿੰਨ ਤਰ੍ਹਾਂ ਦੇ ਕਰਮ ਮੰਨੇ ਹਨ- ਸੈਨਟਿਕ ਕਰਮ, ਪ੍ਰਾਲਬਧ ਕਰਮ ਤੇ ਕਿਰਿਆ ਮਨ ਕਰਮ। ਭਾਵੇਂ ਇਥੇ ਕਰਮ ਦਾ ਅਰਥ ਕਰਮ ਕਾਂਡ ਕਰਨ ਵਾਲਾ, ਧਰਮ ਦੇ ਨਾਮ ਉਪਰ ਕਰਮ ਕਰਨ ਵਾਲਾ ਹੈ। ਸੈਨਟਿਕ ਕਰਮ ਦਾ ਅਰਥ ਹੈ ਜਿਹੜੇ ਕਰਮ ਅਸੀਂ ਪੂਰਬਲੇ ਜਨਮ ਵਿਚ ਇਕੱਠੇ ਕਰਕੇ ਲੈ ਕੇ ਆਏ ਹਾਂ। ਪ੍ਰਾਲਬਧ ਦਾ ਅਰਥ ਹੈ ਉਹ ਇਕੱਠੇ ਹੋਏ ਕਰਮ ਜਿਨ੍ਹਾਂ ਦਾ ਫੱਲ ਅਸੀਂ ਭੋਗਦੇ ਪਏ ਹਾਂ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਭਾਵੇਂ ਇਸ ਬੰਦੇ ਦੀ ਕਮਾਈ ਕੋਈ ਨਹੀਂ ਪਰ ਰੱਬ ਨੇ ਇੰਨਾ ਸੁੱਖ ਦਿਤਾ ਹੈ ਕਿ ਸਿਆਣੇ ਪੁਰਸ਼ ਕਹਿੰਦੇ ਹਨ ਕਿ ਪ੍ਰਾਲਬਧ ਕਰਕੇ ਖਾਂਦਾ ਪਿਆ ਹੈ। ਤੀਸਰੇ ਕਰਮ ਹਨ ਕਿਰਿਆਮਾਨ ਕਰਮ, ਜਿਸ ਦਾ ਅਰਥ ਹੈ ਕਿ ਜਿਹੜੇ ਅਸੀਂ ਵਾਤਾਵਰਨ ਵਿਚ ਕਰਮ ਕਰਦੇ ਪਏ ਹਾਂ। ਇਹ ਕਰਮਾਂ ਦੀ ਜਦੋਂ ਕੋਈ ਗੱਲ ਕਰਦਾ ਹੈ ਤਾਂ ਅਸੀਂ ਬਾਣੀ ਵਿਚੋਂ ਵੇਖਾਂਗੇ। ਗੁਰਮੁਖੋ! ਕਰਮਾਂ ਦੀ ਗੱਲ ਜ਼ਰੂਰ ਬਾਣੀ ਨੇ ਕੀਤੀ ਹੈ, ਪਰ ਕਰਮਾਂ ਤੋਂ ਉੱਚੇ ਮੇਰੇ ਸਤਿਗੁਰੂ ਦੀ ਕ੍ਰਿਪਾ ਹੈ। ਜਦੋਂ ਦਾਤੇ ਦੀ ਨਜ਼ਰ ਪੈ ਜਾਏ, ਜਦੋਂ ਸਤਿਗੁਰੂ ਦੀ ਕ੍ਰਿਪਾ ਵਾਪਰ ਜਾਏ ਤਾਂ ਕੀਤੇ ਹੋਏ ਕਰਮ ਵੀ ਆਪਣੇ ਆਪ ਸਫਲ ਹੋ ਜਾਂਦੇ ਹਨ। ਸਤਿਗੁਰੂ ਨੇ ਅਸੀਂ ਜੋ ਕਰਮ ਕਰਦੇ ਹਾਂ, ਉਸਦੇ ਫਲ ਸਬੰਧੀ ਬਾਣੀ ਵਿਚ ਕਿਹਾ ਹੈ। ਆਪ ਰੋਜ਼ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਅੰਮ੍ਰਿਤ ਬਚਨ ਪੜ੍ਹਦੇ ਹੋ-

*ਕਰਮੀ ਆਪੋ ਆਪਣੀ ਕਿ ਨੇੜੈ ਕਿ ਦੂਰਿ॥*

ਕਰਮਾਂ ਕਰਕੇ ਕੋਈ ਨੇੜੇ ਹੋ ਗਿਆ, ਕੋਈ ਦੂਰ ਚਲਾ ਗਿਆ। ਬਾਬਾ ਨਾਨਕ ਜੀ ਨੇ ਤਾਂ ਇਹ ਸ਼ਬਦ ਵੀ ਕਹਿ ਦਿੱਤੇ ਹਨ ਕਿ

*ਦਦੈ ਦੋਸੁ ਨ ਦੇਊ ਕਿਸੈ ਦੋਸ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

(ਅੰਗ ੪੩੩)

ਸਾਹਿਬ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਰਮ ਕਰਦਿਆਂ ਹੋਇਆਂ ਬਾਬਾ ਫ਼ਰੀਦ ਜੀ ਨੇ ਆਪਣੇ ਮੁਖਾਰਬਿੰਦ ਤੋਂ ਬਹੁਤ ਸਲੋਕ ਕਹੇ ਹਨ। ਕਹਿੰਦੇ ਹਨ ਕਿ ਦੇਖ ਓ ਸੱਜਣਾ ! ਜਿਹੜੇ ਬੀਜ ਤੂੰ ਹੁਣ ਬੀਜਦਾ ਪਿਆ ਹੈਂ ਆਪਣੇ ਤਨ ਦੇ ਖੇਤ ਵਿਚ, ਇਹ ਬੀਜੇ ਹੋਏ ਬੀਜ ਦੀ ਫ਼ਸਲ ਤੈਨੂੰ ਜ਼ਰੂਰ ਇਕ ਦਿਨ ਕੱਟਣੀ ਪਏਗੀ। ਉਦਾਹਰਣ ਬੜੀ ਸੋਹਣੀ ਉਹਨਾਂ ਨੇ ਦਿੱਤੀ ਹੈ ਸਿਰਫ਼ ਸਮਝਾਉਣ ਦੇ ਲਈ। ਕਹਿਣ ਲੱਗੇ ਕਿ ਜੇਕਰ ਕੋਈ ਜ਼ਿਮੀਦਾਰ ਆਪਣੇ ਖੇਤ ਨੂੰ ਵਾਹੇ। ਖੇਤ ਨੂੰ ਚੰਗੀ ਤਰ੍ਹਾਂ ਬੀਜਣ ਵਾਸਤੇ ਤਿਆਰ ਕਰੇ ਤੇ ਜਦੋਂ ਖੇਤ ਤਿਆਰ ਹੋ ਜਾਏ ਤਾਂ ਖੇਤ ਵਿਚ ਉਹ ਕਿੱਕਰਾਂ ਦੇ ਬੀਜ ਬੀਜ ਦੇਵੇ। ਜਿਸ ਦਿਨ ਕਿੱਕਰਾਂ ਦੇ ਬੀਜ ਵਿਚੋਂ ਟਿੱਡੇ ਨਿਕਲਣ, ਸੂਲਾਂ ਪੈਰਾਂ ਨੂੰ ਚੁੱਭਣ ਤਾਂ ਜ਼ਿਮੀਦਾਰ ਰੌਲਾ ਪਾ ਕੇ ਕਹੇ ਕਿ ਹੱਦ ਹੋ ਗਈ, ਇਹਨਾਂ ਸੂਲਾਂ ਨੇ ਤਾਂ ਮੇਰੇ ਪੈਰਾਂ ਨੂੰ ਛੱਲਨੀ ਛੱਲਨੀ ਕਰ ਦਿੱਤਾ ਹੈ। ਅੱਗੋਂ ਉੱਤਰ ਮਿਲੇਗਾ ਕਿ ਜੋ ਕੁਝ ਤੂੰ ਬੀਜਿਆ ਹੈ, ਉਹ ਹੀ ਤੇਰੇ ਸਾਹਮਣੇ ਆਇਆ ਹੈ। ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥*

ਤੂੰ ਕਿੱਕਰ ਬੀਜ ਕੇ ਚਾਹੁੰਦਾ ਹੈਂ ਕਿ ਦਾਖਾਂ ਤੈਨੂੰ ਮਿਲ ਜਾਣ, ਪਰ ਪਿਆਰਿਆ! ਜੋ ਕੁਝ ਤਨ ਦੀ ਧਰਤੀ ਦੇ ਖੇਤ ਵਿਚ ਬੀਜ ਪਾ ਰਿਹਾ ਹੈਂ, ਉਹ ਹੀ ਤੈਨੂੰ ਫ਼ਸਲ ਮਿਲਣੀ ਹੈ।

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥* (ਅੰਗ ੧੩੭੯)

ਸਾਰੀ ਜ਼ਿੰਦਗੀ ਤੂੰ ਕੇਵਲ ਉੱਨ ਕੱਤਦਾ ਰਹਿਉਂ, ਸੂਤ ਕੱਤਦਾ ਰਹਿਉਂ ਤੇ ਚਾਹਵੇਂ ਕਿ ਤੈਨੂੰ ਪਾਉਣ ਵਾਸਤੇ ਰੇਸ਼ਮ ਮਿਲ ਜਾਵੇ। ਰੇਸ਼ਮ ਦੇ ਧਾਗੇ ਕਿਤੇ ਤਿਆਰ ਕੀਤੇ ਹੁੰਦੇ ਤਾਂ ਰੇਸ਼ਮ ਹੀ ਮਿਲਦੀ। ਉਹ ਭੋਲਿਆ, ਸੂਤ ਕੱਤ ਕੇ ਪਾਉਣ ਵਾਸਤੇ ਤਾਂ ਕੇਵਲ ਸੂਤੀ ਬਸਤਰ ਹੀ ਮਿਲਣਗੇ। ਦੇਖੋ ਜੋ ਅਸੀਂ ਕਰਮ ਕਰਦੇ ਹਾਂ, ਉਹਨਾਂ ਕਰਮਾਂ ਦੇ ਉਸ ਬੀਜੇ ਹੋਏ ਦੀ ਫ਼ਸਲ ਹੈ। ਇਸੇ ਤਰ੍ਹਾਂ ਧਰਮ ਦੀ ਦੁਨੀਆਂ ਵਿਚ ਵੀ ਕਰਮ ਕੀਤੇ ਜਾਂਦੇ ਹਨ। ਕੁਝ ਕਰਮ ਜਿਹੜੇ ਨਾ ਕਰਨ ਯੋਗ ਹਨ, ਨਹੀਂ ਕਰਨੇ ਤੇ ਕੁਝ ਕਰਮ ਐਸੇ ਹਨ ਜਿਹੜੇ ਸਾਨੂੰ ਕਰਨ ਵਾਸਤੇ ਪ੍ਰੇਰਿਆ ਜਾਂਦਾ ਹੈ। ਇਥੇ ਥੋੜ੍ਹਾ ਜਿਹਾ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਕਿਉਂਕਿ ਅਸੀਂ ਕਈ ਵਾਰੀ ਧਰਮ ਦੇ ਸ਼ੁਭ ਗੁਣਾਂ ਨੂੰ ਵੀ ਕਰਮ ਕਾਂਡ ਕਹਿ ਕੇ ਉਹਨਾਂ ਦੀ ਨਿੰਦਿਆ ਸ਼ੁਰੂ ਕਰ ਦਿੰਦੇ ਹਾਂ।

ਦੇਖੋ ਦੋਨੋਂ ਪੱਖ ਆਪ ਜੀ ਦੇ ਸਮਖਸ਼ ਰੱਖ ਦੇਵਾਂ। ਕਦੋਂ ਕਰਮ ਕਾਂਡ ਭੇਖ ਬਣ ਜਾਂਦਾ ਹੈ। ਹੁਣ ਨਾਮ ਜੱਪਣਾ ਇਕ ਕਰਮ ਨਹੀਂ ਕਿ ਗੁਰੂ ਗੁਰੂ ਜੱਪਣਾ ਇਕ ਕਰਮ ਨਹੀਂ ਤੇ ਜੇ ਅਸੀਂ ਗੁਰੂ ਗੁਰੂ ਜੱਪਣਾ, ਸੇਵਾ ਕਰਨਾ, ਸਿਮਰਨ ਕਰਨਾ, ਗੁਰੂ ਦੀ ਬਾਣੀ ਪੜ੍ਹਨੀ ਇਸਨੂੰ ਇਹ ਕਹਿ ਕੇ ਖੰਡਨ ਕਰਨ ਲੱਗ ਪਈਏ ਕਿ ਦੇਖੋ ਧਰਮ ਦੇ ਨਾਮ 'ਤੇ ਕੀਤੇ ਹੋਏ ਕਰਮ ਕਾਂਡ ਦਾ ਕੋਈ ਲਾਭ ਨਹੀਂ। ਸਾਨੂੰ ਗੁਰੂ ਜੀ ਨੇ ਬਿਬੇਕ ਮੱਤ ਦਿੱਤੀ ਹੈ ਸੰਗਤ ਦੀ ਰੌਸ਼ਨੀ ਵਿਚ, ਪਰ ਅਸੀਂ ਪੜਚੋਲੀਏ ਬਿਬੇਕ ਮੱਤ ਦੇ ਨਾਲ ਕਿ ਕਿਹੜੇ ਕੰਮਾਂ ਨੂੰ ਹਜ਼ੂਰ ਨੇ ਕਰਮ ਕਾਂਡ ਕਿਹਾ ਹੈ ਤੇ ਕਿਹੜੇ ਕਰਮ ਕਰਨ ਦੇ ਨਾਲ ਸਾਡੀ ਜ਼ਿੰਦਗੀ ਵਿਚ ਰੱਸ ਭਰਿਆ ਜਾਂਦਾ ਹੈ। ਅਸੀਂ ਦੋ ਬਚਨ ਲੈਂਦੇ ਹਾਂ ਬਾਬਾ ਫ਼ਰੀਦ ਸਾਹਿਬ ਤੇ ਕਬੀਰ ਸਾਹਿਬ ਦੇ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਕਿ ਧਰਮ ਦੇ ਨਾਮ 'ਤੇ ਕਰਮ ਕਾਂਡ ਕੀ ਹਨ। ਪਿਆਰਿਉ ! ਧਰਮ ਦੇ ਨਾਮ 'ਤੇ ਕਰਮ ਕਰਕੇ ਆਪਣੀ ਜ਼ਿੰਦਗੀ ਨੂੰ ਕਮਾਉਣ ਵਾਸਤੇ ਬਾਬਾ ਫ਼ਰੀਦ ਜੀ ਦਾ ਬਚਨ ਅਸੀਂ ਪੜ੍ਹਦੇ ਹਾਂ। ਬਾਬਾ ਫ਼ਰੀਦ ਜੀ ਸਭ ਤੋਂ ਪੁਰਾਤਨ ਭਗਤ ਹਨ। ਬਾਬਾ ਫ਼ਰੀਦ ਜੀ ਦਾ ਜਨਮ ਸੰਨ ੧੧੭੩ ਦਾ ਹੈ। ਉਸ ਮਹਾਂਪੁਰਸ਼ ਨੇ ਇਸਲਾਮ ਨਾਲ ਜੁੜੇ ਹੋਏ ਕਰਮਾਂ ਦਾ ਜ਼ਿਕਰ ਬਹੁਤ ਵਾਰੀ ਆਪਣੀ ਰਚਨਾ ਵਿਚ ਕੀਤਾ ਹੈ। ਇਕ ਪਾਸੇ ਤਾਂ ਉਹ ਕੀਤੇ ਜਾਣ ਵਾਲੇ ਕਰਮ ਸਬੰਧੀ ਇੰਨੀ ਸਖ਼ਤ ਹਿਦਾਇਤ ਕਰਕੇ ਕਹਿੰਦੇ ਹਨ-

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*
*ਕਬਹੀ ਚਲਿ ਨਾ ਆਇਆ ਪੰਜੇ ਵਖਤ ਮਸੀਤਿ॥*

(ਅੰਗ ੧੩੮੧)

ਕਹਿੰਦੇ ਹਨ ਕਿ ਉਹ ਬੇਨਿਵਾਜੇ, ਬੇਤਰਤੀਬੇ ਬੰਦੇ ! ਇਸ ਤੋਂ ਵੱਡਾ ਪਾਪ ਤੇਰੇ ਲਈ ਹੋਰ ਕੀ ਹੋਵੇਗਾ। ਕੁੱਤੇ ਨਾਲ ਤੁਲਨਾ ਕੀਤੀ ਤੇ ਕਿਹਾ-ਬੇਨਿਵਾਜਾ ਕੁਤਿਆ- ਤੇ ਉਹ ਕੁੱਤਾ ਜਿਸਦਾ ਅਸੂਲ ਕੋਈ ਨਹੀਂ। ਬਾਣੀ ਵਿਚ ਜਦੋਂ ਕੁੱਤੇ ਦੀ ਉਦਾਹਰਣ ਦਿੱਤੀ ਹੈ ਤਾਂ ਇਸਨੂੰ ਵੀ ਅਸੀਂ ਗੁਰੂ ਦੇ ਸ਼ਬਦ ਦੀ ਰੌਸ਼ਨੀ ਵਿਚ ਦੇਖੀਏ। ਇਕ ਥਾਂ ਤਾਂ ਦਾਤਾਰ ਜੀ ਕੁੱਤੇ ਨੂੰ ਇਕ ਹਲਕੇ ਹੋਏ ਬੰਦੇ ਨਾਲ ਤੁਲਨਾ ਦਿੰਦੇ ਹਨ ਜਾਂ ਲੋਭੀ ਬੰਦੇ ਨੂੰ ਹਲਕੇ ਕੁੱਤੇ ਨਾਲ ਤੁਲਨਾ ਦਿੰਦੇ ਹਨ ਤੇ ਜਦੋਂ ਇਕਾਗਰਤਾ ਦੀ ਗੱਲ ਕਰਨ ਤਾਂ ਫਿਰ ਵਫ਼ਾਦਾਰ ਕੁੱਤੇ ਦੀ ਉਦਾਹਰਣ ਦਿੰਦੇ ਹਨ। ਅਸੀਂ ਕਹੀਏ ਕਿ ਇਸ਼ਨਾਨ ਕਰਨਾ, ਪਾਠ ਕਰਨਾ, ਬਾਣੀ ਪੜ੍ਹਨੀ ਇਹ ਕਰਮ ਕਾਂਡ ਨਹੀਂ ਹਨ। ਇਕ ਪਾਸੇ ਸਾਹਿਬ ਕਹਿੰਦੇ ਹਨ ਕੁੱਤੇ ਦੇ ਸੰਬੰਧੀ ਸਿਰਫ਼ ਉਦਾਹਰਣ ਦੇਣ ਲਈ ਕਿ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*

(ਅੰਗ ੪੧੧)

ਗੁਰੂ ਤੇਗ਼ ਬਹਾਦਰ ਜੀ ਫ਼ੁਰਮਾਉਂਦੇ ਹਨ ਕਿ ਤੂੰ ਕੁੱਤੇ ਦੀ ਤਰ੍ਹਾਂ ਭਟਕਦਾ ਹੈਂ ਤਾਂ ਜਦੋਂ

ਪੁੱਛਿਆ ਦਾਤਾ ਜੀ! ਫਿਰ ਸਾਨੂੰ ਦੱਸੋ ਕੋਈ ਉਦਾਹਰਣ ਦੇ ਕੇ ਕਿ ਭਗਤੀ ਕਿਵੇਂ ਕਰੀਏ। ਕਹਿਣ ਲੱਗੇ ਜੇ ਭਗਤੀ ਕਰਨੀ ਹੈ ਤਾਂ ਫਿਰ-

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਹੁ ਇਕ ਮਨਿ ਹੁਇ ਇਕ ਚਿਤਿ॥*

(ਅੰਗ ੧੪੨੮)

ਦੇਖੋ ਸ਼ਬਦ ਇਕੋ, ਉਦਾਹਰਨ ਇਕੋ। ਕਹਿਣ ਲੱਗੇ ਕਿ ਜੇ ਕੁੱਤਾ ਨਾਮ ਆ ਜਾਏ ਤਾਂ ਤੂੰ ਇਹੀ ਵਿਆਖਿਆ ਕਰਨ ਲੱਗ ਪਏਂ ਕਿ ਬਾਣੀ ਵਿਚ ਕੁੱਤੇ ਨੂੰ ਹਲਕਿਆ ਕਿਹਾ ਗਿਆ ਹੈ। ਨਹੀਂ, ਪਿਆਰਿਆ! ਹਲਕਿਆ ਭਟਕਦਾ ਉਸਨੂੰ ਕਿਹਾ ਗਿਆ ਹੈ ਜਿਸ ਦੇ ਅੰਦਰ ਟਿਕਾਅ ਨਹੀਂ, ਇਕਾਗਰਤਾ ਨਹੀਂ, ਪਰ ਜਿਹੜਾ ਵਫ਼ਾਦਾਰ ਹੈ, ਰੱਬ ਦੀ ਭਗਤੀ ਕਿਵੇਂ ਕਰਨੀ ਹੈ, ਸੁਆਮੀ ਦੇ ਦਰ 'ਤੇ ਬਹਿ ਕੇ ਉਸ ਕੁੱਤੇ ਤੋਂ ਸਿਖ। ਹੁਣ ਇਕ ਮਹਾਂਪੁਰਸ਼ ਦੇ ਬਚਨ ਪੜ੍ਹੋ। ਉਹ ਬੇਨਿਵਾਜਾ ਕੁੱਤਾ ਕਹਿ ਰਹੇ ਹਨ, ਜਿਹੜਾ ਦਰਿ ਦਰਿ 'ਤੇ ਭਟਕਦਾ ਹੈ। ਇਸਦਾ ਮਤਲਬ ਇਹ ਹੈ ਕਿ ਮਹਾਂਪੁਰਸ਼ ਸਖ਼ਤੀ ਨਾਲ ਕਰਮ ਕਰਨ ਲਈ ਕਹਿ ਰਹੇ ਹਨ। ਜਦੋਂ ਅਸੀਂ ਪੜ੍ਹਦੇ ਹਾਂ-

*ਉਠੁ ਫਰੀਦਾ ਉਜੂ ਸਾਜਿ*

ਕੀ ਇਹ ਇਸਲਾਮ ਦਾ ਕਰਮ ਨਹੀਂ-

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*

ਤੇ ਜਿਹੜਾ ਬੰਦਾ ਨਿਮਾਜ਼ ਨਹੀਂ ਪੜ੍ਹਦਾ-

*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥*

(ਅੰਗ ੧੩੮੧)

ਉਸ ਸਿਰ ਨੂੰ ਇਸ ਧੜ ਤੋਂ ਵੱਖ ਕਰ ਦੇ, ਜਿਹੜਾ ਸਿਰ ਸਾਂਈਂ ਦੇ ਸੱਜਦੇ ਵਿਚ ਨਹੀਂ ਝੁਕਿਆ। ਬੇਨਤੀ ਸਮਝਿਉ! ਇਹ ਸ਼ੁਭ ਕਰਮ ਕਰਨੇ ਹਨ ਅੰਦਰੋਂ ਨਿਮਾਜ਼ ਪੜ੍ਹ। ਹੁਣ ਉਸੇ ਮਹਾਂਪੁਰਸ਼ ਨੇ ਕਰਮ ਕਾਂਡੀਆਂ ਦਾ ਜ਼ਿਕਰ ਕੀਤਾ ਹੈ। ਇਸ ਰੌਸ ਦਾ ਜ਼ਿਕਰ ਕੀਤਾ ਹੈ ਕਿ ਇਹ ਕੰਮ ਕਰੀਂ ਤੇ ਨਾਲ ਬਚਨ ਕਰਨ ਲੱਗੇ ਕਿ ਐ ਕਰਮ ਕਾਂਡੀ! ਝੋਲਾ ਤਾਂ ਤੂੰ ਕਾਲਾ ਫ਼ਕੀਰਾਂ ਵਾਲਾ ਪਾ ਲਿਆ ਹੈ, ਮੋਢੇ ਉਤੇ ਮੁਸੱਲਾ ਵੀ ਰੱਖ ਲਿਆ ਹੈ। ਮਨ ਵਿਚ ਬੜੀ ਹੈਰਾਨਗੀ ਹੋਈ ਕਿ ਇਕ ਪਾਸੇ ਕਹਿ ਰਹੇ ਹਨ ਬੇਨਿਵਾਜਿਆ! ਤੂੰ ਨਿਮਾਜ਼ ਪੜ੍ਹ ਤੇ ਦੂਜੇ ਪਾਸੇ ਜਿਹੜਾ ਨਿਮਾਜ਼ ਪੜ੍ਹਦਾ ਹੈ, ਮੋਢੇ ਉੱਤੇ ਮੁਸੱਲਾ ਰੱਖ ਕੇ ਜਿੱਥੇ ਜਾਂਦਾ ਹੈ, ਉਸ ਕੱਪੜੇ ਨੂੰ ਮੋਢੇ ਉੱਤੋਂ ਲਾਹੁੰਦਾ ਨਹੀਂ, ਉਸ ਨੂੰ ਕਹਿੰਦੇ ਹਨ ਕਿ ਐਵੇਂ ਨਿਮਾਜ਼ਾਂ ਪੜ੍ਹੀ ਜਾਂਦਾ ਹੈਂ। ਅੰਦਰ ਦਿਆ ਕਾਲਿਆ। ਬਾਹਰੋਂ ਕਿਉਂ ਚਾਲਾਂ ਦਿਖਾਈ ਜਾਂਦਾ ਹੈਂ। ਹੁਣ ਦੇਖੋ ਕਰਮ ਕਾਂਡ ਉਥੇ ਹੈ ਕਿ ਜਿਥੇ ਪਿਆਰਿਉ ਅੰਦਰ ਦਾ ਜੀਵਨ ਨਾ ਰਹੇ, ਕੇਵਲ ਲੋਕਾਂ ਲਈ ਬਾਹਰ ਦਾ ਵਿਖਾਵਾ ਬਣਾ ਕੇ

ਰੱਖੋ। ਫ਼ਰੀਦ ਜੀ ਨੇ ਇੱਥੇ ਬਚਨ ਕੀਤਾ-

*ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥*
*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥* (ਅੰਗ ੧੩੮੦)

ਉਹ ਪਿਆਰਿਆ! ਬਾਹਰੋਂ ਨਿਮਾਜ਼ੀ ਬਣਿਆ ਫਿਰਦਾ ਹੈਂ, ਅੰਦਰ ਹਨੇਰੇ ਵਿਚ ਡੁੱਬਿਆ ਹੈਂ। ਸੱਚ ਜਾਣੀ ਓਦੋਂ ਕਰਮ ਕਾਂਡ ਬਣ ਗਿਆ ਜਦੋਂ ਬਾਹਰੋਂ ਨਿਮਾਜ਼ ਦੇ ਹੋਕੇ ਦਿੱਤੇ ਤੇ ਅੰਦਰੋਂ ਕਦੀ ਸਾਂਈਂ ਦੇ ਚਰਨਾਂ ਨੂੰ ਝੁੱਕ ਕੇ ਸੱਜਦਾ ਵੀ ਨਹੀਂ ਕੀਤਾ। ਸਿਰਫ਼ ਮੈਂ ਚਾਰ ਪੰਜ ਬਚਨ ਗੁਰੂ ਦੀ ਬਾਣੀ ਵਿਚੋਂ ਸਾਂਝੇ ਕਰਨੇ ਹਨ। ਕਿਉਂਕਿ ਸਾਡਾ ਸੁਭਾਅ ਬਣ ਗਿਆ ਹੈ ਕਿ ਅਸੀਂ ਕਿਸੇ ਵੀ ਬੰਦੇ ਦੇ ਜੀਵਨ ਨੂੰ ਦੇਖਦੇ ਹਾਂ ਤਾਂ ਗੁਣਾਂ ਦੀ ਥਾਂ 'ਤੇ ਔਗੁਣ ਤੱਕਦੇ ਹਾਂ। ਦੇਖੋ ਫ਼ਰੀਦ ਸਾਹਿਬ ਦੇ ਦੋ ਬਚਨ ਹਨ। ਇਕ ਆਦਮੀ ਧਰਮ ਦੇ ਨਾਂ 'ਤੇ ਕਰਮ ਕਾਂਡ ਕਰਦਾ ਹੈ ਤੇ ਉਹਨਾਂ ਨੇ ਸੰਬੋਧਨ ਕੀਤਾ ਹੈ ਉਸ ਕਰਮ ਕਾਂਡੀ ਨੂੰ ਜੋ ਮਸੀਤ ਦੀ ਛੱਤ 'ਤੇ ਖਲੋਤਾ ਹੈ ਤੇ ਆਪਣੇ ਮੂੰਹ ਦੇ ਅੱਗੇ ਹੱਥ ਦੇ ਕੇ ਉੱਚੀ ਸਾਰੀ ਆਵਾਜ਼ ਦੇ ਕੇ ਬਾਂਗ ਪਿਆ ਦੇ ਰਿਹਾ ਹੈ। ਉਸਨੂੰ ਦੇਖ ਕਹਿੰਦੇ ਹਨ ਕਿ ਥੱਲੇ ਉਤਰ, ਬਨੇਰੇ ਤੋਂ ਕਾਹਦੇ ਕਰਮ ਕਾਂਡ ਵਿਚ ਪੈ ਗਿਆ ਹੈਂ। ਉੱਚੀ ਉੱਚੀ ਰੌਲਾ ਪਾਈ ਜਾਂਦਾ ਹੈਂ। ਪੰਜੇ ਵਕਤ ਬਨੇਰੇ 'ਤੇ ਚੜ੍ਹ ਕੇ ਪੁਕਾਰ ਕਰਦਾ ਹੈਂ। ਐ ਉੱਚੇ ਪੁਕਾਰ ਕਰਨ ਵਾਲਿਆ! ਕਦੀ ਅੱਖਾਂ ਬੰਦ ਕਰ ਕੇ ਵੇਖ ਜਿਸਨੂੰ ਤੂੰ ਪੁਕਾਰਦਾ ਹੈਂ, ਸਾਈਂ ਤੇਰੇ ਅੰਦਰ ਬੈਠਾ ਹੋਇਆ ਹੈ। ਉਥੇ ਉਹਨਾਂ ਬਚਨ ਕੀਤਾ ਹੈ—

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰ ਜੋਇ॥*

(ਅੰਗ ੧੩੭੪)

ਜਿਸ ਨੂੰ ਤੂੰ ਆਵਾਜ਼ਾਂ ਪਿਆ ਮਾਰਦਾ ਹੈਂ, ਉਸਨੂੰ ਦਿਲ ਵਿਚ ਝਾਤੀ ਮਾਰ ਕੇ ਦੇਖ। ਹੁਣ ਦੇਖੋ ਇਸਦੇ ਕਰਮ ਕਾਂਡ। ਇਹ ਰੱਸ ਨਹੀਂ, ਪਰ ਨਾਲ ਹੀ ਕਬੀਰ ਸਾਹਿਬ ਨੇ ਇਕ ਹੋਰ ਸਲੋਕ ਕਹਿ ਦਿੱਤਾ। ਇਕ ਆਦਮੀ ਅਵੇਸਲਾ ਹੋ ਕੇ ਪਿਆ ਹੈ। ਅਸੀਂ ਬਿਬੇਕ ਬੁੱਧੀ ਨਾਲ ਸ਼ਬਦ ਦੀ ਰੌਸ਼ਨੀ ਵਿਚ ਸ਼ਬਦ ਦੀ ਵਿਆਖਿਆ ਕਰੀਏ। ਇਕ ਪਾਸੇ ਕਹਿੰਦੇ ਹਨ ਕਿ ਰੌਇਆ ਨਾ ਕਰ, ਚੁੱਪ ਕਰਕੇ ਥੱਲੇ ਆ ਕੇ ਮਕਾਨ ਦੀ ਛੱਤ ਥੱਲੇ ਬੈਠ ਕੇ ਜੱਪ ਕਰ। ਦੂਜੇ ਪਾਸੇ ਇਕ ਆਦਮੀ ਅਵੇਸਲਾ ਹੈ। ਔਰਤ ਦੀ ਨੀਂਦ ਵਿਚ ਪਿਆ ਹੈ। ਕਦੀ ਪ੍ਰਮਾਤਮਾ ਨੂੰ ਚੇਤੇ ਨਹੀਂ ਕੀਤਾ ਤੇ ਉਸਨੂੰ ਆਵਾਜ਼ ਦੇ ਕੇ ਕਹਿੰਦੇ ਹਨ-

*ਕਬੀਰ ਸੂਤਾ ਕਿਆ ਕਰੇ ਉਠਿ ਕਿ ਨ ਜਪੇ ਮੁਰਾਰ॥*

ਕਿਉਂ ਨਹੀਂ ਉੱਠ ਕੇ ਸਾਂਈਂ ਨੂੰ ਯਾਦ ਕਰਦਾ?

*ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ॥*

(ਅੰਗ ੧੩੭੧)

ਪਰ ਪੁੱਛਿਆ ਕਿ ਆਪ ਜੀ ਨੇ ਕਿਹਾ ਹੈ ਕਿ ਉੱਚੀ ਆਵਾਜ਼ ਨਾ ਦਿਉ ਤੇ ਨਾਲ ਹੀ ਕਹਨਿ ਲੱਗੇ ਕਿ ਜੇ ਤੇਰੇ ਅੰਦਰ ਦੀ ਭਾਵਨਾ ਸਿਮਰਨ ਵਾਲੀ ਬਣੀ ਹੈ ਤਾਂ ਫਿਰ ਚੁੱਪ ਕਰਕੇ ਨਾ ਬਹੋ। ਲੋਕ-ਵਿਖਾਵੇ ਲਈ ਨਹੀਂ, ਪ੍ਰਮਾਤਮਾ ਲਈ ਇੰਨਾ ਕੁ ਪੁਕਾਰ ਕਿ-

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥*

(ਅੰਗ ੧੩੭੬)

ਹੁਣ ਇਕ ਪੁਕਾਰ ਕਰਨ ਵਾਲੇ ਕਹਿੰਦੇ ਹਨ- ਸਾਂਈਂ ਨਾ ਬਹਿਰਾ ਹੋਇ ਤੇ ਦੂਜੇ ਕਹਿੰਦੇ ਹਨ ਕਿ ਕਿਉਂ ਚੁੱਪ ਕਰਕੇ ਬੈਠਾ ਹੈਂ, ਉੱਚੀ ਸਾਰੀ ਪੁਕਾਰ। ਪਤਾ ਨਹੀਂ ਦਿਨ ਰਾਤ ਪੁਕਾਰਿਆਂ ਕਿਤੇ ਤੇਰੀ ਆਵਾਜ਼ ਸਾਂਈਂ ਦੇ ਚਰਨਾਂ ਤੱਕ ਪਹੁੰਚ ਜਾਏ। ਪਿਆਰਿਉ ! ਫਿਰ ਸਮਝੋ ਕਰਮ ਕਾਂਡ। ਸਿਰਫ਼ ਆਪਣੀ ਪ੍ਰਭੁਤਾ, ਆਪਣੀ ਹਉਮੈ, ਲੋਕ-ਦਿਖਾਵਾ ਤੇ ਸੱਚ ਜਾਣਿਉ ਕੇਵਲ ਚਾਰ ਟਕਿਆਂ ਦੀ ਖ਼ਾਤਰ ਪੁਕਾਰੀ ਜਾਣਾ ਉਹ ਕਰਮ ਕਾਂਡ ਹੈ। ਆਪਣੇ ਸਾਂਈਂ ਨੂੰ ਪੁਕਾਰਨਾ, ਆਪਣੇ ਜੀਅ ਪ੍ਰਾਨਾਂ ਤੋਂ ਪੁਕਾਰਨਾ ਉਹ ਕਰਮ ਕਾਂਡ ਨਹੀਂ। ਸਤਿਗੁਰੂ ਦੇ ਅੰਮ੍ਰਿਤ ਬਚਨਾਂ ਵਿਚੋਂ ਇਕ ਬਚਨ ਮੈਂ ਆਪ ਨਾਲ ਜ਼ਰੂਰੀ ਸਾਂਝਾ ਹੋਰ ਕਰ ਦੇਵਾਂ ਕਿ ਵਿਖਾਵੇ ਦਾ ਕਰਮ ਸਾਡੇ ਲਈ ਬੰਧਨ ਰੂਪ ਹੈ, ਪਰ ਧਰਮ ਦੇ ਨਾਮ 'ਤੇ ਅਸੀਂ ਕਰਮ ਕਰਦੇ ਹਾਂ- ਸੇਵਾ, ਸਿਮਰਨ, ਬਾਣੀ। ਹਜ਼ੂਰ ਕਲਗੀਧਰ ਪਿਤਾ ਜੀ ਦੇ ਜੀਵਨ ਵਿਚ ਇਕ ਘਟਨਾ ਹੈ। ਇਸਨੂੰ ਸੌ ਸਾਖੀ ਵਿਚ ਵਿਦਵਾਨਾਂ ਨੇ ਦਰਜ ਕੀਤਾ ਹੈ। ਬੜੀ ਸੋਹਣੀ ਪਿਆਰੀ ਇਹ ਸਾਖੀ ਹੈ ਤੇ ਸਮਝ ਪੈ ਜਾਏ ਕਿ ਕਰਮ ਕਾਂਡ ਕੀ ਹੈ ਤੇ ਅਸਲੀਅਤ ਕੀ ਹੈ ?

ਧੰਨ ਗੁਰੂ ਕਲਗੀਧਰ ਪਿਤਾ ਜੀ ਦੇ ਪਾਵਨ ਪਵਿੱਤਰ ਦਰਬਾਰ ਵਿਚ ਆਨੰਦਪੁਰ ਸਾਹਿਬ ਕੋਈ ਸੱਜਣ ਆਏ ਤੇ ਸ਼ਬਦ ਬੜੇ ਮਿੱਠੇ ਪੜ੍ਹਨ। ਜੋਟੀਆਂ ਵਿਚ ਸ਼ਬਦ ਪੜ੍ਹਨਾ ਤਾਂ ਵੀ ਬੜਾ ਪਿਆਰਾ। ਜਦੋਂ ਕਲਗੀਧਰ ਜੀ ਦੇ ਚਰਨਾਂ ਵਿਚ ਆਉਣ ਤਾਂ ਅੱਖਾਂ ਭਰ ਕੇ ਬੈਰਾਗ ਵਿਚ ਆ ਕੇ ਕਹਿਣਾ- ਸਤਿਗੁਰੂ ਸੁਆਮੀ ਜੀ! ਆਪ ਤੋਂ ਬਿਨਾਂ ਸਾਡਾ ਕੋਈ ਨਹੀ। ਜਦੋਂ ਦੇਖਣਾ ਪੰਜ ਦਸ ਸਰੀਰ ਕੋਲ ਹੋਣੇ ਤਾਂ ਫਿਰ ਕਹਿਣਾ- ਧੰਨ ਗੁਰੂ ਕਲਗੀਧਰ ਪਿਤਾ ਜੀ ! ਆਪ ਜੀ ਤੋਂ ਬਿਨਾਂ ਸਾਡਾ ਕੋਈ ਨਹੀਂ। ਸੱਚ ਜਾਣੋ ਕਿ ਸਾਡਾ ਤਾਂ ਆਪ ਜੀ ਦੀ ਇਸ ਆਨੰਦਪੁਰੀ ਨੂੰ ਛੱਡ ਕੇ ਘਰ ਜਾਣ ਨੂੰ ਚਿੱਤ ਵੀ ਨਹੀਂ ਕਰਦਾ। ਰੋਜ਼ ਕਹੀ ਜਾਣ। ਚੋਜੀ ਪ੍ਰੀਤਮ ਨੇ ਪਰਖਣ ਲਈ ਸੇਵਾਦਾਰਾਂ ਨੂੰ ਕਹਿ ਦਿੱਤਾ ਕਿ ਇਹ ਸੱਜਣ ਜਿਹੜੇ ਰੋਜ਼ ਆ ਕੇ ਕਹਿੰਦੇ ਹਨ ਕਿ ਅਸੀਂ ਤੁਹਾਨੂੰ ਪਿਆਰ ਕਰਦੇ ਹਾਂ, ਅਸੀਂ ਤੇਰੇ ਚਰਨਾਂ ਦੇ ਭਵਰੇ ਹਾਂ। ਕਹਿਣ ਲੱਗੇ ਇਹਨਾਂ ਪ੍ਰੇਮੀਆਂ ਨੂੰ ਓਨੀ ਦੇਰ ਤੱਕ ਆਨੰਦਪੁਰ ਸਾਹਿਬ ਤੋਂ ਨਹੀਂ ਜਾਣ ਦੇਣਾ ਜਿੰਨੀ ਦੇਰ ਤਕ ਸਾਡੀ ਆਗਿਆ ਨਾ ਹੋਵੇ। ਕੁਝ ਸਮਾਂ ਨਿਕਲਿਆ। ਹੁਣ ਘਰ ਵਿਚ ਮੋਹ ਦੀਆਂ ਤੰਦਾਂ ਨੇ ਖਿੱਚ ਪਾਈ ਤੇ ਘਰ ਦਾ ਪਰਿਵਾਰ, ਘਰ ਦੇ ਪੁੱਤਰ ਧੀਆਂ ਚੇਤੇ ਆਏ। ਜਦੋਂ ਘਰ ਜਾਣ ਲੱਗੇ ਤਾਂ ਹਜ਼ੂਰ ਕ੍ਰਿਪਾਲੂ ਤੋਂ ਆਗਿਆ ਲੈਣ ਦਾ ਯਤਨ ਕੀਤਾ। ਸਾਹਿਬ ਨੇ ਕਿਹਾ ਕਿ ਰੁਕ ਜਾਉ। ਤੁਸੀਂ ਤਾਂ

ਸਾਡੇ ਪ੍ਰੇਮੀ ਹੋ ਤੇ ਤੁਸੀਂ ਕਹਿੰਦੇ ਸੀ ਕਿ ਸਾਡਾ ਚਿੱਤ ਨਹੀਂ ਕਰਦਾ ਆਪ ਜੀ ਦੀ ਪੁਰੀ ਨੂੰ ਛੱਡਕੇ ਜਾਣ ਨੂੰ। ਤਾਂ ਫਿਰ ਕੁਝ ਸਮਾਂ ਹੋਰ ਕਿਉਂ ਨਹੀਂ ਠਹਿਰ ਜਾਂਦੇ।

ਪਿਆਰਿਉ ! ਚੇਤੇ ਰੱਖਿਉ ਕਿ ਭਾਵਨਾ ਵਾਲੇ, ਪ੍ਰਤੀਤ ਵਾਲੇ ਟਾਵੇਂ ਟਾਵੇਂ ਹੁੰਦੇ ਹਨ। ਵਿਖਾਵੇ ਵਾਲਿਆਂ ਦੀ ਗਿਣਤੀ ਬਹੁਤ ਜ਼ਿਆਦਾ ਮਿਲ ਜਾਵੇਗੀ। ਪੱਥਰਾਂ ਦੇ ਪਹਾੜ ਮਿਲ ਜਾਣਗੇ, ਪਰ ਪਾਰਸ ਦੀ ਵੱਟੀ ਕਿਤੋਂ ਕਿਤੋਂ ਕਹਿੰਦੇ ਹਨ ਮਿਲਦੀ ਹੈ। ਜੰਗਲ ਵਿਚ ਝਾੜੀਆਂ, ਕਿੱਕਰਾਂ, ਟਾਲੀਆਂ ਦੇ ਰੁੱਖ ਬੇਅੰਤ ਮਿਲਣਗੇ, ਪਰ ਚੰਦਨ ਦਾ ਰੁੱਖ ਤਾਂ ਕਿਤੇ ਟਾਵਾਂ ਟਾਵਾਂ ਮਿਲਦਾ ਹੈ। ਸੱਪ ਤਾਂ ਅਨੇਕਾਂ ਮਿਲ ਜਾਣਗੇ, ਪਰ ਮਨੀ ਵਾਲਾ ਸੱਪ ਕਿਤੇ ਟਾਵਾਂ ਟਾਵਾਂ ਮਿਲਦਾ ਹੁੰਦਾ ਹੈ। ਹਜ਼ੂਰ ਕ੍ਰਿਪਾਲੂ ਜੀ ਨੇ ਜਦੋਂ ਕਿਹਾ ਤਾਂ ਉਹਨਾਂ ਦੇ ਮਨ ਵਿਚ ਆਇਆ ਕਿ ਪਤਾ ਨਹੀਂ ਹੁਣ ਸਤਿਗੁਰੂ ਜੀ ਸਾਡੇ ਨਾਲ ਕੀ ਕਰਨਗੇ। ਇਕ ਦਿਨ ਇਹਨਾਂ ਨੇ ਸੋਚਿਆ ਕਿ ਗੁਰੂ ਜੀ ਨੂੰ ਮਿਲਣ ਤੋਂ ਬਿਨਾਂ ਆਪਾਂ ਆਨੰਦਪੁਰ ਸਾਹਿਬ ਨੂੰ ਛੱਡ ਜਾਈਏ। ਫਿਰ ਮੇਰੀ ਬੇਨਤੀ ਸਮਝਿਉ। ਕਰਮ ਕਾਂਡ ਕੀ ਹੈ? ਜੇ ਅੰਦਰ ਪ੍ਰੀਤ ਨਹੀਂ, ਅੰਦਰ ਪ੍ਰਤੀਤ ਨਹੀਂ, ਅੰਦਰ ਭਾਵਨਾ ਨਹੀ ਤਾਂ ਪਿਆਰਿਆ! ਉਹ ਹਰ ਕੀਤਾ ਹੋਇਆ ਕੰਮ ਬੇਰੱਸਾ, ਫੋਕਾ ਤੇ ਪਾਖੰਡ ਬਣ ਜਾਂਦਾ ਹੈ। ਹਜ਼ੂਰ ਕ੍ਰਿਪਾਲੂ ਜੀ ਦੀ ਆਗਿਆ ਤੋਂ ਬਿਨਾਂ ਇਹਨਾਂ ਨੇ ਇਕ ਤਰਕੀਬ ਸੋਚੀ। ਕਹਿਣ ਲੱਗੇ ਕਿ ਇਕ ਸੱਜਣ ਨੂੰ ਪਾਉ ਫੱਟੇ 'ਤੇ ਅਤੇ ਨਾਲ ਇਸਦੇ ਉੱਚੀ ਉੱਚੀ ਸ਼ਬਦ ਵੈਰਾਗ ਦੇ ਪੜ੍ਹਦੇ ਜਾਉ। ਮੁਰਦੇ ਦੀ ਅਰਥੀ ਦੇਖਕੇ ਕਿਸੇ ਨੇ ਰੋਕਣਾ ਨਹੀਂ। ਆਨੰਦਪੁਰ ਸਾਹਿਬ ਤੋਂ ਬਾਹਰ ਨਿਕਲ ਜਾਵਾਂਗੇ ਤੇ ਪਰਤ ਕੇ ਅਰਥੀ ਥੱਲੇ ਰੱਖਾਂਗੇ। ਇਸਨੂੰ ਵੀ ਉਠਾ ਕੇ ਆਪਣੇ ਨਾਲ ਲੈ ਜਾਂਵਾਗੇ। ਜੇ ਆਗਿਆ ਮੰਗਣ ਦਾ ਯਤਨ ਕੀਤਾ ਤਾਂ ਆਗਿਆ ਸਾਨੂੰ ਮਿਲਣੀ ਨਹੀਂ। ਦੇਖੋ ਹੁਣ ਬੰਦਾ ਚਾਲਾਕੀ ਕਿੰਨੀ ਵਰਤਦਾ ਹੈ। ਕਰਮ ਕਾਂਡੀ ਬੰਦਾ, ਜਿਸਦੇ ਅੰਦਰ ਰਸ ਨਹੀਂ, ਉਸਦੇ ਹਰ ਕਰਮ ਵਿਚ ਕੋਈ ਨਾ ਕੋਈ ਚਾਲਾਕੀ ਹੈ। ਉਹਨਾਂ ਨੇ ਇਸ ਤਰ੍ਹਾਂ ਹੀ ਕੀਤਾ। ਅਰਥੀ ਤਿਆਰ ਕੀਤੀ ਤੇ ਉੱਤੇ ਇਕ ਆਦਮੀ ਲਿਟਾ ਦਿੱਤਾ ਤੇ ਫੇਰ ਸ਼ਬਦ ਪੜ੍ਹਨ ਲੱਗ ਪਏ—

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*

*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥*

(ਅੰਗ ੧੦੦੦)

ਜਦੋਂ ਇਹ ਤੁਰੇ ਜਾਂਦੇ ਹਨ ਤਾਂ ਕੁਦਰਤੀ ਤੌਰ 'ਤੇ ਹਜ਼ੂਰ ਸਤਿਗੁਰੂ ਇਹਨਾਂ ਦੇ ਸਾਹਮਣੇ ਆ ਜਾਂਦੇ ਹਨ ਤੇ ਕਹਿਣ ਲੱਗੇ ਕਿ ਕਿੱਥੇ ਤੁਰੇ ਜਾਂਦੇ ਹੋ? ਤੇ ਕਈਆਂ ਨੇ ਬੈਰਾਗ ਵਿਚ ਗਲੇ ਭਰੇ ਤੇ ਕਹੀ ਜਾਣ, ਮਹਾਰਾਜ ! ਇਹ ਅਤਿ ਦਾ ਪ੍ਰੇਮੀ ਸਿੱਖ ਸੀ। ਅੱਜ ਅੰਮ੍ਰਿਤ ਵੇਲੇ ਚਲਾਣਾ ਕਰ ਗਿਆ ਹੈ ਤੇ ਸਾਡਾ ਚਿੱਤ ਕਰਦਾ ਹੈ ਕਿ ਸੂਰਜ ਦੀ ਟਿੱਕੀ ਤੋਂ ਪਹਿਲਾਂ ਪਹਿਲਾਂ ਇਸਦਾ ਸੰਸਕਾਰ ਕਰ ਦੇਈਏ। ਮਹਾਰਾਜ ਨੇ ਕਿਹਾ ਕਿ ਜੇਕਰ ਪ੍ਰੇਮੀ ਚਲਾਣਾ ਕਰ ਗਿਆ ਹੈ ਤਾਂ ਕਿਤਨਾ ਚੰਗਾ ਹੋਵੇ ਕਿ ਇਸਦਾ ਸੰਸਕਾਰ ਵੀ ਆਪਾਂ ਅੱਖਾਂ ਦੇ ਸਾਹਮਣੇ ਹੀ ਕਰ

ਲਈਏ। ਹੁਣ ਜਿਹੜਾ ਫੱਟੇ 'ਤੇ ਪਿਆ ਹੈ, ਉਸਦੇ ਭਾਅ ਦੀ ਬਣ ਗਈ ਕਿ ਇਹ ਕੀ ਬਣਿਆ। ਦੇਖੋ ਕਰਮ ਕਾਂਡ ਕੀ ਹੈ। ਕਹਿਣ ਲੱਗੇ ਕਿ ਇਸਨੂੰ ਉਤਾਰੋ ਤੇ ਆਪਾਂ ਇਥੇ ਸੰਸਕਾਰ ਕਰਦੇ ਹਾਂ। ਸੌ ਸਾਖੀ ਵਾਲਾ ਕਹਿੰਦਾ ਹੈ ਕਿ ਉਸ ਵੇਲੇ ਉਹ ਅਰਥੀ ਉਤਾਰੀ ਗਈ। ਜਦੋਂ ਲੱਕੜਾਂ ਚਿਣ ਕੇ ਉਸਨੂੰ ਉੱਤੇ ਲਿਟਾਣ ਲੱਗੇ ਤੇ ਹੋਰ ਲੱਕੜਾਂ ਚਿਣਨ ਲੱਗੇ। ਅੱਗ ਲਾਉਣ ਦੀ ਤਿਆਰੀ ਸੀ ਤਾਂ ਇਕ ਦਮ ਉਹ ਖੱਫਣ ਪਾੜ ਕੇ ਉੱਠ ਖਲੋਤਾ ਤੇ ਚਰਨਾਂ 'ਤੇ ਢਹਿ ਕੇ ਕਹਿਣ ਲੱਗਾ- ਦਾਤਾ ਜੀ, ਮੈਨੂੰ ਬਖ਼ਸ਼ ਦਿਉ। ਮੇਰਾ ਇਕੱਲੇ ਦਾ ਕਸੂਰ ਨਹੀਂ। ਇਹ ਸਾਰੇ ਜਿਹੜੇ ਪਿਛੇ ਬੰਦੇ ਸਨ, ਕਸੂਰ ਇਹਨਾਂ ਦਾ ਵੀ ਹੈ। ਉਸ ਸਮੇਂ ਸਤਿਗੁਰੂ ਜੀ ਨੇ ਇਕ ਕਬਿੱਤ ਕਿਹਾ ਜੋ ਸੌ ਸਾਖੀ ਵਿਚ ਲਿਖਿਆ ਹੈ। ਉਹ ਸਾਰੇ ਰੋ ਪਏ ਤੇ ਫਿਰ ਦੇਖੋ ਰੋਣ ਤੋਂ ਬਾਅਦ ਇਹ ਵੀ ਨਹੀਂ ਕਿ ਮੁਆਫ਼ੀ ਮੰਗ ਲਈਏ। ਕਹਿਣ ਲੱਗੇ- ਅਸੀਂ ਸਿੱਖ ਹਾਂ। ਜੇ ਅਸੀਂ ਭੁੱਲ ਕਰ ਗਏ ਤਾਂ ਗੁਰੂ ਦਾ ਕੰਮ ਹੈ ਪਰਦੇ ਪਾਉਣਾ। ਵੇਖੋ ਚਾਲਾਕ ਬੰਦਾ ਕਦੀ ਵੀ ਆਪਣੀ ਗੱਲ ਦੇ ਥੱਲੇ ਆਉਣ ਨੂੰ ਤਿਆਰ ਨਹੀਂ ਕਿ ਗੁਰੂ ਤਾਂ ਪਰਦੇ ਪਾਉਂਦਾ ਹੈ। ਤੁਸੀਂ ਬਾਣੀ ਵਿਚ ਕਿਹਾ ਹੈ ਕਿ-

*ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥*
*ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥*

(ਅੰਗ ੧੧੧੭)

ਤੁਸੀਂ ਪਾਪੀਆਂ 'ਤੇ ਪਰਦੇ ਪਾਉਣ ਵਾਲੇ ਹੋ। ਅਸੀਂ ਭੁੱਲ ਕੀਤੀ ਤੇ ਤੁਸੀਂ ਪਰਦੇ ਕਿਉਂ ਨਾ ਪਾਏ? ਹਜ਼ੂਰ ਦਾਤਾ ਜੀ ਨੇ ਗੰਭੀਰ ਅਵਸਥਾ ਵਿਚ ਆ ਕੇ ਬਚਨ ਕੀਤਾ। ਕਹਿਣ ਲੱਗੇ- ਸਿੱਖੋ! ਇਹ ਜਨਮ ਅਮੋਲਕ ਹੈ। ਜੇ ਅੱਜ ਮੈਂ ਤੁਹਾਨੂੰ ਨਾ ਰੋਕਦਾ ਤਾਂ ਤੁਸੀਂ ਘਰ ਜਾ ਕੇ ਕਹਿਣਾ ਸੀ ਕਿ ਜੈਸੇ ਅਸੀਂ ਤੈਸਾ ਗੁਰੂ। ਜੇ ਗੁਰੂ ਅੰਦਰੋਂ ਜਾਣਦਾ ਹੁੰਦਾ ਤਾਂ ਸਾਡੇ ਕਰਤਬ ਨੂੰ ਰੋਕ ਕਿਉਂ ਨਾ ਲੈਂਦਾ। ਤੁਹਾਡੀ ਜ਼ਿੰਦਗੀ ਤਬਾਹ ਹੋ ਜਾਣੀ ਸੀ। ਕਹਿਣ ਲੱਗੇ- ਮਹਾਰਾਜ! ਅਸੀਂ ਇੰਨੇ ਰੋਏ, ਇੰਨੇ ਉੱਚੀ ਉੱਚੀ ਸ਼ਬਦ ਪੜ੍ਹੇ। ਉਥੇ ਦਾਤਾ ਜੀ ਨੇ ਫਿਰ ਬਚਨ ਕਿਹਾ ਹੈ- ਜੇ ਤੁਸੀਂ ਕਹੋ ਕਿ ਉੱਚੀ ਉੱਚੀ ਰੋਣ ਨਾਲ ਰੱਬ ਖ਼ੁਸ਼ ਹੋ ਜਾਏਗਾ ਤਾਂ ਕਿਸੇ ਜਵਾਨ ਦੀ ਮੌਤ ਹੋ ਜਾਏ ਤਾਂ ਸਾਰੇ ਪਿੰਡ ਦੀਆਂ ਬੀਬੀਆਂ ਉੱਚੀ ਉੱਚੀ ਸਿਆਪਾ ਕਰਨ ਤੇ ਰੋਣ ਤਾਂ ਕੀ ਰੋਣ ਨਾਲ ਕਦੀ ਮੁਰਦੇ ਉੱਠ ਜਾਂਦੇ ਹਨ? ਜੇ ਅੰਦਰ ਦਾ ਦਰਦ ਨਹੀਂ ਤੇ ਅੱਖਾਂ ਦਾ ਪਾਣੀ ਕੁਝ ਨਹੀਂ ਕਰੇਗਾ। ਮੈਂ ਕਈ ਵਾਰੀ ਬੇਨਤੀ ਕਰਦਾ ਹਾਂ ਕਿ ਪਾਣੀ ਤਾਂ ਤੁਸੀਂ ਦੇਖੋਗੇ ਕਿ ਮਗਰਮੱਛ ਦੀਆਂ ਅੱਖਾਂ ਵਿਚ ਵੀ ਆਉਂਦਾ ਹੈ ਤੇ ਜਦੋਂ ਕਦੇ ਉਹ ਵੱਡੇ ਸ਼ਿਕਾਰ ਨੂੰ ਨਿਗਲ ਜਾਂਦਾ ਹੈ ਤਾਂ ਕੀ ਉਸ ਦੀਆਂ ਅੱਖਾਂ ਦਾ ਪਾਣੀ ਬੈਰਾਗ ਦਾ ਪਾਣੀ ਹੈ? ਚੇਤੇ ਰੱਖੀਂ, ਜੇ ਤੇਰੇ ਰੋਜ਼ ਗਾਉਣ ਨਾਲ ਰੀਝਣਾ ਹੋਵੇ ਤਾਂ ਕਬੂਤਰਾਂ ਵੱਲ, ਪੰਛੀਆਂ ਵੱਲ ਝਾਤੀ ਮਾਰ। ਇਹ ਤਾਂ ਤੇਰੇ ਤੋਂ ਪਹਿਲਾਂ ਉੱਠ ਕੇ ਪੁਕਾਰਦੇ ਹਨ। ਕਹਿਣ ਲੱਗੇ- ਮੈਂਡਕ ਡੱਡੂ ਨਹਾਉਂਦਾ ਹੈ। ਜੰਗਲ ਚੁੱਪ ਕਰਕੇ ਬੈਠੇ ਹਨ। ਰੁੱਖ ਬੋਲਦੇ ਨਹੀਂ, ਬਾਂਦਰ ਵੀ ਸਾਰੀ ਜ਼ਿੰਦਗੀ ਤੁਰਿਆ ਫਿਰਦਾ ਹੈ। ਮਹਾਰਾਜ! ਪਰ ਜਿਹੜਾ ਅਸੀਂ ਇਸ਼ਨਾਨ ਕਰਦੇ ਹਾਂ, ਕੀਰਤਨ ਕਰਦੇ ਹਾਂ, ਨੰਗੇ ਪੈਰ ਤੁਰ ਕੇ ਆਉਂਦੇ ਹਾਂ, ਕੀ ਇਹ

ਪ੍ਰਵਾਨ ਨਹੀਂ ? ਕਹਿਣ ਲੱਗੇ- ਪ੍ਰਵਾਨ ਹੈ, ਪਰ ਚੇਤੇ ਰੱਖੋ ਕਿ ਜੇ ਅੰਦਰ ਪ੍ਰੀਤ ਅਤੇ ਪ੍ਰਤੀਤ ਨਹੀਂ ਤਾਂ ਪ੍ਰਵਾਨ ਨਹੀਂ। ਜੇ ਕਿਸੇ ਦਿਨ ਸਬੱਬ ਬਣਿਆ ਤਾਂ ਪ੍ਰੀਤ ਕਈ ਵਾਰੀ ਇਕੱਲੀ ਤਿੜਕ ਜਾਂਦੀ ਹੈ। ਪ੍ਰਤੀਤ ਨਾਲ ਆ ਜਾਏ ਤਾਂ ਪਿਆਰਿਉ ! ਫਿਰ ਪ੍ਰੀਤ ਦੀ ਤੰਦ ਕਦੀ ਨਹੀਂ ਟੁੱਟਦੀ। ਪ੍ਰਤੀਤ ਹੋਣੀ ਬਹੁਤ ਜ਼ਰੂਰੀ ਹੈ। ਕਹਿਣ ਲੱਗੇ ਕਿ ਪ੍ਰੀਤ ਤੇ ਪ੍ਰਤੀਤ ਤੋਂ ਬਿਨਾਂ ਕਈ ਵਾਰੀ ਪਿਆਰਿਉ ! ਹਰ ਕੀਤਾ ਹੋਇਆ ਕਰਮ, ਕਰਮ ਕਾਂਡ ਬਣ ਜਾਂਦਾ ਹੈ। ਆਪ ਗੁਰੂ ਰਾਮਦਾਸ ਜੀ ਦੇ ਬਚਨ ਪੜ੍ਹਦੇ ਹੋ। ਕੀ ਇਹ ਕਰਮ ਕਾਂਡ ਨਹੀਂ ਬਣ ਜਾਂਦਾ ?

*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ॥*
*ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥*

(ਅੰਗ ੪੫੦)

ਉਹਨਾਂ ਦਾ ਰੋਣਾ ਕੀ ਅਰਥ ਜਿਸਦੇ ਅੰਦਰ ਕਪਟ ਹੈ, ਛੱਲ ਹੈ। ਕਰਮ ਕਾਂਡ ਕਦ ਬਣ ਜਾਂਦਾ ਹੈ? ਕਬੀਰ ਸਾਹਿਬ ਨੇ ਇਕ ਸ਼ਬਦ ਕਿਹਾ ਹੈ। ਕਹਿਣ ਲੱਗੇ-

*ਹ੍ਰਿਦੈ ਕਪਟੁ ਮੁਖਿ ਗਿਆਨੀ॥*

ਇਹ ਹੈ ਕਰਮ। ਅੰਦਰ ਕਪਟ ਹੋਵੇ, ਛੱਲ ਹੋਵੇ, ਜ਼ਬਾਨ ਤੋਂ ਗਿਆਨ ਦੀਆਂ ਗੱਲਾਂ ਕਰੇ-

*ਹ੍ਰਿਦੈ ਕਪਟੁ ਮੁਖਿ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥* (ਅੰਗ ੬੫੬)

ਮਹਾਰਾਜ ! ਇਹਨਾਂ ਇਸ਼ਨਾਨ ਕੀਤਾ ਹੈ ਤਾਂ ਕਹਿਣ ਲੱਗੇ-ਇਹ ਤੂੰਬੜੀ ਲੈ ਲਉ। ਇਸਨੂੰ ਅਠਾਹਠ ਤੀਰਥਾਂ ਵਿਚ ਇਸ਼ਨਾਨ ਕਰਵਾਉ। ਕੀ ਉਸਦੀ ਕੁੜੱਤਣ ਦੂਰ ਹੋ ਜਾਏਗੀ ? ਗੁਰਮੁਖੋ ! ਕੁੜੱਤਣ ਦੂਰ ਕਰਨੀ ਹੈ ਅੰਦਰ ਦੀ ਸੇਵਾ ਨੇ। 'ਮੈਂ' ਨੂੰ ਧੋ ਦੇਵੋ। ਅੰਦਰ ਦੇ ਸਿਮਰਨ ਨੂੰ ਰੱਸ ਵਿਚ ਲੈ ਜਾਵੋ, ਉਹ ਫਿਰ ਕਰਮ ਕਾਂਡ ਨਹੀਂ ਤੇ ਕੇਵਲ ਦਿਖਾਵਾ ਰਹਿ ਜਾਏ ਤਾਂ ਪਿਅਰਿਉ! ਜਿਵੇਂ ਇਸ਼ਨਾਨ ਤਾਂ ਨਿਰਮਲ ਜਲ ਨਾਲ ਕੀਤਾ ਪਰ ਕਾਹਦਾ ਨਿਰਮਲ ਜਲ, ਪਰਤ ਕੇ ਫਿਰ ਮਿੱਟੀ ਆਪਣੇ ਤਨ 'ਤੇ ਪਾ ਲਈ। ਸਾਹਿਬ ਦੇ ਬਚਨ ਅਸੀਂ ਪੜ੍ਹਦੇ ਹਾਂ-

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥*

(ਅੰਗ ੧੪੨੮)

ਇਸ ਅੰਮ੍ਰਿਤ ਬਚਨ ਦੇ ਅਸੀਂ ਅਰਥ ਜ਼ਰੂਰ ਕਰਨੇ ਹਨ। ਜੋ ਹੁਕਮ ਹੈ ਅੱਖਰੀ ਅਰਥ ਹੀ ਮੈਂ ਯਤਨ ਕਰਾਂਗਾ ਕਿਉਂਕਿ ਸੱਚੀ ਸਰਕਾਰ ਦੇ ਪੁਰਬ ਸੰਬੰਧੀ ਵੀ ਅਰਜ਼ ਕਰਨੀ ਹੈ। ਰਹਾਉ ਦੀਆਂ ਤੁੱਕਾਂ ਆਪ ਜੀ ਪਰਤ ਕੇ ਸਰਵਨ ਕਰੋ। ਇਹ ਹੀ ਤੁੱਕਾਂ ਸਾਰੇ ਸ਼ਬਦ ਦਾ ਆਧਾਰ ਹਨ।

*ਸੁਣਿ ਪੰਡਿਤ ਕਰਮਾ ਕਾਰੀ॥*

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਿਤਾ ਕਹਿ ਰਹੇ ਹਨ- ਹੇ ਵਿਦਵਾਨ ਪੰਡਿਤ! ਵੈਸੇ ਪੰਡਿਤ ਦਾ ਅੱਖਰੀ ਅਰਥ ਵਿਦਵਾਨ ਵੀ ਹੈ। ਗੁਰਮਤਿ ਵਿਚ ਪੰਡਿਤ ਸ਼ਬਦ ਨਿੰਦਨੀਯ ਨਹੀਂ। ਹਾਂ, ਜਦੋਂ ਬੰਦਾ ਕੇਵਲ ਬਾਹਰ ਦੀ ਵਿਦਵਤਾ ਪੱਲੇ ਰੱਖੇ, ਅੰਦਰ ਦਾ ਰੱਸ ਨਾ ਰਹੇ ਤਾਂ ਉਸਨੂੰ ਬਾਬਾ ਜੀ ਨੇ ਕਿਹਾ-

*ਰਹਤ ਅਵਰ ਕਛੁ ਅਵਰ ਕਮਾਵਤ॥*
*ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥*

(ਅੰਗ ੨੫੯)

ਪਰ ਪਿਆਰਿਓ! ਜਿਸਦੇ ਅੰਦਰ ਰੱਸ ਹੋਵੇ, ਉਸਨੂੰ ਸਾਹਿਬ ਨੇ ਫ਼ੁਰਮਾਇਆ ਹੈ-

*ਸੋ ਪੰਡਿਤ ਜੋ ਮਨੁ ਪਰਬੋਧੈ॥ ਰਾਮ ਨਾਮੁ ਆਤਮ ਮਹਿ ਸੋਧੈ॥*
*ਰਾਮ ਨਾਮ ਸਾਰੁ ਰਸੁ ਪੀਵੈ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥*

(ਅੰਗ ੨੭੪)

ਸੱਚੇ ਪਾਤਿਸ਼ਾਹ ਕਹਿੰਦੇ ਹਨ- ਧਰਮ ਦੇ ਨਾਮ 'ਤੇ ਕਰਮ ਕਾਂਡ ਕਰਨ ਵਾਲੇ ਪੰਡਿਤ! ਇਹ ਮੇਰੀ ਗੱਲ ਧਿਆਨ ਨਾਲ ਤੂੰ ਸੁਣ।

*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥ ਰਹਾਉ॥*

ਹੇ ਭਾਈ! ਉਹ ਕਰਮ ਕਰ, ਜਿਸ ਦੇ ਕਰਨ ਨਾਲ ਤੈਨੂੰ ਅੰਦਰ ਦਾ ਆਤਮਿਕ ਸੁੱਖ ਮਿਲੇ। ਮਹਾਰਾਜ! ਉਹ ਕਰਮ ਕਿਹੜਾ ਹੈ? ਹੁਣ ਇਥੇ ਸੁ ਦਾ ਅਰਥ ਹੈ ਉਹ- *ਆਤਮ ਤਤੁ ਬੀਚਾਰੀ॥* ਉਹ ਸਭ ਤੋਂ ਉੱਚਾ ਕਰਮ ਹੈ ਕਿ ਆਪਣੇ ਅੰਤਰ ਆਤਮੇ ਨੂੰ ਪੜਚੋਲ। ਆਪਣੇ ਅੰਦਰ ਨੂੰ ਖੋਜ। ਜੇ ਬਾਣੀ ਵਿਚੋਂ ਪੁੱਛੀਏ ਕਿ ਦਾਤਾ ਜੀ! ਸਾਰਿਆਂ ਕਰਮਾਂ ਤੋਂ ਉੱਚਾ ਕਰਮ ਕਿਹੜਾ ਹੈ? ਤਾਂ ਸਤਿਗੁਰ ਮੇਹਰ ਕਰਦੇ ਹਨ। ਕਹਿੰਦੇ ਹਨ-

*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥*

(ਅੰਗ ੭੨੮)

ਸਭ ਤੋਂ ਉੱਚਾ ਕਰਮ ਕੀ ਹੈ-

*ਅਵਰਿ ਕਾਜਿ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*

(ਅੰਗ ੧੨)

ਸਭ ਤੋਂ ਉੱਚਾ ਕਰਮ ਹੈ-

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*

*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*

(ਅੰਗ ੬੪੨)

*ਸੁਣਿ ਪੰਡਿਤ ਕਰਮਾ ਕਾਰੀ॥*

ਕਰਮ ਕਾਂਡ ਕਰਨ ਵਾਲੇ ਵਿਦਵਾਨਾ ! ਸੁਣ ਜ਼ਰਾ ਧਿਆਨ ਨਾਲ ਗੱਲ ਮੇਰੀ-

*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥ ਰਹਾਉ॥*

ਹੇ ਭਾਈ ! ਉਹ ਕਰਮ ਕਰ, ਜਿਸਦੇ ਨਾਲ ਤੇਰੀ ਆਤਮਾ ਨੂੰ ਸੁੱਖ ਮਿਲੇ ਤੇ ਉਹ ਕਰਮ ਹੈ ਆਪਣੇ ਅੰਦਰ ਆਤਮਾ ਨੂੰ ਪੜਚੋਲਣਾ। ਆਤਮ ਤੱਤ ਦੀ ਵਿਚਾਰ ਕਰਨੀ।

*ਸੋਰਠਿ ਮਹਲਾ ੧ ਤਿਤੁਕੀ॥*

ਇਹ ਅੰਮ੍ਰਿਤ ਬਚਨ ਗੁਰੂ ਨਾਨਕ ਸਾਹਿਬ ਗੁਰੂ ਸੱਚੇ ਪਿਤਾ ਜੀ ਨੇ ਆਪਣੀ ਰਸਨਾ ਤੋਂ ਸੋਰਠਿ ਰਾਗ ਵਿਚ ਉਚਾਰਨ ਕੀਤੇ ਹਨ। ਇਸ ਪਵਿੱਤਰ ਬਚਨ ਦੇ ਇਕ ਇਕ ਪਦੇ ਦੀਆਂ ਤਿੰਨ ਤਿੰਨ ਤੁੱਕਾਂ ਹਨ। ਆਪ ਸਿਆਣੇ ਗੁਰਮੁਖ ਬੈਠੇ ਹੋ, ਬਾਣੀ ਪੜ੍ਹਨ ਵਾਲੇ। ਅਸੀਂ ਪੜ੍ਹਦੇ ਹਾਂ ਦੋ ਤੁਕੀ, ਤਿੰਨ ਤੁਕੀ, ਇਸਦਾ ਮਤਲਬ ਹੈ ਕਿ ਪਦਾ ਇਕ ਹੋਵੇਗਾ, ਪਰ ਤੁੱਕਾਂ ਉਸਦੇ ਵਿਚ ਤਿੰਨ ਤਿੰਨ ਆਉਣਗੀਆਂ। ਜੇ ਅਸੀਂ ਸੁਖਮਨੀ ਸਾਹਿਬ ਦਾ ਪਾਠ ਕਰਦੇ ਹਾਂ ਤਾਂ ਹਰ ਇਕ ਅਸਟਪਦੀ ਵਿਚ ਅੱਠ ਪਦੇ ਹਨ, ਅੱਠ ਤੁੱਕਾਂ ਨਹੀਂ। ਇਕ ਇਕ ਪਦੇ ਵਿਚ ਦੱਸ ਦੱਸ ਤੁੱਕਾਂ ਹਨ। ਪਦਾ ਇਕ ਹੈ ਤੇ ਤੁੱਕਾਂ ਦੱਸ ਹਨ। ਇਹ ਜਿਹੜਾ ਸਾਹਿਬ ਨੇ ਬਚਨ ਉਚਾਰਨ ਕੀਤਾ ਹੈ, ਇਸਦੇ ਹਰ ਪਦੇ ਦੀਆਂ ਤਿੰਨ ਤਿੰਨ ਤੁੱਕਾਂ ਹਨ।

*ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥*

ਸਾਹਿਬ ਫ਼ੁਰਮਾਉਂਦੇ ਹਨ- ਹੇ ਭਾਈ ! ਉਮੀਦਾਂ ਤੇ ਇੱਛਾਵਾਂ ਅਤੇ ਮਨ ਦੇ ਫੁਰਨੇ, ਮਨ ਦੀਆਂ ਇੱਛਾਵਾਂ ਦਿਨ ਰਾਤ ਬੰਧਨ ਪਾ ਰਹੇ ਹਨ। ਹੁਣ ਇਥੇ ਪੁੱਛੀਏ ਕਿ ਦਾਤਾ ਜੀ ! ਕਰਮ ਧਰਮ ਦੇ ਨਾਮ 'ਤੇ ਬੰਧਨ ਕਿਉਂ ? ਕਹਿਣ ਲੱਗੇ ਇਸਦਾ ਕਾਰਨ ਹੈ ਕਿ ਇਕ ਇਹ ਤਾਂ ਬੰਧਨ ਪਾ ਰਹੇ ਹਨ, ਕਿਉਂਕਿ

*ਪਾਪ ਕਰਹਿ ਪੰਚਾ ਕੇ ਬਸਿ ਰੇ॥*

ਤੇ ਅਗਲਾ ਕੰਮ ਧਰਮ ਦਾ ਕਰਦਾ ਹੈ-

*ਤੀਰਥਿ ਨਾਇ ਕਹਹਿ ਸਭਿ ਉਤਰੇ॥*

*ਬਹੁਰ ਕਮਾਵਹਿ ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ ਕਾਲੰਕ॥*

(ਅੰਗ ੧੩੪੮)

ਉਹ ਬੰਧਨ ਬੰਨ੍ਹ ਗਏ ਹਨ। ਆਸਾਂ ਮਨਸਾਂ ਜਕੜੀਆਂ ਬੈਠੀਆਂ ਹਨ ਤੇ ਕਰਮ ਧਰਮ ਜਿਹੜੇ ਹਨ, ਉਹ ਸਾਡੇ ਅੰਦਰ ਲਈ ਬੰਧਨ ਬਣੇ ਹੋਏ ਹਨ-

*ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥*

ਪਾਪ ਤੇ ਪੁੰਨ ਕਰਕੇ ਜੋ ਤੂੰ ਕਰਮ ਪਿਆ ਕਰਦਾ ਹੈਂ ਇਸਦੇ ਕਰਕੇ ਸੰਸਾਰ ਪੈਦਾ ਹੁੰਦਾ ਹੈ, ਸੰਸਾਰ ਖ਼ਤਮ ਹੁੰਦਾ ਹੈ। ਸਾਹਿਬ ਕਹਿੰਦੇ ਹਨ ਕਿ ਉਹ ਲੋਕ ਖ਼ੁਆਰ ਹੁੰਦੇ ਹਨ ਜਿਹੜੇ ਪ੍ਰਮਾਤਮਾ ਦੇ ਨਾਮ ਨੂੰ ਵਿਸਾਰ ਦਿੰਦੇ ਹਨ।

*ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ॥ ੧॥*

ਹੇ ਭਾਈ! ਇਹ ਮਾਇਆ ਸੰਸਾਰ ਨੂੰ ਮੋਂਹਦੀ ਹੈ ਤੇ ਚੇਤੇ ਰੱਖ, ਜੇ ਤੂੰ ਕੇਵਲ ਮਾਇਆ ਦੀ ਪ੍ਰਵਿਰਤੀ ਵਿਚ ਰਹਿ ਕੇ ਮਾਇਆ ਵਿਚ ਖਚਤ ਹੋਈ ਜਾਂਦਾ ਹੈਂ ਤਾਂ ਤੇਰਾ ਹਰ ਕਰਮ ਮਾਇਆ ਦੇ ਅਧੀਨ ਹੈ।

*ਸੁਣਿ ਪੰਡਿਤ ਕਰਮਾ ਕਾਰੀ॥*

ਹੇ ਕਰਮ ਕਾਂਡ ਕਰਨ ਵਾਲੇ ਪੰਡਿਤ ਵਿਦਵਾਨ! ਇਕ ਗੱਲ ਨੂੰ ਆਪਣੇ ਮਨ ਵਿਚ ਚੰਗੀ ਤਰ੍ਹਾਂ ਬਿਠਾ ਲੈ, ਪਰ ਪਹਿਲਾਂ ਤੂੰ ਧਿਆਨ ਨਾਲ ਸੁਣ।

*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥ ਰਹਾਉ॥*

ਜਿਸ ਕਰਮ ਨਾਲ ਤੇਰੀ ਆਤਮਾ ਨੂੰ ਅੰਦਰ ਦਾ ਸੁੱਖ ਮਿਲੇ, ਉਹ ਕਰਮ ਕਰ ਤੇ ਉਹ ਕਰਮ ਹੈ ਆਪੇ ਦੀ ਪੜਚੋਲ, ਆਤਮਿਕ ਤਤ ਦੀ ਵੀਚਾਰ ਕਰਨੀ।

*ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ॥*

ਸਤਿਗੁਰੂ ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ ਕਿ ਭਾਈ! ਤੂੰ ਖਲੋ ਕੇ ਉੱਚੀ ਉੱਚੀ ਸ਼ਾਸਤਰ ਵੇਦਾਂ ਦੇ ਵਿਖਿਆਨ ਦਿੰਦਾ ਹੈਂ ਤੇ ਨਾਲ ਇਹ ਵੀ ਕਹੀ ਜਾਂਦਾ ਹੈਂ ਕਿ ਸੰਸਾਰੀ ਲੋਕੋ, ਇਹ ਕੰਮ ਕਰੋ, ਇਹ ਕਰਮ ਕਰੋ। ਇੰਨਾ ਉੱਚੀ ਉੱਚੀ ਵਿਖਿਆਨ ਦੇ ਕੇ ਸੰਸਾਰ ਦੇ ਲੋਕਾਂ ਨੂੰ ਹੀ ਕੇਵਲ ਤੁਸੀਂ ਕਹਿ ਰਹੇ ਹੋ।

*ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲ ਵਿਕਾਰੀ॥*

ਲੋਕਾਂ ਨੂੰ ਤੂੰ ਉਪਦੇਸ਼ ਪਿਆ ਦਿੰਦਾ ਹੈਂ। ਲੋਕ ਸਮਝਦੇ ਹਨ ਕਿ ਤੇਰੇ ਵਖਿਆਨ ਵਿਚ ਰੱਸ ਬੜਾ ਹੈ। ਲੋਕ ਸਮਝਦੇ ਹਨ ਕਿ ਤੇਰੇ ਉੱਚੇ ਉੱਚੇ ਵਿਚਾਰ ਵਿਚ ਦਮ ਬੜਾ ਹੈ, ਪਰ ਪਿਆਰਿਆ! ਇਸ ਪਾਖੰਡ ਦੇ ਨਾਲ ਅੰਦਰ ਦੀ ਮੈਲ ਨਹੀਂ ਉਤਰਨੀ, ਤੇਰੇ ਅੰਦਰ ਨੇ ਪਵਿੱਤਰ ਨਹੀਂ ਹੋਣਾ। ਇਸ ਪਾਖੰਡ ਦੇ ਨਾਲ ਤੇਰਾ ਅੰਦਰ ਮੈਲਾ ਜ਼ਰੂਰ ਹੋਵੇਗਾ।

*ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ॥ ੨॥*

ਤੇਰੇ ਕਰਮ ਕਾਂਡ ਇਸ ਤਰ੍ਹਾਂ ਹਨ ਕਿ ਜਿਵੇਂ ਇਕ ਮਕੜੀ ਆਪਣੇ ਮੂੰਹ ਵਿਚੋਂ ਆਪ ਹੀ ਜਾਲ ਬੁੰਨਦੀ ਹੈ ਤੇ ਆਪ ਹੀ ਆਪਣੇ ਬੁੰਨੇ ਹੋਏ ਜਾਲ ਵਿਚ ਪੁੱਠਿਆਂ ਲਟਕ ਕੇ ਆਪਣੇ ਜੀਵਨ ਦਾ ਅੰਤ ਕਰਦੀ ਹੈ।

*ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਰੀ॥*

ਸੰਸਾਰ ਵਿਚ ਬਹੁਤ ਲੋਕ ਐਸੇ ਹਨ ਜਿਹੜੇ ਦੁਰਮਤਿ ਦੇ ਵਿਚ ਖ਼ੁਆਰ ਹੁੰਦੇ ਹਨ। ਦੁਰਮਤਿ ਦੇ ਵਿਚ ਜਿਹੜੇ ਦਿਨ ਰਾਤ ਖਚਤ ਰਹਿੰਦੇ ਹਨ, ਨਾਮ ਨੂੰ ਵਿਸਾਰ ਕੇ ਉਹਨਾਂ ਦੇ ਅੰਦਰ ਦੀ ਸ਼ਾਂਤੀ, ਉਹਨਾਂ ਦੇ ਅੰਦਰ ਦਾ ਸੁੱਖ ਨਸ਼ਟ ਹੋਇਆ ਹੈ।

*ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮ ਨ ਜਾਈ॥*

ਹੇ ਭਾਈ ! ਸਤਿਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਤੇ ਯਾਦ ਰੱਖ ਨਾਮ ਤੋਂ ਬਿਨਾਂ ਅੰਦਰ ਦੀ ਭਟਕਣਾ ਦੂਰ ਨਹੀਂ ਹੁੰਦੀ। ਸਤਿਗੁਰੂ ਹੀ ਦਾਤਾ ਹੈ ਜੋ ਨਾਮ ਦ੍ਰਿੜ੍ਹ ਕਰਵਾਉਂਦਾ ਹੈ ਤੇ ਜੇ ਤੂੰ ਕਹੇਂ ਮੈ ਨਾਮ ਤੋਂ ਬਿਨਾਂ ਅੰਦਰ ਦੇ ਭਰਮ ਦੇ ਸ਼ੋਰ ਕੱਟ ਲਵਾਂਗਾ ਤਾਂ ਨਾਮ ਤੋਂ ਬਿਨਾਂ ਭਰਮ ਨਹੀਂ ਮੁਕਦਾ।

*ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ॥ ੩॥*

ਜਿਹੜਾ ਸਤਿਗੁਰੂ ਦੇ ਸਨਮੁਖ ਹੋ ਕੇ ਗੁਰੂ ਨੂੰ ਸੇਵੇਗਾ, ਉਸਨੂੰ ਆਤਮਿਕ ਸੁੱਖ ਮਿਲੇਗਾ। ਉਹ ਹੀ ਆਪਣੇ ਜੀਵਨ ਵਿਚ ਅੰਦਰ ਦੇ ਆਨੰਦ ਨੂੰ ਮਾਣੇਗਾ।

*ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ॥*

ਸਤਿਗੁਰੂ ਦੀ ਕ੍ਰਿਪਾ ਨਾਲ ਉਸਦੇ ਅੰਦਰ ਸਦੀਵੀ ਰਹਿਣ ਵਾਲਾ ਆਤਮਿਕ ਸੁੱਖ ਟਿੱਕ ਜਾਵੇਗਾ। ਉਸਦਾ ਅੰਦਰ ਨਿਰਮਲ ਹੋ ਜਾਵੇਗਾ ਤੇ ਨਿਰਮਲ ਹਿਰਦੇ ਸੱਚ ਵਿਚ ਸਮਾਏ ਰਹਿੰਦੇ ਹਨ।

*ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ॥*

ਜਿਹੜੇ ਗੁਰੂ ਨੂੰ ਸੇਂਵਦੇ ਹਨ, ਉਹਨਾਂ ਨੂੰ ਅੰਦਰ ਦੀ ਸੋਝੀ ਪੈਂਦੀ ਹੈ। ਸਤਿਗੁਰੂ ਤੋਂ ਬਿਨਾਂ ਮਾਲਕ ਦੇ ਘਰ ਦਾ ਰਾਹ ਨਹੀਂ ਦਿਸਦਾ।

*ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ॥ ੪॥*

ਜਿਸ ਬੰਦੇ ਦੇ ਅੰਦਰ ਲਾਲਚ ਹੈ, ਉਹ ਜਿਤਨੇ ਮਰਜ਼ੀ ਧਰਮ ਦੇ ਕਰਮ ਕਾਂਡ ਕਰੀ ਜਾਏ, ਉਸ ਦੇ ਅੰਦਰ ਸਚਾਈ ਨਹੀਂ। ਝੂਠ ਬੋਲ-ਬੋਲ ਕੇ ਦਿਨ ਰਾਤ ਮਾਇਆ ਦੀ ਜ਼ਹਿਰ ਉਹ ਖਾਈ ਜਾ ਰਿਹਾ ਹੈ। ਝੂਠ ਬੋਲਦਾ ਹੈ ਤੇ ਅੰਦਰ ਲਾਲਚ ਹੈ। ਚੇਤੇ ਰੱਖੋ ਗੁਰਮੁਖੋ! ਲਾਲਚੀ ਬੰਦਾ ਚਾਹੇ ਉਹ ਵਿਦਵਤਾ ਵਿਚ ਹੋਵੇ, ਸੰਸਾਰ ਦੀ ਕਿਸੇ ਪਦਵੀ ਵਿਚ ਹੋਵੇ, ਪਰ ਲਾਲਚੀ ਬੰਦਾ ਕਦੀ ਵੀ ਕਿਸੇ ਰਿਸ਼ਤੇ ਦੀ ਕਦਰ ਨਹੀਂ ਜਾਣਦਾ। ਉਸਦੇ ਲਈ ਸਭ ਤੋਂ ਪਹਿਲਾਂ ਆਪਣੇ ਅੰਦਰ ਦਾ ਸੁਆਰਥ ਹੈ। ਧੰਨ ਗੁਰੂ ਅਰਜਨ ਸਾਹਿਬ ਨੇ ਬਚਨ ਕੀਤਾ ਹੈ-

*ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥*
*ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ॥*

*ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ॥*

(ਅੰਗ ੧੩੫੮)

ਜਿਹੜਾ ਬੰਦਾ ਲਾਲਚੀ ਹੈ। ਨਾ ਮਿੱਤਰ ਦੀ, ਨਾ ਰਿਸ਼ਤੇਦਾਰ ਦੀ, ਨਾ ਸੱਕੇ ਭਰਾ ਦੀ ਪ੍ਰਵਾਹ ਕਰਦਾ ਹੈ। ਇਹ ਗੱਲਾਂ ਤਾਂ ਬਾਅਦ ਦੀਆਂ ਹਨ, ਲਾਲਚੀ ਬੰਦਾ ਤਾਂ ਜਨਮ ਦੇਣ ਵਾਲੇ ਮਾਂ ਬਾਪ ਦੀ ਵੀ ਪ੍ਰਵਾਹ ਨਹੀਂ ਕਰਦਾ। ਸਾਹਿਬ ਕਹਿੰਦੇ ਹਨ ਕਿ-ਅੰਦਰ ਲਾਲਚ ਹੈ ਤੇ ਕੂੜ ਬੋਲ ਬੋਲ ਕੇ ਖਾ ਰਿਹਾ ਹੈ।

*ਜਿਸ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ॥ ੪॥*

*ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ॥*

ਹੇ ਵਿਦਵਾਨ ਪੰਡਿਤ ! ਦਹੀਂ ਨੂੰ ਕੋਈ ਰਿੜਕੇ ਤਾਂ ਵਿਚੋਂ ਮੱਖਣ ਨਿਕਲੇਗਾ। ਕਦੀ ਵੀ ਦਹੀਂ ਨੂੰ ਰਿੜਕੇ ਤਾਂ ਉਸਦੇ ਵਿਚੋਂ ਤੱਤ ਦੀ ਪ੍ਰਾਪਤੀ ਜ਼ਰੂਰ ਹੋਵੇਗੀ।

*ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ॥*

ਜੇ ਕੋਈ ਪਾਣੀ ਨੂੰ ਰਿੜਕਣ ਦਾ ਯਤਨ ਕਰੇ ਤਾਂ ਪਿਆਰਿਉ! ਪਾਣੀ ਨੂੰ ਰਿੜਕ ਕੇ ਕਦੀ ਕਿਸੇ ਨੂੰ ਤੱਤ ਦੀ ਪ੍ਰਾਪਤੀ ਨਹੀਂ ਹੋਈ। ਪਾਣੀ ਰਿੜਕਣ ਵਾਲੇ ਥੱਕ ਜਾਂਦੇ ਹਨ, ਪਾਣੀ ਰਿੜਕਣ ਵਾਲੇ ਕਈ ਵਾਰੀ ਹੰਭ ਜਾਂਦੇ ਹਨ, ਪਰ ਪਾਣੀ ਵਿਚੋਂ ਮਧਾਣੀ ਕੱਢਣ ਤੇ ਫਿਰ ਪਾਣੀ ਦਾ ਪਾਣੀ ਹੈ। ਇਸਦਾ ਭਾਵ ਕੀ ਹੈ ? ਕਹਿੰਦੇ ਹਨ ਜੇ ਤੂੰ ਨਾਮ ਵਾਲੀ ਸਾਧਨਾ ਕਰੇਂ ਤਾਂ ਹੈ ਉਹ ਵੀ ਕਮਾਈ। ਜੇ ਤੂੰ ਚਰਨਾਂ ਨਾਲ ਤੁਰ ਕੇ ਗੁਰੂ ਦੇ ਦਰ 'ਤੇ ਆਇਉਂ, ਬਾਣੀ ਪੜ੍ਹੀ, ਸਿਮਰਨ ਕੀਤਾ, ਸੰਗਤ ਵਿਚ ਬੈਠਾ ਹੈਂ, ਹੈ ਉਹ ਵੀ ਘਾਲਣਾ ਤੇ ਜੇ ਪਿਆਰਿਆ! ਕੇਵਲ ਬਾਹਰ ਦੇ ਕਰਮ ਕਾਂਡ ਕਰਦਾ ਰਹਿਉਂ, ਤੀਰਥ ਰਟਨ ਕੀਤਾ, ਮੈਂ ਏਨਾ ਦਾਨ ਕੀਤਾ ਤਾਂ ਮੱਖਣ ਰਿੜਕਣ ਵਾਲਾ ਵੀ ਮਧਾਣੀ ਨਾਲ ਘਾਲਣਾ ਘਾਲਦਾ ਹੈ। ਦੁੱਧ ਰਿੜਕਣ ਵਾਲਾ ਮੱਖਣ ਦੀ ਪ੍ਰਾਪਤੀ ਲਈ ਘਾਲਣਾ ਘਾਲਦਾ ਹੈ। ਪਾਣੀ ਰਿੜਕਣ ਵਾਲਾ ਵੀ ਮਿਹਨਤ ਕਰਦਾ ਹੈ, ਪਰ ਮੱਖਣ ਵਾਲੇ ਦੇ ਪੱਲੇ ਕੁਝ ਪੈ ਜਾਂਦਾ ਹੈ ਪਰ ਪਾਣੀ ਵਾਲੇ ਦੀ ਕੀਤੀ ਹੋਈ ਘਾਲਣਾ ਅਜਾਈਂ ਚਲੀ ਜਾਂਦੀ ਹੈ। ਕਰਮ ਕਾਂਡ ਮੰਨ ਲਉ। ਜਿਵੇਂ ਇਕ ਫੋਕੇ ਕਰਮ ਕਾਂਡ ਪਾਣੀ ਨੂੰ ਰਿੜਕਣਾ- ਇਸ ਵਿਚੋਂ ਤੱਤ ਦੀ ਪ੍ਰਾਪਤੀ ਨਹੀਂ।

*ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥ ੫॥*

ਸਾਹਿਬ ਕਹਿੰਦੇ ਹਨ ਕਿ ਗੁਰੂ ਹੀ ਅੰਦਰ ਦੇ ਭਰਮ ਨੂੰ ਦੂਰ ਕਰਦੇ ਹਨ। ਗੁਰੂ ਤੋਂ ਬਿਨਾਂ ਭਰਮ ਦੇ ਵਿਚ ਖ਼ੁਆਰੀ ਹੈ। ਜੇ ਸਤਿਗੁਰੂ ਨਹੀਂ ਤਾਂ ਬੰਦਾ ਭਟਕਦਾ ਹੈ, ਪਰ ਦੇਖ ਉਹ ਨਾ ਭੁੱਲਿਆ ਜਾਣ ਵਾਲਾ ਪ੍ਰਕਾਸ਼ ਰੂਪ ਪ੍ਰਮਾਤਮਾ ਘਟਿ ਘਟਿ ਦੇ ਵਿਚ ਸਮਾਇਆ ਹੋਇਆ ਹੈ।

*ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ॥*

ਸੰਸਾਰ ਇਕ ਹੈ ਜਿਵੇਂ ਕੱਚੇ ਧਾਗੇ ਨਾਲ ਬੱਝਾ ਹੋਵੇ। ਹੁਣ ਕੋਈ ਕੱਚਾ ਸੂਤ ਲੈ ਕੇ ਉਸਨੂੰ

ਚਾਰ ਚੁਫੇਰੇ ਲਪੇਟੀ ਜਾਏ। ਸਾਹਿਬ ਕਹਿੰਦੇ ਹਨ ਕਿ ਸੰਸਾਰ ਤਾਂ ਕੱਚੇ ਧਾਗੇ ਦੀ ਤਰ੍ਹਾਂ ਹੈ, ਪਰ ਚੇਤੇ ਰੱਖੀਂ ਇਹ ਕੱਚਾ ਧਾਗਾ ਤੈਨੂੰ ਚਮੜਿਆ ਹੋਇਆ ਹੈ। ਤੈਨੂੰ ਲਿਪਟਿਆ ਹੋਇਆ ਹੈ। ਮੋਹ ਦੀਆਂ ਤੰਦਾਂ ਦਿਨ ਰਾਤ ਤੇਰੇ ਅੰਦਰ ਵੱਧ ਰਹੀਆਂ ਹਨ।

*ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ॥*

ਉਹ ਮੋਹ ਦੀਆਂ ਤੰਦਾਂ ਗੁਰੂ ਤੋਂ ਬਿਨਾਂ ਨਹੀਂ ਟੁੱਟ ਸਕਦੀਆਂ। ਜਿਤਨੇ ਮਰਜ਼ੀ ਬਾਹਰ ਦੇ ਵਿਖਾਵੇ ਦੇ ਕਰਮ ਕਰ। ਭੇਖ ਦੇ ਕਰਮਾਂ ਨਾਲ ਇਹ ਗੰਢ ਨਹੀਂ ਟੁੱਟਦੀ। ਹਾਂ, ਇਹ ਮੋਹ ਦੀਆਂ ਗੰਢਾਂ ਟੁੱਟਦੀਆਂ ਹਨ ਜੇ ਗੁਰੂ ਕਿਸੇ ਦੇ ਅੰਦਰ ਪ੍ਰੇਮ ਦੀ ਦਾਤ ਬਖ਼ਸ਼ ਦੇਵੇ। ਅਰਾਧਣ ਨਾਲ, ਸਿਮਰਨ ਨਾਲ ਇਹ ਗੰਢਾਂ ਟੁੱਟਦੀਆਂ ਹਨ। ਗੁਰੂ ਤੋਂ ਬਿਨਾਂ ਪਿਆਰਿਉ ! ਮੋਹ ਦੀਆਂ ਤੰਦਾਂ ਨੂੰ ਕੋਈ ਵੀ ਨਹੀਂ ਤੋੜ ਸਕਦਾ।

*ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ॥ ੬॥*

ਹੇ ਭਾਈ! ਇਹ ਸੰਸਾਰ ਭਰਮ ਵਿਚ ਭੁਲਿਆ ਭਟਕ ਰਿਹਾ ਹੈ। ਇਸ ਸੰਬੰਧੀ ਆਪਾਂ ਕਿਸੇ ਨੂੰ ਕੀ ਕਹਿਣਾ ਹੈ।

*ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ॥*

ਸਮਰੱਥ ਗੁਰੂ ਜੀ ਮਿਲੇ ਤਾਂ ਅੰਦਰ ਨਿਰਮਲ ਭਉ ਆਇਆ। ਜਦੋਂ ਕੋਈ ਨਿਰਮਲ ਭਉ ਦੇ ਵਿਚ ਜਿਊਂਦੇ ਜੀਅ ਆਪਣੇ ਆਪ ਨੂੰ ਮਾਰ ਲੈਂਦਾ ਹੈ ਤਾਂ–

*ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ॥*

ਕੀਤੇ ਹੋਏ ਇਸ਼ਨਾਨ, ਕੀਤੇ ਹੋਏ ਦਾਨ, ਕੀਤੀਆਂ ਹੋਈਆਂ ਚੰਗਿਆਈਆਂ ਵਾਲੇ ਕਰਮ ਸਭ ਤੋਂ ਇਹ ਵਿਸ਼ੇਸ਼ ਹੈ ਪ੍ਰਮਾਤਮਾ ਦਾ ਨਾਮ, ਕਿਉਂਕਿ ਇਸ ਨਾਮ ਕਰਕੇ ਰੱਬ ਦੀ ਦਰਗਾਹ ਵਿਚ ਬੰਦਾ ਛੁੱਟ ਜਾਂਦਾ ਹੈ। ਸਤਿਗੁਰੂ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਗੁਰੂ ਅਰਜਨ ਦੇਵ ਜੀ ਦੇ। ਕੋਈ ਇਨਸਾਨ ਧਰਤੀ ਤੋਂ ਜਾਏ ਤਾਂ ਜੇ ਉਹ ਜਾ ਕੇ ਕਹੇ ਕਿ ਮੈ ਇੰਨੇ ਕੰਮ ਕੀਤੇ । ਮੈਂ ਇੰਨੇ ਸ਼ੁੱਭ ਕਰਮ ਕੀਤੇ। ਮੇਰਾ ਇੰਨਾ ਪਸਾਰਾ ਸੀ, ਇੰਨੇ ਲੋਕ ਮੇਰੇ ਸਾਥੀ ਸਨ ਤੇ ਸਤਿਗੁਰੂ ਕਹਿੰਦੇ ਹਨ ਕਿ ਜਮਦੂਤ ਇਕੋ ਗੱਲ ਕਹਿੰਦਾ ਹੈ ਕਿ ਮੈਨੂੰ ਇਹ ਗੱਲ ਦੱਸ ਕਿ ਤੇਰੇ ਪੱਲੇ ਨਾਮ ਕਿੰਨਾ ਕੁ ਹੈ ?

*ਅਵਰ ਕਰਤੂਤਿ ਸਗਲੀ ਜਮੁ ਡਾਨੈ॥*
*ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥*

(ਅੰਗ ੨੬੬)

ਦੱਸ ਤੇਰੇ ਕੋਲ ਨਾਮ ਕਿਤਨਾ ਕੁ ਹੈ ? ਤੇ ਚੇਤੇ ਰੱਖੋ, ਗੰਗਾ ਦਾ ਕਿਨਾਰਾ ਸੀ ਤੇ ਅੰਮ੍ਰਿਤ ਵੇਲਾ ਹੈ। ਅੱਜ ਸੁਆਮੀ ਰਾਮਾਨੰਦ ਆਪਣੇ ਨੇਮ ਅਨੁਸਾਰ ਤੁਰੇ ਆਉਂਦੇ ਹਨ ਤੇ ਜਦੋਂ ਘਾਟ ਦੇ ਕਿਨਾਰੇ 'ਤੇ ਪਹੁੰਚੇ ਤਾਂ ਅਚਨਚੇਤ ਇਕ ਆਦਮ ਸਰੀਰ ਦੇ ਨਾਲ ਉਹਨਾਂ ਦੇ ਪੈਰ, ਉਹਨਾਂ

ਦੇ ਚਰਨ ਸਪਰਸ਼ ਕੀਤੇ। ਜਦੋਂ ਉਹਨਾਂ ਦੇ ਚਰਨ ਉਸ ਮਨੁੱਖ ਦੇ ਪਵਿੱਤਰ ਮਸਤਕ ਨੂੰ ਸਪਸ਼ਟ ਕੀਤੇ ਤਾਂ ਰਾਮਾ ਨੰਦ ਜੀ ਨੇ ਇਹ ਨਹੀਂ ਸੀ ਕਿਹਾ ਕਿ ਉੱਠ ਗੰਗਾ ਦੇ ਕਿਨਾਰੇ 'ਤੇ ਲੇਟਿਆ ਪਿਆ ਹੈਂ, ਉੱਠ ਕੇ ਟੁਬੀਆਂ ਮਾਰ। ਕਹਿਣ ਲੱਗੇ-ਉੱਠ ਰਾਮ ਕੇ ਰਾਮ ਬੋਲ। ਇਹ ਸੌਣ ਦਾ ਵੇਲਾ ਨਹੀਂ। ਰੱਬ ਜੱਪਿਆ ਕਰ। ਨਾਮ ਕਿਤਨਾ ਕੁ ਉੱਚਾ ਹੈ, ਹਜ਼ੂਰ ਦੇ ਇਸ ਪ੍ਰਸੰਗ ਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਕਿਹਾ ਹੈ ਕਿ ਉੱਠ ਕੇ ਰਾਮ ਜੱਪਿਆ ਕਰ। ਇਸ ਤੋਂ ਵੱਡਾ ਕੋਈ ਕੰਮ ਨਹੀਂ। ਜੇ ਗੁਰੂ ਅਰਜਨ ਸਾਹਿਬ ਜੀ ਨੂੰ ਪੁੱਛੀਏ ਤਾਂ ਉਹ ਤਾਂ ਰੋਜ਼ ਕਹਿੰਦੇ ਹਨ-

*ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥*

(ਅੰਗ ੨੬੫)

ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ-ਦਾਨ ਪੁੰਨ ਚੰਗਿਆਈਆਂ-ਰੱਬ ਦੀ ਦਰਗਾਹ ਵਿਚ ਜੇ ਕਿਸੇ ਨੂੰ ਵਿਸ਼ੇਸ਼ ਥਾਂ ਮਿਲਦੀ ਹੈ ਤਾਂ ਕੇਵਲ ਨਾਮ ਜੱਪਣ ਵਾਲੇ ਨੂੰ।

*ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ॥ ੭॥*

ਸਤਿਗੁਰੂ! ਇਹ ਮਨ ਨਾਮ ਵਿਚ ਨਹੀ ਲੱਗਦਾ ਕਿਵੇਂ ਕਰੀਏ? ਫਿਰ ਨਾਲ ਕਹਿਣ ਲੱਗੇ ਕਿ ਹਾਥੀ ਕੋਲ ਸ਼ਕਤੀ ਬੜੀ ਹੈ। ਇਸ ਧਰਤੀ ਉਤੇ ਸਭ ਤੋਂ ਸਥੂਲ ਜੇ ਕੋਈ ਜਾਨਵਰ ਹੈ ਤਾਂ ਉਹ ਹਾਥੀ ਹੈ। ਬਾਬਾ ਜੀ ਨੇ ਤਾਂ ਬਾਣੀ ਵਿਚ ਵੀ ਕਹਿ ਦਿੱਤਾ ਹੈ-

*ਚੀਟੀ ਤੇ ਕੁੰਚਰ ਅਸਥੂਲਾ॥*

ਕੁੰਚਰ ਅਸਥੂਲਾ ਹੈ, ਅਸਥੂਲ ਹੈ, ਸਭ ਤੋਂ ਵੱਡਾ ਹੈ। ਹਜ਼ੂਰ ਕਹਿੰਦੇ ਹਨ ਇੰਨਾ ਸ਼ਕਤੀ- ਸ਼ਾਲੀ ਉਹ ਜੀਵ, ਉਹ ਜਾਨਵਰ ਹੈ ਕਿ ਜੇਕਰ ਉਸਦੇ ਸਾਹਮਣੇ ਰੁੱਖ ਆ ਜਾਏ ਤਾਂ ਉਹ ਸੁੰਡ ਨਾਲ ਲਪੇਟ ਕੇ ਪੁੱਟ ਸਕਦਾ ਹੈ। ਦੀਵਾਰਾਂ ਤੋੜ ਸਕਦਾ ਹੈ। ਲੋਕਾਂ ਨੂੰ ਆਪਣੇ ਪੈਰਾਂ ਨਾਲ ਲਤਾੜ ਸਕਦਾ ਹੈ, ਪਰ ਪਿਆਰਿਆ! ਜੇ ਸ਼ਕਤੀਸ਼ਾਲੀ ਹਾਥੀ ਉੱਪਰ ਕਿਤੇ ਮਹਾਵਤ ਬੈਠਾ ਹੋਵੇ ਤਾਂ ਮਹਾਵਤ ਦੇ ਹੱਥ ਵਿਚ ਹੋਵੇ ਕੁੰਡਾ ਤਾਂ ਫਿਰ ਉਸਦੀ ਆਪਣੀ ਮਰਜ਼ੀ ਨਹੀਂ ਚੱਲਦੀ। ਫਿਰ ਉਹ ਕੁੰਡੇ ਦੇ ਇਸ਼ਾਰੇ 'ਤੇ ਚੱਲਦਾ ਹੈ। ਮਨ ਵਿਚ ਸ਼ਕਤੀ ਬੜੀ ਹੈ। ਜੇ ਨਹੀਂ ਮੰਨਦਾ ਅਤੇ ਪਿਆਰਿਆ ! ਆਪਣੇ ਮਨ ਉੱਤੇ ਗੁਰੂ ਨੂੰ ਬਿਠਾ। ਸਤਿਗੁਰੂ ਦੇ ਹੱਥ ਵਿਚ ਸ਼ਬਦ ਦਾ ਅੰਕਸ ਹੈ ਤੇ ਜਿਸਦੇ ਮਨ ਉੱਤੇ ਗੁਰੂ ਸ਼ਬਦ ਦਾ ਕੁੰਡਾ ਲਾ ਦੇਵੇਗਾ, ਉਹ ਮਨ ਫਿਰ ਕਦੀ ਉਜਾੜ ਨੂੰ ਨਹੀਂ ਜਾਏਗਾ। ਉਹ ਕਦੀ ਭਟਕੇਗਾ ਨਹੀਂ। ਉਹ ਫਿਰ ਗੁਰੂ ਦੇ ਦੱਸੇ ਮਾਰਗ 'ਤੇ ਚੱਲੇਗਾ।

*ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥*

ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਹੇ ਭਾਈ! ਇਹ ਜਿਹੜਾ ਸਾਡਾ ਤਨ ਹੈ, ਇਹ ਇਕ ਹੱਡੀ ਹੈ। ਉਸ ਸ਼ਾਹ ਨੇ ਬਣਾਈ ਹੈ ਤੇ ਇਸ ਹੱਡੀ ਵਿਚ ਸੱਚ ਨਾਮ ਦੀ ਵਸਤ ਪਾਈ ਹੈ।

*ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥*

ਸੱਚਮੁੱਚ ਅੰਦਰ ਦੇ ਵਖਰੁ ਨੂੰ ਉਹ ਵਾਪਾਰੀ ਹੀ ਵਿਹਾਜੇਗਾ, ਜਿਹੜਾ ਗੁਰੂ ਦੇ ਸ਼ਬਦ ਦੀ ਵਿਚਾਰ ਕਰੇਗਾ। ਵੈਸੇ ਤਾਂ ਸਤਿਗੁਰੂ ਨੇ ਬਚਨ ਕੀਤਾ ਹੈ ਕਿ ਇਹ ਸਾਰਾ ਸੰਸਾਰ ਹੀ ਬਾਜ਼ਾਰ ਹੈ। ਤਨ ਵੀ ਬਾਜ਼ਾਰ ਹੈ। ਸੰਸਾਰ ਵੀ ਬਾਜ਼ਾਰ ਹੈ। ਪਿਆਰਿਉ ! ਬਾਜ਼ਾਰ ਵਿਚ ਕੇਵਲ ਵਸਤ ਖ਼ਰੀਦੀ ਜਾਂਦੀ ਹੈ। ਬਾਜ਼ਾਰ ਵਿਚ ਰਿਹਾ ਨਹੀਂ ਜਾਂਦਾ। ਦੁਕਾਨਾਂ ਕੇਵਲ ਸੌਦੇ ਕਰਨ ਵਾਸਤੇ ਹਨ। ਵਸਤੂਆਂ ਵੇਚਣ ਤੇ ਖ਼ਰੀਦਣ ਲਈ ਹਨ। ਦੁਕਾਨਾਂ ਰਹਿਣ ਵਾਸਤੇ ਨਹੀਂ। ਉਥੋਂ ਕਮਾਈ ਹੋਣ ਕਰਕੇ ਰਹਿਣ ਬਸੇਰੇ ਬਣਦੇ ਹਨ। ਮਨਾ ! ਚੇਤੇ ਰੱਖੀਂ ਇਹ ਬਾਜ਼ਾਰ ਹੈ। ਜਿਹੜਾ ਬਾਜ਼ਾਰ ਵਿਚ ਆਇਆ ਹੈ, ਉਸਨੇ ਇਕ ਦਿਨ ਜਾਣਾ ਜ਼ਰੂਰ ਹੈ। ਪਰ ਕੰਮ ਕਰ, ਬਾਜ਼ਾਰ ਵਿਚ ਰਹਿਣ ਦੀ ਥਾਂ ਬਾਜ਼ਾਰ ਵਿਚੋਂ ਕਮਾ ਤੇ ਤੇਰੇ ਕਮਾਈ ਦੇ ਨਾਲ ਤੇਰੀ ਰੱਬ ਦੇ ਘਰ ਵੀ ਥਾਂ ਬਣ ਜਾਏ। ਬਾਜ਼ਾਰ ਵਿਚ ਕਮਾਇਆ ਜਾਂਦਾ ਹੈ, ਬਾਜ਼ਾਰ ਵਿਚ ਰਿਹਾ ਨਹੀਂ ਜਾਂਦਾ। ਬਾਜ਼ਾਰ ਵਿਚ ਹਰ ਕੋਈ ਵਾਪਾਰ ਕਰਨ ਵਾਸਤੇ ਆਉਂਦੇ ਹਨ ਤੇ ਜਿਹੜੇ ਬਾਜ਼ਾਰ ਵਿਚ ਮੰਜੀਆਂ ਡਾਹ ਕੇ ਬੈਠ ਜਾਣ, ਉਹ ਖ਼ੁਆਰ ਹੁੰਦੇ ਹਨ। ਸੰਸਾਰ ਤਾਂ ਇਕ ਬਾਜ਼ਾਰ ਹੈ। ਫਿਰ ਬਾਬਾ ਜੀ ਕਹਿਣ ਲਗੇ-

*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥*

(ਅੰਗ ੧੩)

ਹੈ ਇਹ ਸ਼ਰਾਬ ਦੀ ਹੱਟੀ ਪਰ ਜੇ ਕੋਈ ਇਸ ਹੱਟੀ ਵਿਚੋਂ ਨਾਮ ਦਾ ਵਣਜ ਵਾਪਾਰ ਕਰੇ ਤਾਂ-

*ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥ ੮॥*

ਧੰਨ ਗੁਰੂ ਨਾਨਕ ਸਾਹਿਬ ਨੇ ਸਾਰੇ ਬਚਨ ਕਹਿ ਕੇ ਅੰਤ ਵਿਚ ਮੇਹਰ ਕੀਤੀ ਹੈ। ਕਹਿਣ ਲੱਗੇ ਕਿ ਉਹ ਵਾਪਾਰੀ ਧੰਨ ਹੈ ਜਿਹੜਾ ਸਰੀਰ ਦੀ ਹਸਤੀ ਲੈ ਕੇ ਨਾਮ ਦਾ ਸੌਦਾ ਕਰੀ ਜਾਂਦਾ ਹੈ। ਪਿਆਰਿਉ! ਸੌਦੇ ਤਾਂ ਆਪਾਂ ਸਾਰੇ ਕਰਦੇ ਹਾਂ। ਥੋੜਾ ਜਿਹਾ ਸਮਾਂ ਅੱਜ ਲੈਣਾ ਹੈ ਧੰਨ ਗੁਰੂ ਰਾਮਦਾਸ ਪਿਤਾ ਜੀ ਦੇ ਪਵਿੱਤਰ ਪੁਰਬ ਦੇ ਸੰਬੰਧੀ। ਵਾਪਾਰ ਅਸੀਂ ਸਾਰੇ ਕਰਦੇ ਹਾਂ ਤੇ ਪੂੰਜੀ ਵੀ ਸਾਰੇ ਖ਼ਰਚਦੇ ਹਾਂ, ਪੰਤੂ ਲਾਭ ਕੋਈ ਕੋਈ ਲੈ ਕੇ ਜਾਂਦਾ ਹੈ। ਸੁਆਸਾਂ ਦੀ ਪੂੰਜੀ ਵਿਕਾਰੀ ਵੀ ਖ਼ਰਚਦਾ ਹੈ ਤੇ ਨਾਮ ਜੱਪਣ ਵਾਲਾ ਵੀ ਖ਼ਰਚਦਾ ਹੈ। ਵਿਕਾਰੀ ਦੀ ਖ਼ਰਚੀ ਹੋਈ ਪੂੰਜੀ ਕੇਵਲ ਖ਼ੁਆਰੀ ਕਰਕੇ ਜਾਂਦੀ ਹੈ ਤੇ ਜੱਪਣ ਵਾਲੇ ਦੀ ਖ਼ਰਚੀ ਹੋਈ ਪੂੰਜੀ ਉਸਦੇ ਜੀਵਨ ਦਾ ਸਹਾਰਾ ਬਣ ਜਾਂਦੀ ਹੈ। ਕੋਈ ਐਸਾ ਨਹੀਂ ਜਿਹੜਾ ਪੂੰਜੀ ਖ਼ਰਚਦਾ ਨਹੀਂ ਪਿਆ। ਹਜ਼ੂਰ ਨੇ ਕਿਹਾ ਹੈ-

*ਜਿਸੁ ਵਖਰ ਕਉ ਲੈਨਿ ਤੂ ਆਇਆ॥ ਰਾਮ ਨਾਮੁ ਸੰਤਨ ਘਰਿ ਪਾਇਆ॥*
*ਤਜਿ ਅਭਿਮਾਨੁ ਲੇਹੁ ਮਨਿ ਮੋਲਿ॥ ਰਾਮ ਨਾਮੁ ਹਿਰਦੇ ਮਹਿ ਤੋਲਿ॥*

*ਲਾਦਿ ਖੇਪ ਸੰਤਹ ਸੰਗਿ ਚਾਲੁ॥ ਅਵਰ ਤਿਆਗਿ ਬਿਖਿਆ ਜੰਜਾਲ॥*
*ਧੰਨਿ ਧੰਨਿ ਕਹੈ ਸਭੁ ਕੋਇ॥ ਮੁਖ ਊਜਲ ਹਰਿ ਦਰਗਹ ਸੋਇ॥*
*ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥*

(ਅੰਗ ੨੮੩)

ਕਹਿੰਦੇ ਹਨ ਕਿ ਮੈ ਉਸ ਤੋਂ ਕੁਰਬਾਨ ਜਾਂਦਾ ਹਾਂ, ਜਿਹੜਾ ਇਹ ਵਾਪਾਰ ਕਰਦਾ ਹੈ। ਧੰਨ ਗੁਰੂ ਰਾਮਦਾਸ ਸੱਚੀ ਸਰਕਾਰ ਜਿੰਨ੍ਹਾਂ ਦਾ ਅੱਜ ਆਗਮਨ ਪੁਰਬ ਉਸ ਅਸਥਾਨ 'ਤੇ ਆਪ ਜੀ ਮਨਾਉਂਦੇ ਪਏ ਹੋ, ਜਿਸ ਥਾਂ 'ਤੇ ਮੇਰੇ ਦਾਤੇ ਨੇ ਦਿਨ ਰਾਤ ਆਪਣੀਆਂ ਰਹਿਮਤ ਦੀਆਂ ਝੜੀਆਂ ਲਾਈਆਂ ਸਨ। ਲਾਈਆਂ ਸਨ ਨਹੀਂ, ਅੱਜ ਵੀ ਲਾ ਰਹੇ ਹਨ। ਆਉਣ ਵਾਲੇ ਸਮੇਂ ਵਿਚ ਵੀ ਲੱਗੀਆਂ ਰਹਿਣਗੀਆਂ। ਉਸ ਦਾਤਾ ਜੀ ਦਾ ਜਦੋਂ ਅਸੀਂ ਜੀਵਨ ਪੜ੍ਹਦੇ ਹਾਂ ਤਾਂ ਆਪ ਸਭ ਨੂੰ ਇਸ ਬਾਰੇ ਗਿਆਤ ਹੈ, ਪਰ ਜਦੋਂ ਗੁਰੂ ਰਾਮਦਾਸ ਜੀ ਦੇ ਜੀਵਨ ਦੀ ਗੱਲ ਚਲਦੀ ਹੈ ਤਾਂ ਨਿਥਾਵੇਂ, ਯਤੀਮ, ਭੁੱਖੇ ਵਿਚਾਰੇ ਦਿਨ ਰਾਤ ਦੁੱਖ ਝੱਲਣ ਵਾਲੇ, ਜਦੋਂ ਗੁਰੂ ਰਾਮਦਾਸ ਜੀ ਦਾ ਜੀਵਨ ਪੜ੍ਹਦੇ ਹਨ, ਸੁਣਦੇ ਹਨ ਤਾਂ ਉਹਨਾਂ ਡਿੱਗਿਆਂ ਹੋਇਆਂ ਨੂੰ ਬੜਾ ਵੱਡਾ ਸਹਾਰਾ ਮਿਲਦਾ ਹੈ। ਮੇਰੇ ਸਤਿਗੁਰੂ ਜੀ ਦਾ ਅਵਤਾਰ ਲਾਹੌਰ ਦੀ ਧਰਤੀ 'ਤੇ ਸੰਨ ੧੫੩੪ ਵਿਚ ਚੂਨਾਮੰਡੀ ਪਿਤਾ ਹਰਦਾਸ ਜੀ ਦੇ ਗ੍ਰਹਿ ਤੇ ਮਾਤਾ ਦਇਆ ਕੌਰ ਜੀ ਦੀ ਕੁੱਖੋਂ ਹੋਇਆ। ਜਦੋਂ ਮੇਰੇ ਗੁਰੂ ਰਾਮਦਾਸ ਜੀ ਦਾ ਆਗਮਨ ਹੋਇਆ ਤਾਂ ਪਰਿਵਾਰ ਦਿਆਂ ਨੇ ਨਾਂ ਰਾਮਦਾਸ ਰੱਖਿਆ ਸੀ, ਪਰ ਸਾਡੀ ਇਕ ਰੀਤੀ ਹੈ ਆਪਣੇ ਇਸ ਇਲਾਕੇ ਦੀ ਕਿ ਜਦੋਂ ਘਰ ਵਿਚ ਪਹਿਲਾ ਬੱਚਾ ਜਨਮ ਲੈਂਦਾ ਹੈ ਤਾਂ ਪਰਿਵਾਰ ਦੇ ਜੀਅ ਉਸਨੂੰ ਜੇਠਾ ਕਹਿੰਦੇ ਹਨ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦਾ ਜਦੋਂ ਆਗਮਨ ਹੋਇਆ ਤਾਂ ਉਸ ਵੇਲੇ ਗੁਰੂ ਨਾਨਕ ਸਾਹਿਬ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਮੌਜੂਦ ਸਨ। ਧੰਨ ਗੁਰੂ ਅੰਗਦ ਸਾਹਿਬ ਬਾਬੇ ਲਹਿਣੇ ਨੂੰ ੨ ਸਾਲ ਕਰਤਾਰਪੁਰ ਗਿਆਂ ਹੋ ਗਏ ਸਨ ਤੇ ਗੁਰੂ ਅਮਰਦਾਸ ਪਿੰਡ ਬਾਸਰਕੇ ਬੈਠੇ ਹੋਏ ਸਨ। ਕਿਹੋ ਜਿਹਾ ਸਬੱਬ ਬਣਿਆ ਕਿ ੧੫੩੪ ਨੂੰ ਗੁਰੂ ਰਾਮਦਾਸ ਲਾਹੌਰ ਦੀ ਧਰਤੀ 'ਤੇ ਪ੍ਰਗਟ ਹੋ ਰਹੇ ਸਨ। ਬਾਬਾ ਨਾਨਕ ਬਿਲਕੁਲ ਨੇੜੇ ਕਰਤਾਰਪੁਰ ਹਨ ਤੇ ਭਾਈ ਲਹਿਣੇ ਨੂੰ ਗਿਆਂ ਦੋ ਸਾਲ ਹੋ ਗਏ ਸਨ ਤੇ ਇਧਰ ਪਿੰਡ ਬਾਸਰਕੇ ਧੰਨ ਗੁਰੂ ਅਮਰਦਾਸ ਸੱਚੀ ਸਰਕਾਰ ਬੈਠੇ ਹੋਏ ਹਨ, ਪਰ ਅਜੇ ਸਮਾਂ ਨਹੀਂ। ਕਿਉਂਕਿ ਅੰਦਰ ਦੀ ਰੂਹਾਨੀਅਤ ਦੀ ਖੇਡ ਵੀ ਸਮੇਂ ਤੋਂ ਪਹਿਲਾਂ ਨਹੀਂ ਹੁੰਦੀ। ਬੀਜ ਤਿਆਰ ਰਹੇਗਾ, ਪਰ ਪੁੰਗਰੇਗਾ ਉਸ ਦਿਨ ਜਿਸ ਦਿਨ ਰੁੱਤ ਤੇ ਮੌਸਮ ਆ ਜਾਏਗਾ। ਜਿੰਨ੍ਹਾਂ ਤਿੰਨ ਪਵਿੱਤਰ ਸਰੀਰਾਂ ਵਿਚ ਉਸ ਜੋਤ ਨੇ ਵਰਤਣਾ ਹੈ, ਉਹ ਬਿਲਕੁਲ ਨੇੜੇ ਨੇੜੇ ਤੇ ਮਾਝੇ ਦੀ ਧਰਤੀ 'ਤੇ ਬੈਠੇ ਹੋਏ ਹਨ। ਮੇਰੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਮਾਤਾ ਦਇਆ ਕੌਰ ਜੀ ਭਾਈ ਜੇਠਾ ਜੀ ਦੇ ਜਨਮ ਤੋਂ ਕੁਝ ਸਮਾਂ ਬਾਅਦ ਚਲਾਣਾ ਕਰ ਗਏ ਸਨ। ਹੁਣ ਇਥੇ ਵੇਰਵਾ ਨਹੀਂ ਕਿਸੇ ਨੇ ਪਾਇਆ। ਹਾਂ ਪਿਤਾ ਜੀ ਦੇ ਚਲਾਣੇ ਦਾ ਵੇਰਵਾ ਜ਼ਰੂਰ ਦਿੱਤਾ ਹੈ। ਮਾਤਾ ਦਇਆ ਕੌਰ ਜੀ ਪੁੱਤਰ ਨੂੰ ਆਪਣੀ ਗੋਦ ਦਾ

ਨਿੱਘ ਵੀ ਨਾ ਦੇ ਸਕੇ। ਪ੍ਰਮਾਤਮਾ ਵੱਲੋਂ ਸੱਦਾ ਆਇਆ ਤੇ ਭਾਈ ਜੇਠਾ ਜੀ ਦੇ ਕੋਲੋਂ ਮਾਤਾ ਦੀ ਗੋਦ ਚੱਲੀ ਗਈ। ਸੱਤ ਸਾਲ ਤਕ ਪਿਤਾ ਹਰਦਾਸ ਨੇ ਪੁੱਤਰ ਨੂੰ ਪਾਲਿਆ।

ਹੁਣ ਇਹ ਇਤਿਹਾਸ ਨੇ ਤਾਂ ਗੱਲਾਂ ਕਹੀਆਂ ਨਹੀਂ, ਪਰ ਜਦੋਂ ਕਿਸੇ ਸ਼ਰਧਾ ਭਾਵਨਾ ਨਾਲ ਭਿੱਜ ਕੇ ਵੇਖੀਏ ਤਾਂ ਸੋਚਦੇ ਹਾਂ ਕਿ ਜਿਸ ਦਿਨ ਮਾਂ ਦਾ ਸੰਸਕਾਰ ਕਰਕੇ ਵਾਪਿਸ ਆਏ ਹੋਣਗੇ, ਉਸ ਸਾਰੀ ਰਾਤ ਭਾਈ ਜੇਠੇ ਨੂੰ ਕਿਸ ਤਰ੍ਹਾਂ ਪਿਤਾ ਹਰਦਾਸ ਜੀ ਨੇ ਆਪਣੇ ਸੀਨੇ ਨਾਲ ਲਾ ਕੇ ਰੱਖਿਆ ਹੋਵੇਗਾ। ਕਿਵੇਂ ਪੁੱਤਰ ਦੀ ਸੰਭਾਲ ਕੀਤੀ ਹੋਵੇਗੀ ਆਪਣੇ ਹੱਥਾਂ ਨਾਲ। ਭਾਈ ਹਰਦਾਸ ਜੀ ਨੇ ਆਪਣੇ ਪੁੱਤਰ ਭਾਈ ਜੇਠੇ ਨੂੰ ਪਾਲਣਾ ਸ਼ੁਰੂ ਕੀਤਾ। ਸਮਾਂ ਆਪਣੀ ਚਾਲ ਨਾਲ ਤੁਰਦਾ ਗਿਆ। ੭ ਸਾਲ ਦੀ ਉਮਰ ਭਾਈ ਜੇਠਾ ਜੀ ਦੀ ਹੋਈ ਤਾਂ ਪ੍ਰਮਾਤਮਾ ਵੱਲੋ ਦੂਸਰਾ ਸੱਦਾ ਆ ਗਿਆ। ਭਾਈ ਹਰਦਾਸ ਜੀ ਸੰਸਾਰ ਤੋਂ ਪਿਆਨਾ ਕਰ ਗਏ। ਜਿਸ ਦਿਨ ਮਾਤਾ ਦੀ ਅਰਥੀ ਨੂੰ ਅਗਨ ਦਿਖਾਈ ਸੀ, ਉਸ ਦਿਨ ਤਾਂ ਭਾਈ ਜੇਠੇ ਨੂੰ ਗੋਦ ਵਿਚ ਚੁੱਕਿਆ ਸੀ, ਪਰ ਅੱਜ ੭ ਸਾਲ ਦੀ ਉਮਰ ਦਾ ਬੱਚਾ ਆਪਣੇ ਪਿਤਾ ਦੀ ਚਿੱਖਾ ਨੂੰ ਆਪ ਅਗਨ ਪਿਆ ਲਾਉਂਦਾ ਹੈ। ਪਰਿਵਾਰ ਦੇ ਲੋਕ ਰਿਸ਼ਤੇਦਾਰ ਕੋਲ ਹਨ, ਪਰ ਸ਼ਾਇਦ ਉਹਨਾਂ ਅੰਦਰ ਉਹ ਹਮਦਰਦੀ ਨਹੀਂ। ੭ ਸਾਲ ਦੀ ਉਮਰ ਵਿਚ ਦੁਨੀਆਂ ਦੀ ਨਜ਼ਰ ਵਿਚ ਮੈਂ ਕਹਿ ਦੇਵਾਂ, ਪਰ ਉਸ ਤੋਂ ਬਾਅਦ ਨਹੀਂ ਜਦੋਂ ਗੁਰੂ ਅਮਰਦਾਸ ਦੇ ਘਰ 'ਚ ਆ ਗਏ ਤੇ ਇਤਿਹਾਸ ਕਹਿੰਦਾ ਹੈ ਕਿ ਲੋਕ ਆਪਣੇ ਬੱਚਿਆਂ ਦੀ ਰੋਟੀ ਦਾ, ਖ਼ੁਰਾਕ ਦਾ, ਕੱਪੜਿਆਂ ਦਾ ਪ੍ਰਬੰਧ ਕਰਦੇ ਸਨ ਤੇ ਮੇਰਾ ਗੁਰੂ ਰਾਮਦਾਸ ੭ ਸਾਲ ਦੀ ਉਮਰ ਵਿਚ ਘੁੰਗਣੀਆਂ ਵੇਚਣ ਤੁਰ ਪਏ। ਨਾਨੀ ਨੇ ਉਬਾਲ ਦੇਣੀਆਂ, ਪਰ ਰਿਸ਼ਤੇਦਾਰਾਂ ਨੇ, ਸ਼ਰੀਕਾਂ ਨੇ ਬਰਦਾਸ਼ਤ ਨਾ ਕੀਤਾ। ਸੱਚ ਹੈ ਪਿਆਰਿਉ ! ਦੁਨੀਆਂ ਦੇ ਸੁੱਖ ਆਉਣ ਤਾਂ ਲੋਕ ਵੀ ਨੇੜੇ ਢੁੱਕਦੇ ਹਨ। ਜਿਸ ਦਿਨ ਮੁਸੀਬਤ ਆਵੇ ਉਸ ਦਿਨ ਤਾਂ ਲੋਕ ਵੀ ਛੱਡ ਦਿੰਦੇ ਹਨ। ਕਦੇ ਪਤਝੜ ਵਿਚ ਵੇਖੋ ਕੋਇਲ ਕਦੀ ਕੂਕੀ ਹੈ ? ਕਦੀ ਪਤਝੜ ਵਿਚ ਭੰਵਰਿਆਂ ਨੇ ਆ ਕੇ ਗੂੰਜਾਂ ਪਾਈਆਂ ਹਨ ? ਭੰਵਰੇ ਵੀ ਉਸ ਸਮੇਂ ਆਉਂਦੇ ਹਨ ਜਦੋਂ ਫੁੱਲਾਂ ਵਿਚ ਰੱਸ ਤੇ ਕੋਮਲ ਪੱਤੇ ਨਿਕਲਦੇ ਹਨ।

ਨਾਨੀ ਜੀ ਨੇ ਲਾਹੌਰ ਦੀ ਧਰਤੀ ਤੋਂ ਅੱਜ ਰਾਤ ਕਿਹਾ ਕਿ ਪੁੱਤਰ ਚੱਲ ਕੱਪੜੇ ਬੰਨ੍ਹ, ਸਵੇਰੇ ਮੈਂ ਤੈਨੂੰ ਆਪਣੇ ਪਿੰਡ ਲੈ ਜਾਂਦੀ ਹਾਂ। ਭਾਈ ਜੇਠੇ ਨੇ ਸਵੇਰੇ ਪਿਤਾ ਦੇ ਘਰ ਨੂੰ ਆਪਣੇ ਹੱਥੀਂ ਤਾਲਾ ਮਾਰਿਆ ਤੇ ਕੱਪੜੇ ਬੰਨ੍ਹ ਕੇ ਬਾਸਰਕੇ ਆ ਗਏ। ਪਰ ਸ਼ਾਇਦ ਉਸ ਵੇਲੇ ਲੋਕਾਂ ਨੇ ਬਹੁਤ ਕੁਛ ਕਿਹਾ ਹੈ। ਪ੍ਰੋਫ਼ੈਸਰ ਸਾਹਿਬ ਸਿੰਘ ਨੇ ਇਥੇ ਬੜੀ ਸ਼ਰਧਾ 'ਚ ਇਕ ਬਚਨ ਕਿਹਾ ਹੈ ਕਿ ਔਹ ਦੇਖੋ, ਨਾਨੀ ਦੀ ਉਂਗਲ ਪਕੜ ਕੇ ਕੱਪੜੇ ਦੀ ਗੱਠ ਚੁੱਕ ਕੇ ਲਾਹੌਰ ਦੀ ਧਰਤੀ ਤੋਂ ਗੁਰੂ ਰਾਮਦਾਸ ਤੁਰੇ ਹਨ। ਕਹਿੰਦੇ ਹਨ ਲੋਕ ਕੱਖਾਂ ਨੂੰ ਤਾਂ ਘਰ ਸਾਂਭਦੇ ਹਨ ਪਰ ਕੋਈ ਲਾਹੌਰ ਦਾ ਜੀਅ ਬਾਹਰ ਨਾ ਨਿਕਲਿਆ ਜਿਸਨੇ ਖਲ੍ਹੋ ਕੇ ਕਿਹਾ ਕਿ ਮਾਂ ਇਹ ਸਾਡਾ ਬੱਚਾ ਹੈ, ਅਸੀਂ ਪਾਲਾਂਗੇ। ਕਿਸੇ ਨੇ ਕਹਿ ਦਿੱਤਾ ਹੌਕਾ ਲੈ ਕੇ ਇਕੋ ਇਕ ਨਿਸ਼ਾਨੀ, ਕਿਸੇ ਨੇ ਕਹਿ ਦਿੱਤਾ ਯਤੀਮ, ਕਿਸੇ ਨੇ ਕਹਿ ਦਿੱਤਾ ਮਨਹੂਸ, ਪਰ ਉਹ ਕਹਿੰਦੇ ਹਨ ਕਿ ਅੱਜ ਗਲੀ ਵਿਚ

ਕੋਈ ਰੋਕਣ ਵਾਲਾ ਨਹੀਂ। ਕੱਲ ਨੂੰ ਗੁਰੂ ਰਾਮਦਾਸ ਆਏਗਾ ਤਾਂ ਤੁਸੀਂ ਗਲੀਆਂ ਵਿਚ ਖਲੋ ਕੇ ਆਪਣੀਆਂ ਪਲਕਾਂ ਵਿਛਾਉਗੇ ਪਰ ਅੱਜ ਤਾਂ ਗਲੀ ਵਿਚ ਰੋਕਣ ਵਾਲਾ ਵੀ ਕੋਈ ਨਹੀਂ।

ਸਤਿਗੁਰੂ ਗੁਰੂ ਰਾਮਦਾਸ ਜੀ ਨੂੰ ਨਾਨੀ ਮਾਂ ਪਿੰਡ ਬਾਸਰਕੇ ਲੈ ਆਈ। ਇਤਿਹਾਸ ਕਹਿੰਦਾ ਹੈ ਕਿ ਬਾਸਰਕੇ ਵੀ ਬੱਚੇ ਨੇ ਕੁਝ ਔਕੜਾਂ ਵੇਖੀਆਂ। ਹੋ ਸਕਦਾ ਹੈ ਕਿ ਕਈ ਵਿਦਵਾਨਾਂ ਦਾ ਮਤਭੇਦ ਹੋਵੇ। ਮੈਂ ਬੇਨਤੀ ਕਰਾਂ, ਉਥੇ ਹੱਥੀਂ ਕਿਰਤ ਵੀ ਕੀਤੀ। ਉਸ ਸਮੇਂ ਗੁਰੂ ਅਮਰਦਾਸ ਜੀ ਤੀਰਥ ਇਸ਼ਨਾਨ ਕਰਦੇ ਹੁੰਦੇ ਸਨ। ਅਜੇ ਧੰਨ ਗੁਰੂ ਅੰਗਦ ਸਾਹਿਬ ਦੀ ਸ਼ਰਨ ਵਿਚ ਨਹੀਂ ਸਨ ਪਹੁੰਚੇ। ਕਈ ਕਹਿੰਦੇ ਹਨ ਕਿ ਪਹੁੰਚੇ ਹਨ। ਪਰ ਮੁੱਕਦੀ ਗੱਲ ਕਿ ਬਾਬਾ ਅਮਰਦਾਸ ਇਸ ਬੱਚੇ ਕੋਲ ਆਏ। ਬੱਚੇ ਦੇ ਸਿਰ 'ਤੇ ਹੱਥ ਰੱਖਿਆ ਤੇ ਨਾਲ ਕਿਹਾ ਕਿ ਮਾਈ ਦੇਖ, ਅਸੀਂ ਪਿੰਡ ਵਿਚ ਬੈਠੇ ਹਾਂ। ਜਦੋਂ ਕਿਸੇ ਚੀਜ਼ ਦੀ ਲੋੜ ਪਵੇ, ਤੂੰ ਸੰਗੀਂ ਨਾ, ਜਦੋਂ ਆਵਾਜ਼ ਦੇਵੇਂਗੀ ਅਸੀਂ ਹਰ ਮਦਦ ਤੇਰੀ ਕਰਨ ਨੂੰ ਤਿਆਰ ਰਹਾਂਗੇ। ਸੱਚ ਹੈ ਗੁਰੂ ਅਮਰਦਾਸ! ਆਪ ਜੀ ਨੇ ਆਪਣਾ ਬਚਨ ਪਾਲਿਆ। ਸਮਾਂ ਆਇਆ ਜਦੋਂ ਧੰਨ ਗੁਰੂ ਅਮਰਦਾਸ ਸੇਵਾ ਕਰਕੇ ਗੁਰੂ ਬਣੇ। ਇਥੇ ਇਕ ਗੱਲ ਭੱਟਾਂ ਨੇ ਬੜੀ ਪਿਆਰੀ ਕਹੀ ਹੈ। ਇਤਿਹਾਸ ਤੋਂ ਪਰਾਂ ਹੋ ਕੇ ਕਹਿੰਦੇ ਹਨ ਕਿ ਅੱਜ ਗੁਰੂ ਅਮਰਦਾਸ ਗੁਰੂ ਬਣੇ ਹਨ ਤੇ ਪਤਾ ਹੈ ਉਹਨਾਂ ਦੇ ਚਿਹਰੇ ਦਾ ਨੂਰ ਕਿਹੋ ਜਿਹਾ ਹੈ ? ਇਹ ਉਹੀ ਨੂਰ ਹੈ ਜਿਹੜਾ ਕਰਤਾਰਪੁਰ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਮੱਥੇ ਦਾ ਸੀ। ਬਾਬੇ ਸੱਤੇ ਬਲਵੰਡ ਨੇ ਇਹ ਸ਼ਬਦ ਕਿਹਾ-

*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥*

(ਅੰਗ ੯੬੮)

ਹਜ਼ੂਰ ਆਪਣੇ ਤਖਤ 'ਤੇ ਬੈਠੇ ਹਨ ਤੇ ਧੰਨ ਗੁਰੂ ਰਾਮਦਾਸ ਭਾਈ ਜੇਠਾ ਜੀ ਤੁਰੇ ਆਉਂਦੇ ਹਨ। ਗੁਰੂ ਰਾਮਦਾਸ ਜੀ ਨੇ ਉਸ ਦਿਨ ਨੇਤਰ ਖੋਲ੍ਹੇ ਤੇ ਗੁਰੂ ਅਮਰਦਾਸ ਜੀ ਦੇ ਅੱਖਾਂ ਖੋਲ੍ਹ ਕੇ ਇੰਨੇ ਰੱਜ ਕੇ ਦਰਸ਼ਨ ਕੀਤੇ ਤੇ ਉਸ ਦਿਨ ਇਹ ਅਨੁਭਵ ਹੋ ਗਿਆ ਕਿ ਮਨਾ ! ਅੱਜ ਤੇਰੀ ਮਾਂ ਵੀ ਹੈ ਤੇ ਅੱਜ ਤੇਰਾ ਪਿਉ ਵੀ ਹੈ। ਤੂੰ ਯਤੀਮ ਨਹੀਂ। ਉਥੇ ਭੱਟਾਂ ਨੇ ਇਕ ਬਚਨ ਕਿਹਾ-

*ਗੁਰੂ ਮੁਖੁ ਦੇਖਿ ਗੁਰੂ ਸੁਖੁ ਪਾਯਉ॥*

ਧੰਨ ਗੁਰੂ ਅਮਰਦਾਸ ਜੀ ਦੇ ਪਵਿੱਤਰ ਮੁਖ ਨੂੰ ਦੇਖਿਆ ਤੇ ਕਹਿੰਦੇ ਹਨ ਉਸੇ ਵੇਲੇ ਅੰਦਰ ਦਾ ਬੜਾ ਸੁੱਖ ਮਿਲਿਆ।

*ਗੁਰੂ ਮੁਖੁ ਦੇਖਿ ਗੁਰੂ ਸੁਖੁ ਪਾਯਉ॥*
*ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥*

ਨਾਮ ਅੰਮ੍ਰਿਤ ਪੀਣ ਦੀ ਜਿਹੜੀ ਪਕੜ ਸੀ, ਬਾਬੇ ਅਮਰਦਾਸ ਦੇ ਘਰ ਆ ਕੇ ਪੂਰੀ ਹੋਈ।

*ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ॥*
*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੁਨ ਤੀਰਿ ਬਿਪਾਸ ਬਨਾਯਉ॥*

*ਗਯਉ ਦੁਖੁ ਦੂਰਿ ਬਰਖਨ ਕੋ-* ਹੁਣ ਜਦੋਂ ਇਹ ਸ਼ਬਦ ਆਇਆ ਗਯਉ ਦੁਖੁ ਦੂਰਿ ਬਰਖਨ ਕੋ ਤਾਂ ਇਸ ਦਾ ਮਤਲਬ ਜਿਹੜੇ ਧੱਕੇ ਪਏ ਸਨ, ਉਹ ਵੀ ਭੁੱਲ ਗਏ। ਪਿਤਾ ਦੀ ਚਿੱਖਾ ਵੀ ਭੁੱਲ ਗਈ। ਮਾਂ ਦਾ ਸਦਮਾ ਵੀ ਭੁਲ ਗਿਆ।

*ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗੁਰੂ ਸੁਖੁ ਪਾਯਉ॥*

(ਅੰਗ ੧੪੦੦)

ਇਸ ਥਾਂ 'ਤੇ ਗੁਰਮੁਖੋ ! ਘੁੰਗਣੀਆਂ ਵੀ ਵੇਚੀਆਂ ਤੇ ਟੋਕਰੀ ਵੀ ਚੁੱਕੀ। ਰੋਜ਼ ਦਾ ਨੇਮ ਸੀ ਕਿ ਅੰਮ੍ਰਿਤ ਵੇਲੇ ਉਠ ਕੇ ਜਿੱਥੇ ਦਰਬਾਰ ਲੱਗਣਾ, ਉਥੇ ਤੱਪੜ ਝਾੜਨੇ, ਜੂਠੇ ਭਾਂਡੇ ਮਾਂਜਣੇ, ਟੋਕਰੀਆਂ ਚੁੱਕਣੀਆਂ, ਪਰ ਘੁੰਗਣੀਆਂ ਵੇਚਣ ਤੋਂ ਪਿੱਛੇ ਨਹੀਂ ਹੱਟੇ। ਆਪਣੀ ਕਿਰਤ ਕਰਦੇ ਰਹੇ। ਨਾਨੀ ਦਾ ਅੰਤਲਾ ਸਮਾਂ ਆਇਆ ਤਾਂ ਧੰਨ ਗੁਰੂ ਅਮਰਦਾਸ ਜੀ ਨੂੰ ਕੋਲ ਬੁਲਾ ਕੇ ਕਿਹਾ-ਸੱਚੇ ਪਾਤਿਸ਼ਾਹ! ਅੱਜ ਮੈਂ ਤੁਹਾਡੇ ਚਰਨਾਂ ਵਿਚ ਇਕ ਬੇਨਤੀ ਕਰਨੀ ਹੈ। ਹਜ਼ੂਰ ਨੇ ਕਿਹਾ ਕਿ ਮਾਈ ਦੱਸੋ ਸਾਨੂੰ। ਕਹਿਣ ਲੱਗੀ ਇਸ ਬੱਚੇ ਦੀ ਬਾਂਹ ਪਕੜਨੀ। ਗੁਰੂ ਅੰਗਦ ਸਾਹਿਬ ਆਪ ਨੂੰ ਬਚਨ ਕਹਿ ਗਏ ਹਨ ਕਿ ਜਿਸ ਦੀ ਕੋਈ ਥਾਂ ਨਾ ਹੋਵੇ, ਉਸ ਦੀ ਥਾਂ ਆਪ ਜੀ ਬਣੋਗੇ। ਜਿਸ ਦਾ ਕੋਈ ਸਹਾਰਾ ਨਹੀਂ, ਉਸਦੇ ਸਹਾਰੇ ਆਪ ਬਣੋਗੇ। ਜਿਸਦੀ ਕੋਈ ਧਿਰ ਨਹੀਂ, ਉਸਦੀ ਧਿਰ ਤੁਸੀਂ ਬਣੋਗੇ ਤੇ ਬਾਂਹ ਪਕੜਾ ਕੇ ਕਿਹਾ ਕਿ ਇਕ ਕ੍ਰਿਪਾ ਕਰੋ ਮੇਰੇ ਦੋਹਤੇ ਦੀ ਥਾਂ ਕੋਈ ਨਹੀਂ, ਇਸਨੂੰ ਥਾਂ ਦੇ ਦਿਉ। ਇਸ ਦੀ ਧਿਰ ਕੋਈ ਨਹੀਂ, ਇਸਦੀ ਧਿਰ ਬਣ ਜਾਉ। ਇਸ ਦੇ ਤਾਂ ਆਪਣੇ ਵੀ ਇਸਤੋਂ ਦੂਰ ਹੁੰਦੇ ਪਏ ਹਨ। ਧੰਨ ਗੁਰੂ ਅਮਰਦਾਸ ਸੱਚੇ ਪਿਤਾ ਜੀ ਨੇ ਫ਼ੁਰਮਾਇਆ- ਮਾਈ ਤੈਨੂੰ ਕੀ ਪਤਾ। ਅੱਜ ਤੈਨੂੰ ਯਤੀਮ ਦੋਹਤਾ ਦਿੱਸਦਾ ਹੈ, ਪਰ ਕਿਸੇ ਦਿਨ ਇਸ ਰਾਮਦਾਸ ਨੇ ਬੇਅੰਤ ਯਤੀਮਾਂ ਨੂੰ ਆਪਣੇ ਘਰ ਵਿਚ ਥਾਂ ਦੇਣੀ ਹੈ। ਧੰਨ ਗੁਰੂ ਸੱਚੇ ਪਿਤਾ ਅਮਰਦਾਸ ਜੀ ਨੇ ਬਾਂਹ ਪਕੜੀ ਤੇ ਨਾਨੀ ਚਲਾਣਾ ਕਰ ਗਈ। ਹੁਣ ਭਾਈ ਜੇਠੇ ਜੀ ਨੇ ਮੁਰੀਦ ਬਣ ਕੇ ਰੱਜ ਕੇ ਸੇਵਾ ਕੀਤੀ ਤੇ ਫਿਰ ਪਿਆਰਿਉ! ਅੱਜ ਉਹ ਘੜੀ ਆਈ ਜਿਸ ਦਿਨ ਗੁਰੂ ਅਮਰਦਾਸ ਜੀ ਨੇ ਆਪਣੀ ਬੱਚੀ ਬੀਬੀ ਭਾਨੀ ਦਾ ਰਿਸ਼ਤਾ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਨਾਲ ਕੀਤਾ। ਇਥੇ ਗੁਰਮੁਖ ਪਿਆਰੇ ਦੱਸਦੇ ਹਨ, ਪੜ੍ਹਿਆ ਨਹੀਂ, ਕਿਉਂਕਿ ਜੱਪਣ ਵਾਲਿਆਂ ਦੇ ਇਤਿਹਾਸ ਵਿਚ ਜਿਨ੍ਹਾਂ ਨੇ ਲਿਖਿਆ ਹੈ, ਉਹਨਾਂ ਦੇ ਕਈ ਆਪਣੇ ਅੰਦਰ ਦੇ ਪ੍ਰੇਮ ਭਾਵਨਾ ਵਾਲੇ ਫੁਰਨੇ ਹਨ। ਕਹਿੰਦੇ ਹਨ ਗੁਰੂ ਅਮਰਦਾਸ ਜੀ ਨੇ ਰਿਸ਼ਤਾ ਕੀਤਾ ਤੇ ਮਾਤਾ ਮਨਸਾ ਦੇਵੀ ਨੇ ਪੁੱਛਿਆ ਕਿ ਹੇ ਸਤਿਗੁਰੂ ! ਆਪ ਜੀ ਦੇ ਹਰ ਕੀਤੇ ਹੋਏ 'ਤੇ ਸੀਸ ਝੁਕਾਉਂਦੇ ਹਾਂ, ਪਰ ਜਦੋਂ ਧੀ ਕਿਸੇ ਦੇ ਲੜ ਲਾਈਏ ਤਾਂ ਤਿੰਨ ਚੀਜ਼ਾਂ ਦੇਖੀਦੀਆਂ ਹਨ। ਪਹਿਲੀ, ਜਿਸ ਘਰ ਵਿਚ ਧੀ ਚੱਲੀ ਹੈ, ਉਸ ਦਾ ਘਰ ਕਿਹੋ ਜਿਹਾ ਹੈ ? ਦੂਜੀ, ਉਸਦਾ ਰੋਟੀ ਪਾਣੀ ਕਿਵੇਂ ਚਲਦਾ ਹੈ ਤੇ ਤੀਜੀ, ਉਸ ਦੀ ਕੁਲ, ਉਸਦਾ ਖ਼ਾਨਦਾਨ ਕੀ ਹੈ ? ਗੁਰੂ

ਅਮਰਦਾਸ ਜੀ ਨੇ ਇਸ ਦਾ ਉੱਤਰ ਦਿੱਤਾ। ਕਹਿਣ ਲੱਗੇ- ਮਨਸਾ ਦੇਵੀ ! ਜੇ ਪੁੱਛਦੀ ਹੈਂ ਕਿ ਇਸਦਾ ਘਰ ਕਿਥੇ ਹੈ ਤਾਂ ਚੇਤੇ ਰੱਖੀਂ, ਦੁਨੀਆਂਦਾਰ ਘਰ ਬਣਾਉਂਦੇ ਹਨ ਤੇ ਸਮੇਂ ਦੀ ਗਰਦਿਸ਼ ਉਹਨਾਂ ਘਰਾਂ ਨੂੰ ਮਿਟਾ ਜਾਂਦੀ ਹੈ। ਔਹ ਦੇਖੋ, ਇਸਦਾ ਘਰ ਉਹ ਬਣਦਾ ਪਿਆ ਹੈ ਜਿਹੜਾ ਰਹਿੰਦੀ ਦੁਨੀਆਂ ਤੱਕ ਰਹੇਗਾ ਤੇ ਜਿਸ ਘਰ ਵਿਚ ਨਮਸਕਾਰ ਕਰਨ ਵਾਲੇ ਅਨੇਕਾਂ ਸੰਗਤਾਂ ਕਤਾਰਾਂ ਬਣਾ ਕੇ ਆਇਆ ਕਰਨਗੀਆਂ। ਉਹ ਕਿਹੜਾ ਘਰ ਹੈ। ਉਹ ਘਰ ਹੈ-

*ਡਿਠੈ ਸਭੇ ਥਾਵ ਨਹੀ ਤੁਧੁ ਜੇਹਿਆ॥*

ਦੂਸਰੀ ਗੱਲ ਕਿ ਰੋਟੀ ਕਿਵੇਂ ਚਲਦੀ ਹੈ? ਇਸਦਾ ਉਹ ਘਰ ਬਣਦਾ ਪਿਆ ਹੈ। ਜਿਥੇ ਕਿਤੇ ਵੀ ਪ੍ਰਸ਼ਾਦਾ ਨਹੀਂ ਮਿਲੇਗਾ, ਇਸਦਾ ਨਾਮ ਲੈ ਕੇ ਲੋਕਾਂ ਨੂੰ ਪ੍ਰਸ਼ਾਦਾ ਮਿਲਿਆ ਕਰੇਗਾ। ਤੀਸਰੀ ਗੱਲ ਤੁਸੀਂ ਪੁੱਛਦੇ ਪਏ ਹੋ ਇਸਦਾ ਖ਼ਾਨਦਾਨ ਤਾਂ ਕਹਿਣ ਲੱਗੇ-ਸੋਢੀ ਕੁੱਲ ਦੇ ਭੂਸ਼ਨ ਹਨ, ਸਿਰਮੌਰ ਹਨ। ਹਜ਼ੂਰ ਨੇ ਬੱਚੀ ਦਾ ਵਿਆਹ ਕੀਤਾ। ਸਮਾਂ ਆਇਆ ਹਜ਼ੂਰ ਸੇਵਾ ਕਰੀ ਗਏ। ਫਿਰ ਮੈਂ ਸੰਖੇਪ ਵਿਚ ਬੇਨਤੀ ਕਰ ਦੇਵਾਂ ਕਿ ਧੰਨ ਗੁਰੂ ਅਮਰਦਾਸ ਸੱਚੇ ਪਿਤਾ ਜੀ ਅੱਜ ਭਾਈ ਜੇਠਾ ਨੂੰ ਗੁਰਤਾ ਗੱਦੀ ਦੇਣ ਲੱਗੇ ਹਨ। ਥੜ੍ਹੇ ਬਣਵਾਏ। ਵੱਡੇ ਨੇ ਤਿੰਨ ਦਿਨਾਂ ਬਾਅਦ ਕਹਿ ਦਿੱਤਾ ਮਹਾਰਾਜ ! ਤੁਸੀਂ ਭੁੱਲ ਜਾਂਦੇ ਹੋ। ਕੱਲ ਨੂੰ ਮੈਂ ਥੜ੍ਹਾ ਨਹੀਂ ਬਣਾਉਣਾ। ਮੈਂ ਤਾਂ ਠੀਕ ਬਣਾਉਂਦਾ ਹਾਂ ਪਰ ਜੇ ਤੁਸੀਂ ਭੁੱਲ ਜਾਉ ਤਾਂ ਮੇਰਾ ਕੀ ਕਸੂਰ। ਜੇਠਾ ਜੀ ਬਣਾਈ ਗਏ ਤੇ ਅੱਜ ਜਦੋਂ ਸੱਤਵੇਂ ਦਿਨ ਬਣਾਇਆ ਤਾਂ ਸੱਚੀ ਸਰਕਾਰ ਨੇ ਕਿਹਾ ਕਿ ਜੇਠਿਆ, ਮੇਰੀ ਮਰਜ਼ੀ ਦਾ ਨਹੀਂ ਬਣਿਆ। ਚਰਨ ਪਕੜ ਕੇ ਕਹਿਣ ਲੱਗੇ- ਦਾਤਾ ! ਮਰਜ਼ੀ ਦਾ ਬਣਨਾ ਵੀ ਨਹੀਂ ਕਿਉਂਕਿ ਮੇਰੀ ਏਨੀ ਅਲਪ ਮੱਤ ਹੈ ਕਿ ਸਵੇਰੇ ਦੱਸਦੇ ਹੋ ਤੇ ਸ਼ਾਮੀ ਭੁੱਲ ਜਾਂਦਾ ਹਾਂ। ਸੱਚ ਜਾਣੋ, ਇਹੀ ਸਿੱਖੀ ਹੈ। ਸਾਹਿਬ ਨੇ ਕ੍ਰਿਪਾ ਕੀਤੀ ਜਿਸ ਦਿਨ ਗੁਰਤਾ ਗੱਦੀ ਦਿੱਤੀ ਤਾਂ ਬਾਬਾ ਬੁੱਢਾ ਜੀ ਨੂੰ ਇਹ ਬਚਨ ਕਹੇ ਸਨ ਕਿ ਬਾਬਾ ਜੀ ! ਬਾਉਲੀ ਸਾਹਿਬ ਵਿਚ ਇਸ਼ਨਾਨ ਕਰਾਉ। ਸੁੰਦਰ ਪੁਸ਼ਾਕ ਪਹਿਨਾਉ। ਇਸ਼ਨਾਨ ਕਰਾਇਆ ਗਿਆ, ਪੁਸ਼ਾਕ ਪਹਿਨਾਈ ਗਈ। ਅੱਜ ਦਰਬਾਰ ਸੌਜਿਆ। ਸਿੱਖਾਂ ਨੂੰ, ਪੁੱਤਰਾਂ ਨੂੰ ਤੇ ਸਾਰੇ ਰਿਸ਼ਤੇਦਾਰਾਂ ਨੂੰ ਇਕੱਠਿਆਂ ਕਰਕੇ ਕਿਹਾ ਕਿ ਅੱਜ ਤੋਂ ਬਾਅਦ ਸਾਡੀ ਜਗ੍ਹਾ 'ਤੇ ਗੁਰੂ ਰਾਮਦਾਸ ਗੁਰੂ ਨਾਨਕ ਦੇ ਘਰ ਦੇ ਮਾਲਕ ਹਨ। ਪਿਆਰਿਉ! ਜਦੋਂ ਨਮਸਕਾਰ ਕੀਤੀ ਤੇ ਕਿਹਾ ਕਿ ਅੱਜ ਤੋ ਬਾਅਦ ਗੁਰੂ ਨਾਨਕ ਸਾਹਿਬ ਦੇ ਘਰ ਦਾ ਮਾਲਕ ਇਹ ਹੈ ਤਾਂ ਉਥੇ ਕਈਆਂ ਨੇ ਤਰਕ ਵੀ ਕੀਤੇ ਕਿ ਕੱਲ ਤੱਕ ਤਾਂ ਟੋਕਰੀਆਂ ਚੁੱਕੀਆਂ ਤੇ ਬਾਬੇ ਸੁੰਦਰ ਜੀ ਨੇ ਇਹਨਾਂ ਸਾਰੀਆਂ ਗੱਲਾਂ ਦਾ ਉੱਤਰ ਦਿੱਤਾ ਹੈ। ਕਹਿਣ ਲੱਗੇ ਕਿ ਸਤਿਗੁਰੂ ਪ੍ਰਤਖ ਹੁੰਦਾ ਹੈ। ਗੁਰੂ ਅਮਰਦਾਸ ਅਜੇ ਮੌਜੂਦ ਹਨ ਤੇ ਭਰੀ ਸੰਗਤ ਵਿਚ ਖਲੋ ਕੇ ਬਚਨ ਕਹੇ-

*ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪ ਟਿਕਾਇਆ॥*
*ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥* (ਅੰਗ ੯੨੩)

ਸਾਰਿਆਂ ਨੂੰ ਗੁਰੂ ਰਾਮਦਾਸ ਜੀ ਦੇ ਚਰਨਾਂ 'ਤੇ ਝੁਕਾਅ ਦਿੱਤਾ। ਉਸ ਤੋਂ ਬਾਅਦ ਕਹਿੰਦੇ ਹਨ-

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥*

ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਬਾਬਾ ਮੋਹਰੀ ਜੀ ਝੁਕੇ। ਫਿਰ ਅਗਲਾ ਬਚਨ-

*ਸਭ ਪਵੈ ਪੈਰੀ ਸਤਿਗੁਰੂ ਕੇਰੀ*

ਗੁਰੂ ਰਾਮਦਾਸ ਜੀ ਦੇ ਪੈਰਾਂ ਵਿਚ ਸਾਰੀ ਸ੍ਰਿਸ਼ਟੀ ਝੁਕ ਗਈ ਤਾਂ-

*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ॥*
*ਕੋਈ ਕਰਿ ਬਖੀਲੀ ਨਿਵੈ ਨਾਹੀ*

ਜਿਹੜਾ ਗੁਰੂ ਰਾਮਦਾਸ ਜੀ ਨੂੰ ਮਜ਼ਾਕ ਕਰੇਗਾ ਉਸਨੂੰ ਸੁੱਖ ਕਿਥੇ ?

*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥*
*ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥*

ਜਿਸਨੂੰ ਲੋਕ ਯਤੀਮ ਕਹਿੰਦੇ ਸਨ-

*ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ॥*

(ਅੰਗ ੯੨੪)

ਸਾਰੀ ਧਰਤੀ ਝੁਕ ਗਈ। ਗੁਰੂ ਰਾਮਦਾਸ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ। ਇਤਿਹਾਸ ਨੇ ਬਚਨ ਕਹੇ ਹਨ ਕਿ ਉਸ ਤਨ ਵਿਚ ਬੈਰਾਗ ਦੀ ਇਕ ਤਾਂਘ ਉਠੀ। ਮੇਰੇ ਧੰਨ ਗੁਰੂ ਰਾਮਦਾਸ ਜੀ ਦਾ ਲੰਬੇਰਾ ਦਾੜਾ ਅੱਖਾਂ ਦੇ ਨੀਰ ਨਾਲ ਭਿੱਜ ਗਿਆ ਤੇ ਧੰਨ ਗੁਰੂ ਅਮਰਦਾਸ ਦੇ ਚਰਨਾਂ ਵਿਚ ਹੱਥ ਜੋੜ ਕੇ ਸ਼ੁਕਰਾਨੇ ਦਾ ਬਚਨ ਕਿਹਾ। ਗੁਰੂ ਅਮਰਦਾਸ ਜੀ ਨੇ ਕਿਹਾ ਕਿ ਅੱਜ ਤਾਂ ਗੁਰੂ ਨਾਨਕ ਸਾਹਿਬ ਦੇ ਘਰ ਦੇ ਮਾਲਕ ਹੋ ਤੇ ਬੈਰਾਗ ਕਿਉਂ ? ਤਾਂ ਹੱਥ ਜੋੜ ਕੇ ਕਹਿੰਦੇ ਹਨ- ਦਾਤਾ ! ਅੱਜ ਮੈਨੂੰ ਲਾਹੌਰ ਦੀਆਂ ਉਹ ਗਲੀਆਂ ਚੇਤੇ ਆ ਗਈਆਂ ਜਿਸ ਦਿਨ ਮਾਂ ਬਾਪ ਚਲੇ ਗਏ। ਲੋਕ ਕੱਖਾਂ ਨੂੰ ਤਾਂ ਘਰਾਂ ਵਿਚ ਸਾਂਭਦੇ ਹਨ ਪਰ ਮੈਨੂੰ ਤਾਂ ਕੱਖਾਂ ਤੋਂ ਹੌਲਿਆਂ ਸਮਝਦੇ ਸਨ। ਅੱਜ ਉਹ ਦਿਨ ਚੇਤੇ ਆਏ ਜਦੋਂ ਸਿਰ 'ਤੇ ਟੋਕਰੀ ਚੁੱਕ ਕੇ ਘੁੰਗਣੀਆਂ ਵੇਚਦਾ ਸਾਂ। ਅੱਜ ਉਹ ਦਿਨ ਚੇਤੇ ਆਏ ਜਦੋਂ ਪਰਿਵਾਰ ਤੇ ਰਿਸ਼ਤੇਦਾਰ ਤਾਹਨੇ ਮਾਰਦੇ ਸਨ। ਤਾਂ ਦਾਤਾਰ ਜੀ ਨੇ ਅੰਮ੍ਰਿਤ ਬਚਨ ਕਹੇ ਕਿ ਮੈਂ ਕਿਹੜੇ ਗੁਣ ਤੇਰੇ ਦੱਸਾਂ ਮੇਰੇ ਬਾਪੂ ਗੁਰੂ ਅਮਰਦਾਸ ! ਤੁਹਾਡੇ ਵਿਚੋ ਮਾਂ ਦਾ ਪਿਆਰ ਵੀ ਮੈਂ ਦੇਖਿਆ, ਪਿਤਾ ਦਾ ਪਿਆਰ ਵੀ ਦੇਖਿਆ। ਤੁਹਾਡੇ ਕੋਲੋਂ ਮੈਂ ਰਿਸ਼ਤੇ ਦਾ ਪਿਆਰ ਵੀ ਦੇਖਿਆ। ਸੱਚ ਜਾਣਿਉ ਤੁਹਾਡੇ ਕੋਲੋਂ ਮੈਂ ਆਪਣੇ ਬਾਪੂ ਦਾ ਪਿਆਰ ਵੀ ਦੇਖਿਆ। ਸ਼ੁਕਰਾਨੇ ਵਿਚ ਬਚਨ ਕਹੇ-

*ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥*
*ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥*
*ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ॥*
*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮਿ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥*

(ਅੰਗ ੧੬੭)

ਧੰਨ ਗੁਰੂ ਰਾਮਦਾਸ ਜੀ ਨੇ ਸ਼ੁਕਰਾਨੇ ਦੇ ਬਚਨ ਕਹੇ। ਅਖ਼ੀਰ 'ਤੇ ਸਿਰਫ਼ ਦੋ ਕੁ ਮਿੰਟ ਬੇਨਤੀ ਕਰ ਦੇਵਾਂ। ਦੇਖੋ ਆਪ ਗੁਰੂ ਰਾਮਦਾਸ ਜੀ ਦੇ ਦਰਿ 'ਤੇ ਬੈਠੇ ਹੋ। ਪਿਆਰਿਓ! ਭਟਕਣਾ ਛੱਡ ਦਿਓ ਬਾਹਰ ਵਲ। ਜਿਹੜੇ ਅੱਜ ਬਾਹਰੋਂ ਵੀ ਸੱਜਣ ਆਏ ਹਨ, ਉਹ ਵੀ ਕਿਸੇ ਵੀ ਥਾਂ 'ਤੇ ਭਟਕਣ ਦੀ ਬਜਾਇ ਚੁੱਪ ਕਰਕੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਝੁਕ ਜਾਓ। ਕਿਉਂਕਿ ਇਥੇ ਉਹਨਾਂ ਨੂੰ ਥਾਂ ਮਿਲਦੀ ਹੈ ਜਿਨ੍ਹਾਂ ਨੂੰ ਕਿਤੇ ਥਾਂ ਨਾ ਮਿਲਦੀ ਹੋਵੇ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਇਕ ਦਿਨ ਉਹ ਆ ਰਿਹਾ ਹੈ ਕਿ ਜਿਸ ਦਿਨ ਗੁਰੂ ਰਾਮਦਾਸ ਦੇ ਖ਼ੇਮੇ ਥੱਲੇ ਸਾਰੀ ਦੁਨੀਆਂ ਆ ਕੇ ਝੁਕੇਗੀ।

*ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ॥*

ਧੰਨ ਗੁਰੂ ਰਾਮਦਾਸ ਜੀ ਨੇ ਇੱਡਾ ਵੱਡਾ ਖ਼ੇਮਾ ਤਾਣ ਦਿੱਤਾ ਹੈ। ਸਾਰੀ ਦੁਨੀਆਂ ਦੇ ਲੋਕੋ! ਜੇ ਅੰਦਰ ਦਾ ਸੁੱਖ ਲੈਣਾ ਹੈ ਤਾਂ ਗੁਰੂ ਰਾਮਦਾਸ ਜੀ ਦੇ ਖ਼ੇਮੇ ਥੱਲੇ ਆ ਜਾਓ।

*ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ॥*
*ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ॥* (ਅੰਗ ੧੩੯੮)

ਗੁਰੂ ਰਾਮਦਾਸ ਸਤਿਗੁਰੂ ਨੂੰ ਜੇ ਚੇਤੇ ਕਰੀਏ ਤਾਂ ਸਾਰੀ ਸੰਗਤ ਗੁਰੂ ਰਾਮਦਾਸ ਜੀ ਨੂੰ ਧੰਨ ਧੰਨ ਕਹੋ, ਕਿਉਂਕਿ—

*ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ॥*
*ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ॥*

(ਅੰਗ ੬੫੪)

ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਇੰਨੇ ਕ੍ਰਿਪਾ ਦੇ ਖ਼ਜ਼ਾਨੇ ਹਨ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦਾ ਅਖ਼ੀਰ ਤੇ ਅਸੀਂ ਧੰਨ ਧੰਨ ਕਹਿ ਕੇ ਪੂਰਬ ਮਨਾ ਲਈਏ। ਸਾਹਿਬ ਨੇ ਕਿਹਾ–

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*

ਗੁਰੂ ਰਾਮਦਾਸ ਜੀ ਜਿਸ ਪ੍ਰਮਾਤਮਾ ਨੇ ਆਪ ਨੂੰ ਪੈਦਾ ਕੀਤਾ, ਸਵਾਰਿਆ ਵੀ ਉਸਨੇ ਹੀ ਹੈ।

*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*

ਉਸ ਵੇਲੇ ਪੂਰੀ ਕਰਾਮਾਤ ਵਾਪਰ ਗਈ, ਜਦੋਂ ਸਿਰਜਣ ਵਾਲੇ ਪ੍ਰਮਾਤਮਾ ਨੇ ਕਿਹਾ ਕਿ ਰਾਮਦਾਸ ਸਤਿਗੁਰੂ ਜੀ, ਮੈਨੂੰ ਆਪਣਾ ਪਵਿੱਤਰ ਤਨ ਦੇ ਦਿਉ। ਅੱਜ ਤੋਂ ਬਾਅਦ ਮੈਂ ਤੁਹਾਡੇ ਸਰੀਰ ਵਿਚ ਰਹਿਣਾ ਹੈ। ਪ੍ਰਮਾਤਮਾ ਗੁਰੂ ਰਾਮਦਾਸ ਜੀ ਵਿਚ ਆ ਗਿਆ।

*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*

ਤੇ ਗੁਰਮੁਖੋ ਅੱਜ ਵੀ–

*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧ ਮੋਹੁ ਮਾਰਿ ਕਢੇ ਤੁਧ ਸਪਰਵਾਰਿਆ॥*

ਸੱਚੇ ਪਾਤਿਸ਼ਾਹ ਗੁਰੂ ਰਾਮਦਾਸ ਜੀ! ਦੁਨੀਆਂ ਦੀ ਹੋਰ ਕੋਈ ਥਾਂ ਧੰਨ ਨਹੀਂ-ਧੰਨੁ ਸੁ ਤੇਰਾ ਥਾਨੁ ਹੈ— ਡਿਠੈ ਸਭੇ ਥਾਵ ਪਿਆਰਿਉ !

*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*

ਗੁਰਮੁਖੋ ! ਅੱਜ ਰੋਲਣ ਵਾਲਾ ਗੁਰੂ ਨਹੀਂ, ਅੱਜ–

*ਨਾਨਕੁ ਤੂ ਲਹਿਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥* (ਅੰਗ ੯੬੮)

ਜਦੋਂ ਗੁਰੂ ਰਾਮਦਾਸ ਜੀ ਨੂੰ ਵੇਖਿਆ ਹੈ ਤਾਂ ਮਨ ਨੂੰ ਟਿਕਾਅ ਮਿਲਿਆ। ਆਉ ਗੁਰਮੁਖੋ! ਧੰਨ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਆਏ ਹੋ। ਮੇਰਾ ਗੁਰੂ ਰਾਮਦਾਸ ਕ੍ਰਿਪਾ ਕਰੇ ਤੇ ਸਾਰਿਆਂ ਦੀ ਝੋਲੀ ਵਿਚ ਆਪਣੀ ਇਹੋ ਜਿਹੀ ਪਿਆਰ ਦੀ ਤੰਦ ਪੈ ਜਾਏ ਤੇ ਪਰਤ ਪਰਤ ਕੇ ਗੁਰੂ ਰਾਮਦਾਸ ਆਪਣੇ ਦਰਿ ਵੱਲ ਤੁਹਾਨੂੰ ਖਿੱਚੇ। ਪਰਤ ਪਰਤ ਕੇ ਗੁਰੂ ਰਾਮਦਾਸ ਦੇ ਘਰ ਵਿਚ ਆਉ। ਭਾਈ ਸਾਹਿਬ ਭਾਈ ਵੀਰ ਸਿੰਘ ਤਾਂ ਕਹਿੰਦੇ ਹਨ ਕਿ ਜਿਸ ਦਿਨ ਤੇਰੇ ਅੰਦਰ ਦਾ ਰੱਸ ਕਿਤੇ ਸੁੱਕ ਜਾਏ ਤਾਂ ਕਿਸੇ ਡੇਰੇ ਜਾਂ ਕਿਸੇ ਹੋਰ ਥਾਂ 'ਤੇ ਨਾ ਭਟਕੀਂ। ਗੁਰੂ ਰਾਮਦਾਸ ਕੋਲ ਆ ਜਾਈਂ। ਇਹ ਸੁੱਕੇ ਮਨਾਂ ਉੱਤੇ ਫਿਰ ਬਰਸਾਤ ਕਰ ਦਿੰਦੇ ਹਨ। ਇੰਨੀਆਂ ਕੁ ਬੇਨਤੀਆਂ ਅੱਜ ਪ੍ਰਵਾਨ ਕਰਿਆ ਜੇ। ਸੰਖੇਪ ਵਿਚ ਮੈਂ ਸਿਰਫ਼ ਤੁਰਿਆ ਹਾਂ ਤੇ ਜਿਸ ਸਾਹਿਬ ਦਾ ਖਾਈਏ ਗੀਤ ਵੀ ਉਸਦੇ ਗਾਈਏ।

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

☆☆☆

# ਦੁਖ ਮੈ ਸੰਗਿ ਨ ਹੋਈ

ਸੋਰਠਿ ਮਹਲਾ ੯ ॥

*ਇਹ ਜਗਿ ਮੀਤੁ ਨ ਦੇਖਿਓ ਕੋਈ॥*
*ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ਰਹਾਉ ॥*
*ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥*
*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥ ੧॥*
*ਕਹਂਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥*
*ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥ ੨॥*
*ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥*
*ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥ ੩॥ ੯॥*

(ਅੰਗ ੬੩੩)

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਵਾਹਿਗੁਰੂ ਸਾਹਿਬ ਜੀਉ।

*ਡੰਡਉਤ ਬੰਦਨ ਅਨਿਕ ਬਾਰ ਸਰਬ ਕਲਾ ਸਮਰਥੁ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*

(ਅੰਗ ੨੫੬)

*ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥*
*ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ॥*

(ਅੰਗ ੧੨)

ਸਾਹਿਬ ਸਤਿਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਇਸ ਸ਼ਬਦ ਵਿਚ ਜੋ ਆਰੰਭਿਕ ਬਚਨ ਹਨ ਉਹ ਰਹਾਉ ਦੇ ਹਨ। ਆਉ ਇਹਨਾਂ ਨੂੰ ਆਧਾਰ ਬਣਾ ਕੇ ਅੱਜ ਦੀ ਵਿਚਾਰ ਗੁਰੂ ਤੇਗ਼ ਬਹਾਦਰ ਕ੍ਰਿਪਾ ਕਰਨ। ਸਭ ਥਾਈਂ ਸਹਾਇਤਾ ਕਰਨ ਵਾਲੇ ਦਾਤਾਰ ਆਪ ਵਿਚ ਵਰਤ

ਕੇ ਅੰਮ੍ਰਿਤ ਬਚਨ ਦੀ ਵਿਚਾਰ ਕਰਵਾ ਲੈਣ। ਸਾਧ ਸੰਗਤ ਆਪ ਜੀ ਉਚਾਰਨ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਜੀ।

ਸੋਰਠਿ ਮਹਲਾ ੯॥

*ਇਹ ਜਗਿ ਮੀਤੁ ਨ ਦੇਖਿਓ ਕੋਈ॥*

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਇਸ ਅੰਮ੍ਰਿਤ ਬਚਨ ਨੂੰ ਉਚਾਰਨ ਕਰਦਿਆਂ ਪਹਿਲੀ ਗੱਲ ਸਾਨੂੰ ਸਮਝਾ ਰਹੇ ਹਨ ਕਿ ਇਸ ਸੰਸਾਰ ਦੇ ਅੰਦਰ ਬਹੁਤੇ ਐਸੇ ਲੋਕ ਮਿਲਣਗੇ ਜਿਹੜੇ ਆਪਣੀਆਂ ਗੱਲਾਂ ਤੋਂ ਮਿੱਤਰਤਾ ਦਾ ਦਾਅਵਾ ਕਰਦੇ ਹਨ, ਪਰ ਸਾਥ ਨਿੱਭਣ ਵਾਲਾ ਅੰਤ ਤੱਕ ਕੋਈ ਵੀ ਐਸਾ ਮਿੱਤਰ ਨਜ਼ਰ ਨਹੀਂ ਆਉਂਦਾ।

*ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥ ੧॥ਰਹਾਉ॥*

ਸਾਰੇ ਸੰਸਾਰ ਦੀ ਇਹ ਫ਼ਿਤਰਤ ਹੈ ਕਿ ਹਰ ਬੰਦਾ ਆਪਣੇ ਸੁਆਰਥ ਨੂੰ, ਆਪਣੇ ਸੁੱਖ ਨੂੰ ਮੁੱਖ ਰੱਖਕੇ ਕਿਸੇ ਨੂੰ ਮਿੱਤਰ ਬਣਾਉਂਦਾ ਹੈ। ਸੁੱਖ ਵੇਲੇ ਤਾਂ ਲੋਕ ਬਹੁਤ ਨੇੜੇ ਹੋ ਕੇ ਬੈਠਦੇ ਹਨ, ਪਰ ਜਿਸ ਵੇਲੇ ਕਿਸੇ 'ਤੇ ਦੁੱਖ ਆ ਪਵੇ ਤਾਂ ਦੁੱਖ ਵੇਲੇ ਆਪਣੇ ਹੀ ਸਾਥ ਛੱਡ ਕੇ ਚਲੇ ਜਾਂਦੇ ਹਨ। ਸਤਿਗੁਰੂ ਜੀ ਦੇ ਅੱਜ ਦੇ ਇਸ ਅੰਮ੍ਰਿਤ ਬਚਨ ਦੇ ਇਸ ਤੱਤ ਭਾਵ ਨੂੰ ਆਪਾਂ ਜ਼ਰੂਰ ਸਮਝੀਏ ਕਿ ਸੁੱਖ ਤੇ ਦੁੱਖ ਇਹ ਉਸ ਪਰੀਪੂਰਨ ਪ੍ਰਮਾਤਮਾ ਦੀ ਆਪਣੀ ਬਣਾਈ ਹੋਈ ਇਕ ਦਾਤ ਹੈ ਤੇ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਿਤਾ ਜੀ ਨੇ ਇਸ ਦਾਤ ਦੇ ਸਬੰਧੀ ਅੰਮ੍ਰਿਤ ਬਾਣੀ ਵਿਚ ਇਹ ਬਚਨ ਕਹੇ ਹਨ ਜੋ ਰੋਜ਼ ਆਪਾਂ ਪੜ੍ਹਦੇ ਹਾਂ-

*ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥*

(ਅੰਗ ੫)

ਮਨੁੱਖੀ ਜੀਵਨ ਵਿਚ ਵਿਚਰਦਿਆਂ ਬਾਹਰਮੁਖੀ ਸੰਸਾਰ ਸਦਾ ਇਕੋ ਜਿਹਾ ਨਹੀਂ ਰਹਿੰਦਾ। ਜੇ ਅੱਜ ਕਿਸੇ ਦੇ ਕੋਲ ਸੁੱਖ ਹੈ ਤਾਂ ਹੋ ਸਕਦਾ ਹੈ ਚਾਰ ਦਿਨਾਂ ਤੋਂ ਬਾਅਦ ਉਹ ਇਨਸਾਨ ਅਤਿ ਦਾ ਦੁੱਖੀ ਹੋਵੇ। ਜਿਸਨੂੰ ਅੱਜ ਮੁਸੀਬਤ ਨੇ, ਦੁੱਖ ਨੇ ਘੇਰਿਆ ਹੈ, ਕੁਝ ਦਿਨਾਂ ਤੋਂ ਬਾਅਦ ਜੇ ਮਾਲਕ ਚਾਹੇ ਤਾਂ ਉਸ ਦੇ ਦੁੱਖ ਨੂੰ ਕੱਟ ਕੇ ਉਸ ਨੂੰ ਸੁੱਖ ਬਖ਼ਸ਼ ਸਕਦਾ ਹੈ। ਜਿਵੇਂ ਅਸੀਂ ਦੇਖਦੇ ਹਾਂ ਕਿ ਸੂਰਜ ਚੜ੍ਹਿਆ ਹੈ। ਕੁਝ ਘੰਟਿਆਂ ਤੋਂ ਬਾਅਦ ਆਪਣੇ ਆਪ ਹੀ ਅਸਤ ਹੋ ਜਾਏਗਾ। ਚੜ੍ਹਿਆ ਜ਼ਰੂਰ ਹੈ, ਸਿਖਰ 'ਤੇ ਵੀ ਪਹੁੰਚੇਗਾ, ਪਰ ਇਹ ਸੂਰਜ ਸਿਖਰ 'ਤੇ ਪਹੁੰਚਣ ਤੋਂ ਬਾਅਦ ਉਤਰਾਈ ਵੱਲ ਆਉਂਦਾ ਹੈ ਤੇ ਆਪਣੇ ਆਪ ਰੱਬ ਦੇ ਬਣਾਏ ਹੋਏ ਨੇਮ ਅਨੁਸਾਰ ਰਾਤ ਨੂੰ ਅਲੋਪ ਹੋ ਜਾਂਦਾ ਹੈ। ਮਨੁੱਖੀ ਜ਼ਿੰਦਗੀ ਵੱਲ ਝਾਤੀ ਮਾਰੀਏ। ਇਸ ਸੰਸਾਰ ਵਿਚ ਵੀ ਐਸੀ ਖੇਡ ਹੈ। ਪ੍ਰਭੁਤਾ ਦਾ, ਧਨ ਦਾ, ਜੋਬਨ ਦਾ, ਪਦਾਰਥਾਂ ਦਾ, ਸੁੱਖ ਦਾ ਸੂਰਜ ਚੜ੍ਹਿਆ ਹੈ ਤਾਂ ਉਹ ਇਹ ਗੱਲ ਕਦੀ ਨਾ ਭੁੱਲਣ ਕਿ ਇਸ ਚੜ੍ਹੇ ਹੋਏ ਸੂਰਜ ਨੇ ਕੁਝ ਸਮੇਂ ਤੋਂ ਬਾਅਦ ਡੁੱਬਣਾ ਵੀ ਹੈ। ਜੇ ਅੱਜ ਸੁੱਖ ਕੋਲ ਹੈ ਤਾਂ ਸੁੱਖਾਂ ਦਾ ਸੂਰਜ ਸਦਾ ਹੀ ਨਹੀਂ ਚੜ੍ਹਿਆ

ਰਹਿਣਾ, ਦੁੱਖ ਦਾ ਹਨੇਰਾ ਵੀ ਪਸਰੇਗਾ। ਪਰ ਪਿਆਰਿਉ ! ਇਹੀ ਸੂਰਜ ਜਿਸਨੂੰ ਕੁਝ ਘੰਟੇ ਪਹਿਲਾਂ ਸਵੇਰੇ ਲੋਕ ਮੱਥੇ ਟੇਕਦੇ ਹਨ, ਨਮਸਕਾਰਾਂ ਕਰਦੇ ਹਨ, ਪਾਣੀ ਉਸਨੂੰ ਅਰਪਨ ਕਰਦੇ ਹਨ, ਉਹੀ ਸੂਰਜ ਕੁਝ ਘੰਟਿਆਂ ਤੋਂ ਬਾਅਦ ਡੁੱਬ ਜਾਂਦਾ ਹੈ। ਇਹ ਸੰਸਾਰ ਦੀ ਹਕੀਕਤ ਹੈ। ਧਰਮ ਨਾਲ ਜੁੜਿਆ ਕੋਈ ਕਰਮ ਹੈ, ਪਰ ਇਹ ਕਰਮ ਵੀ ਸੰਸਾਰ ਦੀ ਅਸਲੀਅਤ ਨੂੰ ਬਿਆਨ ਕਰ ਰਿਹਾ ਹੈ ਕਿ ਸਦਾ ਚੜ੍ਹਦੇ ਸੂਰਜ ਨੂੰ ਹੀ ਨਮਸਕਾਰਾਂ ਹੁੰਦੀਆਂ ਹਨ। ਚੜ੍ਹਦੇ ਸੂਰਜ ਨੂੰ ਵੇਖਕੇ ਫੁੱਲ ਵੀ ਖਿੜ ਜਾਂਦੇ ਹਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਫ਼ੁਰਮਾਇਆ ਹੈ ਕਿ ਸਦੀਵ ਕਾਲ ਲਈ ਸਮਾਂ ਇਕੋ ਜਿਹਾ ਨਾ ਕਿਸੇ ਇਨਸਾਨ 'ਤੇ ਰਿਹਾ ਹੈ, ਨਾ ਰਹੇਗਾ। ਦੇਖੋ ਅਸੀਂ ਬਾਬਾ ਕਬੀਰ ਜੀ ਦਾ ਇਕ ਬਚਨ ਪੜ੍ਹਦੇ ਹਾਂ। ਮੇਰਾ ਖ਼ਿਆਲ ਹੈ ਕਿ ਇਹ ਸ਼ਬਦ ਜੇ ਕਿਤੇ ਕੋਈ ਭਾਵਨਾ ਵਾਲਾ ਪੜ੍ਹ ਲਵੇ ਤਾਂ ਉਹ ਦੁਨੀਆ ਵਿਚ ਰਹਿੰਦਿਆਂ ਕਿਸੇ ਕਿਸਮ ਦਾ ਦਾਅਵਾ ਨਹੀਂ ਕਰੇਗਾ ਤੇ ਦਾਅਵਾ ਕਰਨਾ ਵੀ ਨਹੀਂ ਚਾਹੀਦਾ, ਕਿਉਂਕਿ ਆਪਣੇ ਹੱਥ ਵਿਚ ਤਾਂ ਕੁਝ ਹੈ ਹੀ ਨਹੀਂ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਨੇ ਬਚਨ ਕਿਹਾ ਹੈ-

*ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥*

ਹੇ ਪਿਆਰੇ ਪ੍ਰਭੂ ਜੀ! ਤੇਰੀ ਮਹਿਮਾ ਦਾ, ਤੇਰੇ ਅਸਚਰਜ ਕੌਤਕ ਦਾ ਕੋਈ ਵੀ ਅੰਤ ਨਹੀਂ ਪਾ ਸਕਦਾ। ਤੂੰ ਅੱਜ ਜੋ ਦਿੰਦਾ ਪਿਆ ਹੈਂ, ਹੋ ਸਕਦਾ ਹੈ ਇਹ ਕੱਲ ਤੱਕ ਹੱਥਾਂ ਵਿਚੋਂ ਨਿਕਲ ਜਾਏ।

*ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ॥੧॥ ਰਹਾਉ॥*

ਇਹ ਬਚਨ ਕੀਤਾ ਕਿ ਵੇਖੋ-

*ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥*
*ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ॥੧॥*

ਕੀ ਇਹ ਪਤਾ ਹੈ ਕਿ ਜਿਹੜੇ ਲੋਕ ਆਪਣੇ ਘਰੋਂ ਪਰਿਵਾਰ ਵਿਚੋਂ ਹੱਸਦੇ ਖੇਡਦੇ ਬਾਹਰ ਨਿਕਲਦੇ ਹਨ, ਸ਼ਾਮ ਨੂੰ ਜਦੋਂ ਵਾਪਸ ਮੁੜਦੇ ਹਨ ਤਾਂ ਕਈ ਵਾਰੀ ਰਸਤੇ ਵਿਚ ਇਹੋ ਜਿਹੀ ਖ਼ਬਰ ਮਿਲਦੀ ਹੈ ਕਿ ਢਾਹਾਂ ਮਾਰਨ ਲਗ ਪੈਂਦੇ ਹਨ। ਕੀ ਕਿਸੇ ਨੂੰ ਪਤਾ ਹੈ ਕਿ ਜਿਸ ਪਰਿਵਾਰ ਵਿਚੋਂ ਉਹ ਖ਼ੁਸ਼ੀ ਨਾਲ ਅੱਜ ਵਿਦਾਇਗੀ ਲੈ ਰਿਹਾ ਹੈ, ਵਾਪਸ ਮੁੜਦਿਆਂ ਉਸਨੂੰ ਕੇਵਲ ਰੋਣਾ ਹੀ ਨਸੀਬ ਹੋਣਾ ਹੈ। ਕਿਉਂਕਿ ਸਮਾਂ ਕਦੀ ਵੀ ਸਦੀਵ ਕਾਲ ਇਕੋ ਜਿਹਾ ਨਹੀਂ ਰਹਿੰਦਾ। ਜਿਹੜੀਆਂ ਥਾਵਾਂ ਵੱਸਦੀਆਂ ਹਨ, ਲੋਕਾਂ ਦੇ ਕਾਫ਼ਲੇ ਬਣ ਕੇ ਉਥੇ ਆਉਂਦੇ ਹਨ, ਪਿਆਰਿਉ! ਉਹ ਥਾਵਾਂ ਉੱਜੜ ਜਾਂਦੀਆਂ ਹਨ ਤੇ ਵਾਹਿਗੁਰੂ ਤੇਰੀ ਖੇਡ ਦਾ ਕੋਈ ਪਤਾ ਹੈ ਕਿ ਜਿੱਥੇ ਉਜਾੜੇ ਪਏ ਹਨ, ਉਥੇ ਤੂੰ ਵਸੇਬੇ ਬਣਾ ਦੇਣੇ ਹਨ।

*ਜਲਿ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*

ਪਿਆਰਿਆ! ਕਾਹਦੀ ਪ੍ਰਭੁਤਾ ਦਾ ਮਾਨ ?

*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥ ੨ ॥*

(ਅੰਗ ੧੨੫੨)

ਜਿਹੜੇ ਲੋਕ ਅੱਜ ਤੇਰੀ ਪ੍ਰਭੁਤਾ ਨੂੰ, ਤੇਰੇ ਸੁੱਖ ਨੂੰ ਦੇਖ ਕੇ ਤੇਰੀ ਜੈ ਜੈ ਕਾਰ ਕਰਦੇ ਹਨ, ਉਸ ਪ੍ਰਮਾਤਮਾ ਦੀ ਸ਼ਕਤੀ ਤੋਂ ਤੂੰ ਭੈਅ ਖਾ। ਇਸ ਕਰਕੇ ਕਿ ਜਿਸ ਥਾਂ 'ਤੇ ਮਾਰੂਥਲ ਹੈ, ਰੇਤ ਹੀ ਰੇਤ ਹੈ, ਸੋਕਾ ਹੀ ਪਿਆ ਹੈ, ਜੇਕਰ ਮੇਰਾ ਸਾਂਈਂ ਚਾਹੇ ਤਾਂ ਮਾਰੂਥਲ ਦੇ ਅੰਦਰ ਸਮੁੰਦਰ ਪੈਦਾ ਕਰ ਦੇਵੇ ਤੇ ਉਹ ਚਾਹੇ ਤਾਂ ਦਰਿਆਵਾਂ ਦੇ ਵਿਚ ਉੱਚੇ ਟਿੱਬੇ ਪੈਦਾ ਕਰ ਦੇਵੇ। ਉਸ ਸਾਈਂ ਦੀ ਮਰਜ਼ੀ ਹੋਵੇ ਤਾਂ ਜ਼ਮੀਨ 'ਤੇ ਤੁਰਨ ਵਾਲੇ ਆਮ ਬੰਦੇ ਨੂੰ, ਜਿਸਨੂੰ ਕੋਈ ਨਹੀ ਜਾਣਦਾ, ਉਸਨੂੰ ਵਡਿਆਈ ਦੇ ਕੇ ਆਕਾਸ਼ 'ਤੇ ਪਹੁੰਚਾ ਦੇਵੇ। ਪਿਆਰਿਓ! ਜੇ ਉਸਦੀ ਆਪਣੀ ਖੇਡ ਵਾਪਰੇ ਤਾਂ ਉਹ ਉੱਚੇ ਚੜ੍ਹਿਆਂ ਹੋਇਆਂ ਨੂੰ ਧਰਤੀ ਉੱਤੇ ਵੀ ਰੋਲ ਦਿੰਦਾ ਹੈ। ਮੇਰੀ ਬੇਨਤੀ ਸਮਝਿਉ ਕਿ ਸੰਸਾਰ ਦੇ ਅੰਦਰ ਕੋਈ ਸਮਾਂ, ਕੋਈ ਬਿਰਤੀ ਸਦੀਵ ਕਾਲ ਤੱਕ ਸਥਿਰ ਨਹੀਂ, ਇਨ ਬਿਨ ਇਸੇ ਤਰ੍ਹਾਂ ਲੋਕਾਂ ਦੇ ਅੰਦਰ ਦੇ ਸੁਭਾਅ ਵੀ ਹਨ। ਜਿਵੇਂ ਸੂਰਜ ਸਦਾ ਇਕੋ ਜਿਹਾ ਨਹੀਂ, ਬਸੰਤ ਦਾ ਖੇੜਾ ਸਦਾ ਇਕੋ ਜਿਹਾ ਨਹੀਂ, ਫੁੱਲਾਂ ਦੀ ਮਹਿਕ ਸਦੀਵ ਕਾਲ ਲਈ ਇਕੋ ਜਿਹੀ ਨਹੀਂ, ਇਸੇ ਤਰ੍ਹਾਂ ਜਿਤਨਾ ਵੀ ਲੋਕਾਂ ਦਾ ਇਕੱਠ ਸੁੱਖ ਨੂੰ ਦੇਖਕੇ ਕਿਸੇ ਇਨਸਾਨ ਦੇ ਨੇੜੇ ਹੁੰਦਾ ਹੈ, ਉਹ ਵੀ ਸਦਾ ਵਾਸਤੇ ਇਕੋ ਜਿਹਾ ਨਹੀਂ। ਇਨਸਾਨ ਕੋਲ ਧਨ ਹੈ ਤਾਂ ਸੰਸਾਰ ਦੇ ਲੋਕ ਉਸਦੇ ਨੇੜੇ ਆ ਬੈਠਣਗੇ ਤੇ ਜਿਸ ਦਿਨ ਉਸ ਦੇ ਕੋਲੋਂ ਧਨ ਚਲਾ ਜਾਏ, ਗ਼ਰੀਬੀ ਆ ਜਾਏ ਤਾਂ ਜਿਹੜੇ ਲੋਕ ਨੇੜੇ ਢੁੱਕਣ ਵਾਲੇ ਸਨ, ਉਹ ਆਪਣੇ ਮੂੰਹ ਮੋੜ ਕੇ ਚਲੇ ਜਾਂਦੇ ਹਨ। ਸਤਿਗੁਰੂ ਨੇ ਇਸ ਹਕੀਕਤ ਨੂੰ ਬਿਆਨ ਕੀਤਾ ਹੈ ਤੇ ਜੇ ਪ੍ਰਮਾਤਮਾ ਦੇ ਭੈਅ ਵਾਲਾ ਕੋਈ ਬੰਦਾ ਹੈ ਤਾਂ ਉਹ ਧਨ ਆਇਆ ਵੀ ਆਪਣੇ ਆਪ ਨੂੰ ਨਿਰਲੇਪ ਰੱਖਦਾ ਹੈ। ਸੁੱਖ ਆਇਆ ਵੀ ਉਹ ਕਦੀ ਭੁੱਲਦਾ ਨਹੀਂ ਪ੍ਰਮਾਤਮਾ ਦੀ ਯਾਦ ਨੂੰ ਤੇ ਪਿਆਰਿਉ! ਜਿਸ ਦਿਨ ਦੁੱਖ ਆ ਜਾਏ ਤਾਂ ਉਹ ਦੁੱਖ ਵੇਲੇ ਵੀ ਕਦੀ ਪ੍ਰਾਮਤਮਾ ਦੀ ਯਾਦ ਨੂੰ ਨਹੀ ਭੁੱਲਦਾ। ਆਮ ਬੰਦਿਆ ਦਾ ਸੁਭਾਅ ਹੈ ਕਿ ਜਿਸ ਦਿਨ ਉਹਨਾਂ ਕੋਲ ਚਾਰ ਟੱਕੇ ਆਉਂਦੇ ਹਨ, ਉਸ ਦਿਨ ਉਹਨਾਂ ਦਾ ਪੈਰ ਜ਼ਮੀਨ 'ਤੇ ਨਹੀ ਲੱਗਦਾ। ਉਹਨਾਂ ਦੀ ਬੋਲੀ ਵਿਚ ਤਬਦੀਲੀ, ਉਹਨਾਂ ਦੇ ਪਰਿਵਾਰਾਂ ਤੇ ਰਿਸ਼ਤੇਦਾਰਾਂ ਦੇ ਮਿਲਾਪ ਵਿਚ ਤਬਦੀਲੀ ਤੇ ਜਿਸ ਦਿਨ ਉਹ ਮਾਇਆ ਜਾਂਦੀ ਹੈ ਤਾਂ ਉਸ ਬੰਦੇ ਦੀ ਹਾਲਤ ਕਦੀ ਤੱਕਿਓ, ਉਹ ਥਾਂ ਥਾਂ 'ਤੇ ਸੁੱਖ ਢੂੰਡਦਾ ਹੈ। ਜਿਹੜਾ ਉੱਚੀ ਉੱਚੀ ਵੰਗਾਰ ਕੇ ਲੋਕਾਂ ਨੂੰ ਬੜ੍ਹਕਾਂ ਮਾਰਦਾ ਹੈ, ਜਦੋਂ ਦੁੱਖ ਆਉਂਦਾ ਹੈ ਤਾਂ ਇੰਝ ਲਗਦਾ ਹੈ ਜਿਵੇਂ ਉਸਦੀ ਜ਼ਬਾਨ ਵਿਚੋਂ ਆਵਾਜ਼ ਵੀ ਖ਼ਤਮ ਹੋ ਗਈ ਹੋਵੇ।

ਸਤਿਗੁਰੂ ਤੇਗ਼ ਬਹਾਦਰ ਅੱਜ ਇਸ ਹਕੀਕਤ ਤੋਂ ਸਾਨੂੰ ਜਾਣੂੰ ਪਏ ਕਰਾਉਂਦੇ ਹਨ ਤੇ ਕਹਿੰਦੇ ਹਨ ਕਿ ਪਿਆਰਿਆ! ਇਸ ਸੰਸਾਰ ਵਿਚ ਸੁੱਖ ਦੇ ਮਿੱਤਰ ਬਹੁਤ ਮਿਲਣਗੇ, ਪਰ ਦੁੱਖ ਦਾ ਮਿੱਤਰ ਕੋਈ ਨਹੀਂ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਭਗਤ ਕਬੀਰ ਜੀ ਨੇ ਇਕ

ਅੰਮ੍ਰਿਤ ਬਚਨ ਕਿਹਾ ਹੈ। ਉਦਾਹਰਣ ਦਿੱਤੀ ਹੈ ਸਾਨੂੰ ਸਮਝਾਉਣ ਲਈ। ਕਬੀਰ ਸਾਹਿਬ ਦਾ ਬਚਨ ਹੈ ਕਿ ਰਾਤ ਦੇ ਹਨੇਰੇ ਵਿਚ ਅੰਧਕਾਰ ਵਿਚ ਕੋਈ ਇਨਸਾਨ ਦੀਪਕ ਬਾਲੇ ਤਾਂ ਉਸ ਦੀ ਰੌਸ਼ਨੀ ਵਿਚ ਮਨੁੱਖ ਦੇ ਤਨ ਦਾ ਪਰਛਾਵਾਂ ਚਾਨਣ ਵਿਚ ਉਸਦੇ ਨਾਲ ਨਾਲ ਤੁਰੇਗਾ। ਜਿਹੜੇ ਪਾਸੇ ਇਨਸਾਨ ਜਾਂਦਾ ਹੈ, ਉਸਦੇ ਸਰੀਰ ਦਾ ਪਰਛਾਵਾਂ ਵੀ ਨਾਲ ਤੁਰਦਾ ਹੈ। ਜਦੋਂ ਉਹ ਦੀਵਾ ਬੁਝਿਆ, ਹਨੇਰਾ ਫਿਰ ਪਸਰਿਆ ਤਾਂ ਜਿਹੜਾ ਪਰਛਾਵਾਂ ਮਨੁੱਖ ਦੇ ਤਨ ਦੇ ਨਾਲ ਨਾਲ ਤੁਰਦਾ ਸੀ, ਉਹ ਪਰਛਾਵਾਂ ਕੁਝ ਘੜੀਆਂ ਤੋਂ ਬਾਅਦ ਹਨੇਰੇ ਵਿਚ ਅਲੋਪ ਹੋ ਗਿਆ। ਚਾਨਣ ਵਿਚ ਪਰਛਾਵੇਂ ਨਾਲ ਤੁਰਦੇ ਹਨ। ਗੁਰਮੁਖੋ! ਪਰ ਹਨੇਰੇ ਵਿਚ ਤਾਂ ਆਪਣੇ ਤਨ ਦੇ ਪਰਛਾਵੇਂ ਵੀ ਸਾਥ ਛੱਡਦੇ ਜਾਂਦੇ ਹਨ। ਕਬੀਰ ਸਾਹਿਬ ਕਹਿੰਦੇ ਹਨ-

*ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥*
*ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥ ੧॥*

ਤੇਲ ਜਲਿ ਗਿਆ, ਬੱਤੀ ਬੁਝ ਗਈ ਤੇ ਉਹੀ ਘਰ ਜਿਹੜਾ ਪ੍ਰਕਾਸ਼ਮਈ ਸੀ, ਚਾਨਣ ਨਾਲ ਭਰਿਆ ਹੋਇਆ ਸੀ, ਉਸੇ ਘਰ ਵਿਚ ਹਨੇਰਾ ਹੋ ਗਿਆ।

*ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥*

ਤੇਰੇ ਪਰਛਾਵੇਂ ਤਕ ਵੀ ਇਕ ਘੜੀ ਤੈਨੂੰ ਨਾਲ ਰੱਖਣ ਵਾਸਤੇ ਤਿਆਰ ਨਹੀਂ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਇਸ ਅੰਮ੍ਰਿਤ ਬਚਨ ਵੱਲ ਧਿਆਨ ਦੇਣਾ—

*ਇਹ ਜਗਿ ਮੀਤੁ ਨ ਦੇਖਿਓ ਕੋਈ॥*

ਕਬੀਰ ਸਾਹਿਬ ਕਹਿੰਦੇ ਹਨ ਕਿ ਇਨਸਾਨ ਦਾ ਸੰਸਾਰ ਵਿਚ ਆਉਣ ਲੱਗਿਆਂ ਸਭ ਤੋਂ ਪਹਿਲਾਂ ਜੋ ਸੰਬੰਧ ਬਣਿਆ ਸੰਸਾਰਿਕ ਤੌਰ 'ਤੇ, ਉਹ ਮਾਂ ਦੇ ਨਾਲ ਹੈ। ਮਾਂ ਨੇ ਆਪਣੇ ਉਦਰ ਵਿਚ ਬੱਚੇ ਦੀ ਸੰਭਾਲ ਕੀਤੀ, ਪਾਲਣਾ ਕੀਤੀ। ਉਸ ਕਾਦਰ ਨੇ ਮਾਂ ਦੇ ਉਦਰ ਦੀ ਅਗਨੀ ਵਿਚ ਰੱਖ ਕੇ ਵੀ ਤੱਤੀ ਵਾਉ ਨਹੀਂ ਲਗਣ ਦਿੱਤੀ। ਬੱਚੇ ਨੂੰ ਜ਼ਿੰਦਗੀ ਮਿਲੀ। ਮਾਂ ਦੇ ਜਨਮ ਦੇਣ ਤੋਂ ਬਾਅਦ ਇਸਦਾ ਸੰਬੰਧ ਇਸ ਸੰਸਾਰ ਦੇ ਨਾਲ ਆਪਣੀ ਜ਼ਬਾਨ ਕਰਕੇ, ਆਪਣੇ ਮੂੰਹ ਕਰਕੇ ਬਣਿਆ। ਪੇਟ ਵਿਚ ਭੁੱਖ ਪੈਦਾ ਹੋਈ। ਇਨਸਾਨ ਨੇ ਆਪਣੇ ਮੂੰਹ ਤੋਂ ਮਾਂ ਦਾ ਦੁੱਧ ਚੁੰਘਿਆ। ਮਾਂ ਨੇ ਆਪਣੇ ਉਦਰ ਵਿਚ ਪਾਲਿਆ। ਮਾਂ ਨੇ ਆਪਣੇ ਬੱਚੇ ਨੂੰ ਆਪਣੀ ਮਮਤਾ, ਆਪਣਾ ਪਿਆਰ ਬਖ਼ਸ਼ਿਆ। ਮਾਂ ਨੇ ਆਪਣੀ ਸ਼ਕਤੀ, ਆਪਣੀ ਚਰਬੀ ਘੋਲ ਕੇ ਇਸਨੂੰ ਅੰਮ੍ਰਿਤ ਦੁੱਧ ਰੂਪ ਵਿਚ ਪਿਲਾਈ। ਮਾਂ ਇਸ ਬੱਚੇ ਦੇ ਰੋਮ-ਰੋਮ ਵਿਚ ਇਤਨੀ ਕੁ ਵੱਸ ਗਈ ਕਿ ਜਦੋਂ ਵੀ ਜ਼ਿੰਦਗੀ ਵਿਚ ਇਸਦੇ ਉੱਤੇ ਕਦੀ ਮੁਸੀਬਤ ਦਾ ਸਮਾਂ ਆਇਆ ਤਾਂ ਜ਼ਬਾਨ ਵਿਚੋਂ ਇਕੋ ਸ਼ਬਦ ਨਿਕਲਿਆ- ਹਾਏ ਮਾਂ! ਧਿਆਨ ਦਿਆ ਜੇ ਕਿ ਦੁੱਖ ਆਇਆ ਤੇ ਇਕੋ ਸ਼ਬਦ ਜ਼ਬਾਨ ਵਿਚੋਂ ਨਿਕਲਦਾ ਹੈ- ਹਾਏ ਮਾਂ, ਪਰ ਪਿਆਰਿਓ! ਜਿਹੜਾ

ਇਨਸਾਨ ਜਿਉਂਦੇ ਜੀਅ ਮੁਸੀਬਤ ਵਿਚ ਪੈ ਜਾਏ ਤਾਂ ਸ਼ਬਦ ਕਹਿੰਦਾ ਸੀ ਹਾਏ ਮਾਂ! ਦੇਖੋ ਸੰਸਾਰ ਦਾ ਸਾਥ ਕੈਸਾ ਹੈ? ਅੰਤਲਾ ਸਮਾਂ ਆ ਗਿਆ ਤੇ ਮਾਂ ਘਰ ਵਿਚ ਬੈਠੀ ਹੈ। ਪੁੱਤਰ ਦੀ ਮੌਤ ਆਈ ਤੇ ਜਿਸ ਮਾਂ ਨੇ ਉਦਰ ਵਿਚ ਪਾਲਿਆ, ਜਿਸ ਮਾਂ ਨੇ ਦੁਨੀਆਂ ਦਾ ਹਰ ਸੁੱਖ ਪ੍ਰਦਾਨ ਕੀਤਾ, ਉਹ ਮਾਂ ਤੜਫਦੇ ਹੋਏ ਪੁੱਤਰ ਨੂੰ ਦੇਖਕੇ ਸਿਰਫ਼ ਅੱਖਾਂ ਵਿਚ ਨੀਰ ਭਰ ਕੇ ਰੋਣ ਤੱਕ ਸੀਮਿਤ ਰਹਿ ਗਈ। ਜਨਮ ਦੇਣ ਵਾਲੀ ਮਾਂ ਕੋਲ ਇੰਨੀ ਸਮਰੱਥਾ ਨਹੀਂ ਕਿ ਉਹ ਇਹ ਕਹਿ ਦੇਵੇ ਕਿ ਪੁੱਤਰ, ਹਰ ਜ਼ਬਾਨ ਵਿਚ ਜਦੋਂ ਦੁੱਖ ਆਇਆ, ਹਰ ਲਫ਼ਜ਼ ਵਿਚ ਮਾਂ ਮਾਂ ਕਹਿ ਕੇ ਤੂੰ ਮੈਨੂੰ ਪੁਕਾਰਿਆ। ਮੈਨੂੰ ਪੁਕਾਰਨ ਵਾਲਿਆ! ਆ ਮੈਂ ਇਸ ਦੁੱਖ ਦੀ ਥਾਂ 'ਤੇ ਤੇਰੀ ਜਗ੍ਹਾ ਆਪਣੇ ਆਪ ਨੂੰ ਕੁਰਬਾਨ ਕਰਨਾ ਹੈ। ਇਹ ਹਕੀਕਤ ਹੈ ਕਿ ਮਾਂ ਮੌਤ ਤੋਂ ਬਾਅਦ ਘਰ ਦੀ ਢਿਉੜੀ ਤੱਕ ਰੋਂਦਿਆਂ ਗਈ, ਪਰ ਸਾਥ ਤਾਂ ਮਾਂ ਵੀ ਨਾ ਦੇ ਸਕੀ। ਹਾਂ, ਮਾਂ ਦੇ ਰਿਸ਼ਤੇ ਤੋਂ ਬਾਅਦ ਸੰਸਾਰ ਵਿਚ ਇਕ ਹੋਰ ਰਿਸ਼ਤਾ ਬਣਦਾ ਹੈ। ਉਹ ਰਿਸ਼ਤਾ ਹੈ ਮਾਂ ਜਾਏ ਭੈਣਾਂ, ਭਰਾਵਾਂ ਦਾ। ਭਰਾ, ਭਰਾ ਦੀਆਂ ਬਾਹਵਾਂ ਹੁੰਦੇ ਹਨ ਤੇ ਜੇ ਕਿਤੇ ਭਰਾ ਰੁੱਸ ਕੇ, ਨਾਰਾਜ਼ ਹੋ ਕੇ ਕਿਤੇ ਚਲਾ ਜਾਏ ਤਾਂ ਫਿਰ ਵੀ ਲੋਕ ਕਹਿੰਦੇ ਹਨ ਕਿ ਨਾ ਜ਼ਬਾਨ ਤੋਂ ਇਕ ਦੂਜੇ ਨੂੰ ਭੈੜੇ ਬੋਲ ਬੋਲੋ, ਕਿਉਂਕਿ ਭੱਜੀਆਂ ਬਾਹਵਾਂ ਗਲ੍ਹਾਂ ਨੂੰ ਆਉਂਦੀਆਂ ਹਨ। ਇਸਦਾ ਮਤਲਬ ਕਿ ਫਿਰ ਪਰਤ ਕੇ ਨੇੜਤਾ ਬਣਦੀ ਹੈ। ਭਰਾ ਬਾਹਵਾਂ ਹਨ ਤੇ ਜਿੰਨ੍ਹਾਂ ਨੇ ਬਾਹਵਾਂ ਕਿਹਾ, ਠੀਕ ਕਿਹਾ, ਕਿਉਂਕਿ ਜਿਸ ਦਿਨ ਇਨਸਾਨ ਤੂੰ ਡਿੱਗਣਾ ਹੈ ਤਾਂ ਤੈਨੂੰ ਚੁੱਕਣ ਵਾਸਤੇ ਤੇਰੇ ਦੁਸ਼ਮਣ ਨਹੀਂ, ਤੈਨੂੰ ਚੁੱਕਣ ਵਾਸਤੇ ਤੇਰੇ ਭਰਾਵਾਂ ਦੀਆਂ ਬਾਹਵਾਂ ਨੇ ਹੀ ਤੈਨੂੰ ਚੁੱਕ ਕੇ ਮੋਢਿਆਂ 'ਤੇ ਰੱਖਣਾ ਹੈ। ਸਾਥ ਨਹੀਂ ਦੇ ਸਕਣਗੇ। ਭਰਾ ਕੇਵਲ ਬਾਹਵਾਂ ਹਨ। ਬਾਹਵਾਂ ਨਾਲ ਚੁੱਕ, ਹੱਥਾਂ ਨਾਲ ਚੁੱਕ ਕੇ ਆਪਣੇ ਮੋਢਿਆਂ 'ਤੇ ਰੱਖਦੇ ਹਨ, ਪਰ ਭਰਾ ਵੀ ਕਦੀ ਸਾਥੀ ਬਣਕੇ ਨਾਲ ਨਹੀਂ ਤੁਰੇ। ਤੀਸਰਾ ਰਿਸ਼ਤਾ ਆਮ ਦੁਨੀਆਦਾਰਾਂ ਦਾ ਜੋ ਬਣਦਾ ਹੈ, ਉਹ ਹੈ ਜੀਵਨ ਸਾਥੀ ਦਾ। ਅਸੀਂ ਆਮ ਤੌਰ 'ਤੇ ਆਨੰਦ ਕਾਰਜ ਵਿਚ ਜਦੋਂ ਸਿੱਖਿਆ ਦੇਣ ਲੱਗਦੇ ਹਾਂ ਤਾਂ ਕਹਿੰਦੇ ਹਾਂ ਕਿ ਅੱਜ ਤੋਂ ਬਾਅਦ ਇਹ ਤੇਰਾ ਜੀਵਨ ਸਾਥੀ ਹੈ ਜਾਂ ਇਹ ਤੇਰੀ ਜੀਵਨ ਸਾਥਣ ਹੈ। ਸ਼ਬਦ ਉਸ ਸਮੇਂ ਹੀ ਦੱਸ ਦਿੱਤੇ ਜਾਂਦੇ ਹਨ ਕਿ ਤੁਸੀਂ ਇਕ ਦੂਜੇ ਦੇ ਜੀਵਨ ਸਾਥੀ ਹੋ, ਮਰਨ ਸਾਥੀ ਨਹੀਂ। ਉਸ ਦਿਨ ਹੀ ਕਿਤੇ ਇਸਦੀ ਵਿਆਖਿਆ ਕੀਤੀ ਜਾਏ ਕਿ ਜੀਵਨ ਸਾਥੀ ਦਾ ਅਰਥ ਹੈ, ਜਿਊਂਦੇ ਜੀਅ ਇਕ ਦੂਜੇ ਦੇ ਪੂਰਕ ਹੋ, ਮਰਨ ਤੋਂ ਬਾਅਦ ਕੋਈ ਕਿਸੇ ਦਾ ਸਾਥੀ ਨਹੀਂ। ਮਾਂ ਜਨਮ ਦੇਣ ਵਾਲੀ ਸਾਥ ਨਾ ਨਿਭੀ, ਮਾਂ ਜਾਏ ਭਰਾ ਨਾਲ ਨਾ ਗਏ ਤੇ ਜਿਸਨੂੰ ਜੀਵਨ ਸਾਥੀ ਜਾਂ ਜੀਵਨ ਸਾਥਣ ਕਿਹਾ ਗਿਆ, ਮੌਤ ਆਈ ਤਾਂ ਸਿਰਫ਼ ਕੇਸ ਖਿਲਾਰ ਕੇ ਰੋਣ ਤੱਕ ਸੀਮਿਤ ਰਹਿ ਗਈ, ਉਹ ਵੀ ਨਾਲ ਨਾ ਗਈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਅੱਜ ਸਾਨੂੰ ਦੱਸ, ਕੋਈ ਦੁਨੀਆਂ ਵਿਚ ਹੈ ਮਿੱਤਰ ਜਿਹੜਾ ਤੇਰਾ ਸਾਥ ਦੇਣ ਵਾਲਾ ਹੋਵੇ। ਕਬੀਰ ਸਾਹਿਬ ਨੇ ਬਚਨ ਕੀਤੇ ਹਨ-

*ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥*

*ਤੂੰ ਰਾਮ ਨਾਮੁ ਜਪਿ ਸੋਈ॥ ੧ ॥ ਰਹਾਉ॥*
*ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥*
*ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ॥ ੨ ॥*
*ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥*
*ਲਖਿ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ॥ ੩ ॥*

ਅੰਦਰ ਵਾਲਾ ਹੰਸ ਉਹ ਇਕੱਲਾ ਤੁਰਿਆ ਜਾਂਦਾ ਹੈ ਤੇ ਇਹ ਮਰਨ ਤੋਂ ਬਾਅਦ ਦੀ ਖੇਡ ਹੈ ਤੇ ਜੇ ਜਿਊਂਦੇ ਜੀਅ ਸੰਸਾਰ ਨੂੰ ਦੇਖਣਾ ਹੈ ਤਾਂ ਗੁਰੂ ਸਾਹਿਬ ਨੇ ਉਸ ਦੀ ਬਾਣੀ ਵਿਚ ਵਿਆਖਿਆ ਵੀ ਕੀਤੀ ਹੈ। ਮਹਾਰਾਜ ਬਚਨ ਕਰਦੇ ਹਨ ਕਿ ਸੁੱਖ ਵੇਲੇ ਗਿਣਤੀ ਕਦੇ ਨਾ ਕਰੋ। ਜਦੋਂ ਅਸੀਂ ਗਿਣਤੀ ਕਰਦੇ ਹਾਂ ਤਾਂ ਅਸੀਂ ਭਰਮ ਵਿਚ ਰਹਿੰਦੇ ਹਾਂ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ॥*
*ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ॥*

(ਅੰਗ ੧੪੨੯)

ਸਾਹਿਬ ਕਹਿੰਦੇ ਹਨ ਕਿ ਮੈਂ ਨੇੜੇ ਹੋ ਕੇ ਦੇਖਿਆ ਹੈ ਕਿ-

*ਪ੍ਰੀਤਮ ਜਾਨਿ ਲੇਹੁ ਮਨ ਮਾਹੀ॥*
*ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥ ੧ ॥ ਰਹਾਉ॥*
*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥*

(ਅੰਗ ੬੩੪)

ਸੁੱਖ ਵੇਲੇ ਭੀੜ ਹੈ ਪਰ ਦੁੱਖ ਵੇਲੇ ਇਨਸਾਨ ਕੇਵਲ ਇਕੱਲਾ ਰਹਿ ਜਾਂਦਾ ਹੈ। ਹਜ਼ੂਰ ਨੇ ਇਕ ਬਚਨ ਹੋਰ ਕਿਹਾ ਹੈ। ਵੈਸੇ ਤਾਂ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚੋਂ ਤਿੰਨ ਬਚਨ ਸਾਨੂੰ ਮਿਲਦੇ ਹਨ- ਇਕ ਤਾਂ ਹੈ ਬੈਰਾਗ । ਦੂਸਰਾ ਹੈ ਤਿਆਗ ਤੇ ਤੀਸਰਾ ਅਨੁਰਾਗ। ਤਿੰਨ ਸ਼ਬਦ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚੋਂ ਜੀਵਨ ਕਮਾਉਣ ਨੂੰ ਸਾਨੂੰ ਮਿਲਣਗੇ। ਪੜ੍ਹਾਂਗੇ ਤਾਂ ਬੈਰਾਗ ਮਿਲੇਗਾ। ਬੈਰਾਗ ਆਵੇਗਾ ਤਾਂ ਸੰਸਾਰ ਦੀਆਂ ਵਾਸ਼ਨਾਵਾਂ ਦਾ ਗੁਰੂ ਤਿਆਗ ਕਰੇਗਾ ਤੇ ਪਿਆਰਿਉ! ਫਿਰ ਉਹਨਾਂ ਦੇ ਤਿਆਗ ਤੋਂ ਬਾਅਦ ਵਾਸ਼ਨਾਵਾਂ ਦੀ ਥਾਂ 'ਤੇ ਪਿਆਰੇ ਵਾਹਿਗੁਰੂ ਜੀ ਦਾ ਜੀਵਨ ਅਨੁਰਾਗ ਰਹੇਗਾ। ਕੇਵਲ ਤਿਆਗ ਰਹੇਗਾ। ਬੈਰਾਗ ਹੈ, ਤਿਆਗ ਹੈ ਅਤੇ ਸੱਚੀ ਸਰਕਾਰ ਜੀ ਦੀ ਅੰਮ੍ਰਿਤ ਬਾਣੀ ਦੇ ਵਿਚ ਅਨੁਰਾਗ ਹੈ। ਹਜ਼ੂਰ ਗੁਰੂ ਤੇਗ਼ ਬਹਾਦਰ ਜੀ ਨੇ ਬਚਨ ਕੀਤਾ ਹੈ ਕਿ-

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ ੧॥ ਰਹਾਉ॥*

(ਅੰਗ ੫੩੬)

ਕੀ ਇਸਤਰੀ ਤੇ ਕੀ ਸੰਸਾਰ ਦੇ ਮਿੱਤਰ, ਇਹਨਾਂ ਵਿਚੋਂ ਕੋਈ ਵੀ ਦੁੱਖ ਵੇਲੇ ਤੇਰਾ ਸਾਥੀ ਨਹੀਂ। ਮਹਾਰਾਜ ਜਿੰਨਾ ਇਹ ਪਿਆਰ ਕਰਦੇ ਹਨ, ਜਿੰਨਾ ਇਹ ਜ਼ਬਾਨ ਨਾਲ ਮੇਰਾ ਸਾਥ ਦਿੰਦੇ ਹਨ ਤਾਂ ਕੀ ਇਹ ਮੇਰੇ ਸਾਥੀ ਨਹੀਂ ? ਤਾਂ ਸਾਹਿਬ ਗੁਰੂ ਕਲਗੀਧਰ ਜੀ ਨੇ ਇਸ ਅੰਮ੍ਰਿਤ ਬਚਨ ਦੀ ਵਿਆਖਿਆ ਕਰਦਿਆਂ ਆਪਣੀ ਰਸਨਾ ਤੋਂ ਬਚਨ ਕਿਹਾ ਹੈ। ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਤੂੰ ਕਹਿੰਦਾ ਹੈਂ ਮੇਰੇ ਆਪਣੇ ਹਨ, ਮੇਰਾ ਸਾਥ ਦੇਣ ਵਾਲੇ ਹਨ। ਨਹੀਂ ਪਿਆਰਿਆ! ਤੇਰੇ ਤਨ ਤਿਆਗਣ ਦੀ ਖ਼ਬਰ ਸੁਣਦਿਆਂ ਹੀ ਜਿਸਨੂੰ ਤੂੰ ਆਪਣੇ ਨਜ਼ਦੀਕੀ ਸਾਥੀ ਕਹਿੰਦਾ ਹੈਂ, ਉਹਨਾਂ ਨੇ ਪ੍ਰੇਤ ਪ੍ਰੇਤ ਕਹਿ ਕੇ, ਮਰਿਆ ਹੋਇਆ ਕਹਿ ਕੇ ਤੇਰੇ ਤੋਂ ਦੂਰ ਚਲੇ ਜਾਣਾ ਹੈ। ਪਿਆਰਿਆ ! ਇਹ ਪ੍ਰੀਤ ਨਿਭਣ ਵਾਲੀ ਨਹੀਂ। ਪੁੱਤਰ ਆਏ, ਇਸਤਰੀ ਆਈ, ਨਜ਼ਦੀਕੀ ਰਿਸ਼ਤੇਦਾਰ ਆਏ ਤੇ ਜਿਹੜੇ ਸਿਆਣੇ ਮਿੱਤਰ ਸਨ ਸਾਥ ਦੇਣ ਵਾਲੇ, ਉਹ ਵੀ ਆਏ। ਜਦੋਂ ਸਾਰੇ ਪਰਿਵਾਰ ਦੇ ਜੀਅ ਇਕੱਠੇ ਹੋਏ, ਕਿਸੇ ਨੇ ਵੀ ਉੱਠ ਕੇ ਇਹ ਨਾ ਕਿਹਾ ਕਿ ਇੰਨਾ ਸਮਾਂ ਹੋ ਗਿਆ ਇਸ ਨੂੰ ਘਰ ਬਣਾਉਂਦਿਆਂ, ਇੰਨੀ ਜਲਦੀ ਘਰੋਂ ਬਾਹਰ ਨਾ ਕੱਢੋ। ਹਰ ਇਕ ਨੇ ਇਕੋ ਜ਼ੁਬਾਨ ਨਾਲ ਇਕ ਦੂਜੇ ਨੂੰ ਪੁੱਛਣਾ ਕੀਤਾ ਕਿ ਦੱਸੋ ਇਸਦੇ ਕੱਢਣ ਦਾ ਸਮਾਂ ਕਿਹੜਾ ਰੱਖਿਆ ਹੈ। ਕਦੀ ਕਿਸੇ ਨੇ ਰੱਖਣ ਦਾ ਸਮਾਂ ਨਹੀਂ ਪੁੱਛਿਆ। ਇੰਨੀ ਕੁ ਮਿੱਤਰਤਾ ਹੈ ਸਾਡੀ ਸੰਸਾਰ ਨਾਲ ਕਿ ਸਾਡੇ ਮਰਨ ਤੋਂ ਬਾਅਦ ਸਿਰਫ਼ ਪੁੱਛਿਆ ਜਾਏਗਾ ਕਿ ਕਦੋਂ ਇਸਨੂੰ ਚੁੱਕ ਕੇ ਲਿਜਾਣਾ ਹੈ। ਕਦੀ ਨਹੀਂ ਪੁੱਛਿਆ ਜਾਏਗਾ ਕਿ ਘਰ ਬਣਾਉਣ ਵਾਲੇ ਨੂੰ ਕਿੰਨੀ ਕੁ ਦੇਰ ਰੱਖਿਆ ਜਾਏਗਾ। ਸਾਹਿਬ ਗੁਰੂ ਕਲਗੀਧਰ ਜੀ ਦੇ ਅਗਲੇ ਬਚਨ ਹਨ-ਜਿਸ ਧਨ ਨੂੰ ਸਾਰੀ ਜ਼ਿੰਦਗੀ ਇੱਕਠਿਆਂ ਕੀਤਾ, ਪੂਰਾ ਯਤਨ ਮਾਰਿਆ ਕਿ ਸਭ ਕੁਝ ਮੇਰੇ ਘਰ ਆ ਜਾਵੇ। ਤੇਰੇ ਸਰੀਰ ਵਿਚੋਂ ਪ੍ਰਾਣ ਨਿਕਲਣ ਦੀ ਦੇਰ ਸੀ ਕਿ ਜਿੰਨ੍ਹਾਂ ਜ਼ਮੀਨਾਂ ਦਾ ਤੂੰ ਮਾਲਕ ਸੀ, ਪੁੱਤਰਾਂ ਨੇ ਤੇਰੀ ਸਾਂਝੀ ਜ਼ਮੀਨ ਵੰਡਣ ਦੇ ਪਹਿਲਾਂ ਹੀ ਕਾਗਜ਼ ਤਿਆਰ ਕੀਤੇ ਹੋਏ ਸਨ ਅਤੇ ਜਿਹੜੇ ਉੱਚੇ ਉੱਚੇ ਕਿਲ੍ਹਿਆਂ ਦਾ ਮਾਨ ਕਰਦਾ ਸੀ ਬੰਦਿਆ ! ਹੁਣ ਉੱਚੀਆਂ ਅਟਾਰੀਆਂ ਵਿਚ ਵਸੇਬੇ ਨਹੀਂ। ਅੱਜ ਤੋਂ ਬਾਅਦ ਤੇਰਾ ਵਿਸੇਬਾ ਜ਼ਮੀਨ ਪੁੱਟ ਕੇ ਕਬਰ ਵਿਚ ਕਰ ਦੇਣਾ ਹੈ ਜਾਂ ਲੱਕੜਾਂ ਵਿਚ ਤੈਨੂੰ ਅਗਨ ਭੇਟ ਕਰਨਗੇ। ਅੰਤਲੇ ਸਮੇਂ ਤੂੰ ਇਕੱਲਿਆਂ ਹੀ ਜਾਣਾ ਹੈ। ਕੋਈ ਵੀ ਤੇਰੇ ਸਾਥ ਨਿਭਣ ਵਾਲਾ ਨਹੀਂ ਹੈ। ਹੁਣ ਅਸੀਂ ਕਹਾਂਗੇ ਕਿ ਇਹ ਤਾਂ ਉਦਾਸੀ ਦੀਆਂ ਗੱਲਾਂ ਹਨ ਕਿ ਕੋਈ ਸਾਥ ਨਿੱਭਣ ਵਾਲਾ ਨਹੀਂ, ਪਰ ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਇਕ ਮਿੱਤਰ ਐਸਾ ਹੈ, ਜੇ ਉਸਦੇ ਨਾਲ ਸਾਂਝ ਪਾ ਲਵੇਂ ਤਾਂ ਉਹ ਮਿੱਤਰ ਤੇਰਾ ਕਦੀ ਵੀ ਹੱਥ ਨਹੀਂ ਛੱਡੇਗਾ। ਆਪਣੀ ਬਾਂਹ ਗੁਰੂ ਨੂੰ ਪਕੜਾ ਤਾਂ ਸਹੀ। ਆਮ ਤੌਰ ਤੇ ਲੋਕ ਡੁੱਬਦੇ ਹਨ ਤਾਂ ਬਾਹਾਂ ਉੱਚੀਆਂ ਕਰਦੇ ਹਨ, ਕੋਈ ਵੀ ਡੁੱਬਦੇ ਦੀ ਬਾਂਹ ਨਹੀਂ

ਪਕੜਦਾ, ਪਰ ਸਮਰੱਥ ਗੁਰੂ ਇੰਨੀ ਰਹਿਮਤ ਕਰਦੇ ਹਨ ਜਦੋਂ ਬੰਦਾ ਅੱਗ ਦੇ ਸਮੁੰਦਰ ਵਿਚ ਡੁੱਬਦਾ ਹੈ ਤਾਂ ਗੁਰੂ ਡੁੱਬਦਿਆਂ ਹੋਇਆਂ ਦੀਆਂ ਬਾਹਾਂ ਪਕੜ ਕੇ ਵੀ ਉਸਨੂੰ ਕੱਢ ਲੈਂਦੇ ਹਨ। ਗੁਰੂ ਇਕ ਮਿੱਤਰ ਹੈ ਜੋ ਸਾਡੇ ਨਾਲ ਨਿੱਭਣ ਵਾਲਾ ਹੈ। ਸ਼ਬਦ ਦੀ ਕਮਾਈ ਨਾਮ ਸਿਮਰਨ ਹੀ ਹੈ ਜਿਹੜਾ ਸਾਡੇ ਨਾਲ ਨਿੱਭਦਾ ਹੈ। ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਅਗਨਿ ਸਾਗਰ ਬੂਡਤ ਸੰਸਾਰਾ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ॥*

(ਅੰਗ ੮੦੪)

ਸਤਿਗੁਰੂ ਨੇ ਸਾਨੂੰ ਬਚਾ ਲਿਆ। ਕੈਸਾ ਗੁਰੂ ਮਿੱਤਰ ਹੈ, ਜਿਸਨੂੰ ਸਾਹਿਬ ਕਹਿੰਦੇ ਹਨ-

*ਹਰਿ ਕਾ ਨਾਮੁ ਰਿਦੈ ਨਿਤ ਧਿਆਈ॥ ਸੰਗੀ ਸਾਥੀ ਸਗਲ ਤਰਾਂਈ॥ ੧॥*
*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਮਿਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥*

(ਅੰਗ ੩੯੪)

ਇਕ ਮਿੱਤਰ ਹੈ-

*ਵੈਦੋ ਉਹਨਾ ਵਾਈ ਭੈਣੋ ਨਾ ਭਾਈ ਏਕੋ ਸਹਾਈ ਰਾਮ ਹੈ॥* (ਅੰਗ ੧੦੦੮)

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*

(ਅੰਗ ੨੬੪)

ਸਾਹਿਬ ਕਹਿੰਦੇ ਹਨ-

*ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥*
*ਅੰਤਿ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥*

(ਅੰਗ ੬੩੪)

ਗੁਰੂ ਮਿੱਤਰ ਹੈ ਜੋ ਬਾਂਹ ਪਕੜੇ ਤੇ ਉਹ ਪਕੜੀ ਹੋਈ ਬਾਂਹ ਨੂੰ ਛੱਡਦਾ ਨਹੀਂ, ਪਰ ਦੁਨੀਆਂ ਦੇ ਜਿਤਨੇ ਲੋਕ ਹਨ, ਦੁੱਖ ਆ ਜਾਏ ਤਾਂ ਇਕ ਛਿਨ ਵਿਚ ਹੀ ਛੱਡ ਕੇ ਚਲੇ ਜਾਂਦੇ ਹਨ। ਗੁਰੂ ਨਾਨਕ ਪ੍ਰਕਾਸ਼ ਵਿਚ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਮਿੱਤਰਤਾ ਦੇ ਸਬੰਧੀ ਚਾਰ ਕੁ ਸੱਤਰਾਂ ਬਾਬੇ ਨਾਨਕ ਜੀ ਦੀ ਰਸਨਾ ਤੋਂ ਕਹਾ ਕੇ ਗੁਰੂ ਮਿੱਤਰਤਾ ਤੇ ਗੁਰੂ ਦਾ ਸਾਥ ਕੈਸਾ ਹੈ, ਉਸਨੂੰ ਸੰਸਾਰ ਤੱਕ ਪਹੁੰਚਾਉਣ ਦਾ ਯਤਨ ਕੀਤਾ ਹੈ। ਭਾਈ ਮਰਦਾਨਾ ਜੀ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਨਾਲ ਵਿਚਰੇ। ਵਿਦਵਾਨ ਲੋਕਾਂ ਦੀ ਰਾਏ ਹੈ ਕਿ ਭਾਈ ਮਰਦਾਨਾ ਜੀ ਆਪਣੇ ਜ਼ਿੰਦਗੀ ਦੇ ਤਕਰਬੀਨ ੪੮ ਸਾਲ ਗੁਰੂ ਨਾਨਕ ਸਾਹਿਬ ਜੀ ਦੀ ਚਰਨ ਸ਼ਰਨ ਵਿਚ ਰਹੇ। ਇੰਨਾ ਸਮਾਂ ਉਸ ਸੱਜਣ ਨੇ ਰਬਾਬ ਵਜਾਈ, ਕੀਰਤਨ ਕੀਤਾ ਤੇ ਖ਼ਾਸ ਕਰਕੇ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਉਸ ਗੁਰਮੁਖ ਪਿਆਰੇ ਦਾ ਨਾਮ ਕਈ ਵਾਰੀ ਆਇਆ ਹੈ। ਉਹਨਾਂ ਨੇ ਪਹਿਲਾ ਸ਼ਬਦ ਤਾਂ ਇਹ ਵਰਤਿਆ ਹੈ ਕਿ-

*ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ॥*

ਦੂਸਰਾ ਸ਼ਬਦ ਉਹਨਾਂ ਵਰਤਿਆ ਹੈ ਕਿ ਭਾਈ ਮਰਦਾਨਾ ਬੜੀ ਸੋਹਣੀ ਰਬਾਬ ਵਜਾਉਂਦਾ ਹੈ, ਪਰ ਤੀਸਰੀ ਥਾਂ 'ਤੇ ਭਾਈ ਸਾਹਿਬ ਨੇ ਜਿਹੜੀ ਵਿਆਖਿਆ ਕੀਤੀ ਹੈ ਉਹਨਾਂ ਲੋਕਾਂ ਦਾ ਉੱਤਰ ਦੇਣ ਲਈ ਜਿਹੜੇ ਜਾਤ ਪਾਤ, ਊਚ ਨੀਚ ਵਿਚ ਫੱਸੇ ਹੋਏ ਇਹ ਸ਼ਬਦ ਕਹਿੰਦੇ ਸਨ ਕਿ ਬਾਬੇ ਨਾਨਕ ਦੀਆਂ ਬਾਕੀ ਤਾਂ ਸਾਰੀਆਂ ਗੱਲਾ ਚੰਗੀਆਂ, ਗੁਰਮਤਿ ਦੇ ਸਾਰੇ ਬਚਨ ਚੰਗੇ, ਪਰ ਜਿਨ੍ਹਾਂ ਨੂੰ ਅਸੀਂ ਸ਼ੂਦਰ ਕਹਿੰਦੇ ਹਾਂ, ਤੁਸੀਂ ਉਹਨਾਂ ਨੂੰ ਉੱਚੀਆਂ ਥਾਵਾਂ 'ਤੇ ਬਿਠਾਉਂਦੇ ਹੋ। ਭਾਈ ਗੁਰਦਾਸ ਜੀ ਨੇ ਫ਼ੁਰਮਾਇਆ ਹੈ ਕਿ ਦੇਖੋ ਸਾਡੇ ਅੰਦਰ ਤਾਂ ਸ਼ਬਦ ਦੇ ਪਿਆਰ ਦੀ ਭਾਵਨਾ ਹੈ। ਅਸੀਂ ਕਦੀ ਨਹੀਂ ਦੇਖਦੇ ਕਿ ਇਸਦੀ ਜਾਤ ਕੀ ਹੈ ? ਇਸਦੀ ਬਰਾਦਰੀ ਕੀ ਹੈ, ਇਸਦਾ ਇਲਾਕਾ ਕੀ ਹੈ, ਅਸੀਂ ਬਸ ਇਕੋ ਗੱਲ ਦੇਖਦੇ ਹਾਂ ਕਿ ਇਸਦੀ ਰਸਨਾ ਤੋਂ ਬਾਬੇ ਦਾ ਸ਼ਬਦ ਸੁਣਾਇਆ ਜਾ ਰਿਹਾ ਹੈ ਤੇ ਜਿਹੜਾ ਬਾਬੇ ਦਾ ਸ਼ਬਦ ਸੁਣਾਉਂਦਾ ਹੈ, ਅਸੀਂ ਉਸਦਾ ਸਤਿਕਾਰ ਕਰਦੇ ਹਾਂ, ਉਸਦਾ ਮਾਨ ਕਰਦੇ ਹਾਂ ਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ ਵਾਲੇ ਗੁਰਸਿੱਖੋ ! ਸਾਰੀ ਅੰਮ੍ਰਿਤ ਬਾਣੀ ਕੇਵਲ ਉਹਨਾਂ ਸਤਿਪੁਰਸ਼ਾਂ ਦੀ ਹੈ ਜਿਹੜੇ ਇਸ ਸੰਸਾਰ ਦੀ ਇਹ ਜਿਹੜੀ ਦਵੈਸ਼ ਵਾਲੀ ਬਿਰਤੀ ਸੀ, ਇਸਤੋਂ ਉਪਰ ਉੱਠ ਕੇ ਕੇਵਲ ਪ੍ਰਮਾਤਮਾ ਦੇ ਰੰਗ ਵਿਚ ਰੰਗੇ ਹੋਏ, ਉਸਦੇ ਚਰਨਾਂ ਨਾਲ ਜੁੜਿਆਂ ਜਿੰਨਾ ਅਨੁਭਵ ਗਿਆਨ ਹੋਇਆ, ਸਾਨੂੰ ਸਮਝਾਉਣ ਦੀ ਖ਼ਾਤਰ ਉਹ ਆਪਣੀ ਰਸਨਾ ਤੋਂ ਬਾਣੀ ਰੂਪ ਵਿਚ ਉਚਾਰਨ ਕਰ ਗਏ। ਫਿਰ ਦੇਖੋ ਹਜ਼ੂਰ ਨੇ ਕਿਤੇ ਵੀ ਬਰਾਦਰੀ, ਜਾਤ ਜਾਂ ਰਹਿਣ ਸਹਿਣ ਦੇ ਤਰੀਕੇ ਬਾਰੇ ਨਹੀਂ ਕਿਹਾ। ਕੇਵਲ ਇਹੀ ਕਿਹਾ-

*ਘਿਅ ਪਟ ਭਾਂਡਾ ਕਹੈ ਨ ਕੋਇ॥ ਐਸਾ ਭਗਤੁ ਵਰਨ ਮਹਿ ਹੋਇ॥*
*ਤੇਰੇ ਨਾਮਿ ਨਿਵੇ ਰਹੇ ਲਿਵ ਲਾਇ॥ ਨਾਨਕ ਤਿਨ ਦਰਿ ਭੀਖਿਆ ਪਾਇ॥*

(ਅੰਗ ੭੨੧)

ਪਿਆਰਿਓ ! ਪੁਰਾਤਨ ਸਮੇਂ ਲੋਕ ਕੱਚੇ ਚਮੜੇ ਦੇ ਬਣੇ ਹੋਏ ਕੁੱਪਿਆਂ ਵਿਚ ਘਿਉ ਰੱਖਦੇ ਸਨ, ਪਰ ਕਦੀ ਕਿਸੇ ਨੇ ਨਫ਼ਰਤ ਕਰਕੇ ਇਹ ਨਹੀਂ ਸੀ ਕਿਹਾ ਕਿ ਇਹ ਘਿਉ ਅਪਵਿੱਤਰ ਹੈ, ਇਹ ਚੰਗਾ ਨਹੀਂ। ਲੋਕ ਚਮੜੇ ਦਾ ਕੁੱਪਾ ਨਹੀਂ ਸਨ ਦੇਖਦੇ, ਕੇਵਲ ਘਿਉ ਨੂੰ ਦੇਖਦੇ ਸਨ। ਹੁਣ ਦੇਖਦੇ ਹਾਂ ਰੇਸ਼ਮ ਦਾ ਬਸਤਰ ਤਿਆਰ ਹੁੰਦਾ ਹੈ ਤੇ ਰੇਸ਼ਮ ਦਾ ਕੱਪੜਾ ਕਿਵੇਂ ਬਣਦਾ ਹੈ, ਉਹ ਆਪ ਚੰਗੀ ਤਰ੍ਹਾਂ ਜਾਣਦੇ ਵੀ ਹੋ। ਰੇਸ਼ਮ ਤਾਂ ਕੀੜੇ ਵਿਚੋਂ ਨਿਕਲਦਾ ਹੈ, ਪਰ ਰੇਸ਼ਮ ਨੂੰ ਕਦੀ ਕਿਸੇ ਨੇ ਅਪਵਿੱਤਰ ਨਹੀ ਕਿਹਾ। ਰੇਸ਼ਮ ਅਪਵਿੱਤਰ ਨਹੀਂ। ਮੇਰੇ ਮਾਲਕ ਜਿਹੜੇ ਇਹੋ ਜਿਹੇ ਭਗਤ ਤੇਰੇ ਚਰਨਾਂ ਵਿਚ ਜੁੜੇ ਹਨ, ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਮੈਂ ਉਹਨਾਂ ਦੇ ਦਰਿ ਤੋਂ ਨਾਮ ਦੀ ਭਿੱਖਿਆ ਮੰਗਣ ਆਇਆ ਹਾਂ। ਫਿਰ ਦੇਖੋ ਭਗਤਾਂ ਨੇ ਇਸ ਚੀਜ਼ ਦਾ ਉੱਤਰ ਦਿੱਤਾ ਹੈ। ਅਸਲ ਵਿਚ ਇਹੋ ਜਿਹੀਆਂ ਗੱਲਾਂ ਉਹ ਕਰਦੇ ਹਨ ਜਿਨ੍ਹਾਂ ਅੰਦਰ ਪ੍ਰਮਾਤਮਾ ਨੂੰ ਮਿਲਣ ਦੀ ਤੜਪ ਨਹੀਂ, ਪਿਆਸ ਨਹੀਂ। ਇਕ ਆਦਮੀ ਨੂੰ ਪਿਆਸ ਲੱਗੀ ਹੋਵੇ ਤਾਂ ਉਹ ਕਦੀ ਨਹੀਂ ਇਹ ਕਹੇਗਾ ਕਿ ਜਿਸ ਭਾਂਡੇ ਵਿਚ ਤੁਸੀਂ ਪਾਣੀ

ਪਿਲਾਉਣ ਲੱਗੇ ਹੋ ਇਹ ਭਾਂਡਾ ਕਿਸ ਚੀਜ਼ ਦਾ ਹੈ। ਜੇਕਰ ਪਿਆਸ ਲੱਗੀ ਹੋਵੇ ਤਾਂ ਉਹ ਮਿੱਟੀ ਦੇ ਭਾਂਡੇ ਵਿਚ ਵੀ ਪਾਣੀ ਪੀਵੇਗਾ ਤੇ ਪਿਆਰਿਉ ! ਅੰਦਰ ਦੀ ਪਿਆਸ ਹੋਵੇ ਤੇ ਭਾਂਡਾ ਕੋਈ ਵੀ ਨਾ ਹੋਵੇ ਤਾਂ ਆਪਣੀ ਓਕ ਬਣਾ ਕੇ ਵੀ ਪਾਣੀ ਪੀ ਲਵੇਗਾ। ਉਹ ਇਹ ਨਹੀਂ ਦੇਖਦਾ ਕਿ ਭਾਂਡਾ ਕੈਸਾ ਹੈ, ਉਹ ਦੇਖਦਾ ਹੈ ਜਿਹੜਾ ਪਾਣੀ ਮੈਨੂੰ ਮਿਲਦਾ ਪਿਆ ਹੈ, ਇਹ ਕਿੰਨਾ ਕੁ ਨਿਰਮਲ ਹੈ। ਜਿਸ ਅੰਦਰ ਪ੍ਰਮਾਤਮਾ ਨੂੰ ਮਿਲਣ ਦੀ ਪਿਆਸ ਹੈ, ਉਹ ਇਹਨਾਂ ਗੱਲਾਂ ਵਿਚ ਨਹੀਂ ਪੈਂਦਾ ਕਿ ਭਗਤ ਦੀ ਬਰਾਦਰੀ ਕਿਹੜੀ ਹੈ ਜਾਂ ਜਾਤ ਕਿਹੜੀ ਹੈ। ਮੇਰੇ ਬਾਬੇ ਨੇ ਤਾਂ ਸਾਰੇ ਬੰਧਨ ਤੋੜ ਕੇ ਇਕ ਥਾਂ 'ਤੇ ਵਸਾ ਦਿੱਤਾ, ਪਰ ਅੱਜ ਖੇਦ ਨਾਲ ਕਹਿਣਾ ਪੈਂਦਾ ਹੈ ਕਿ ਗੁਰੂ ਸਾਹਿਬ ਨੇ ਤਾਂ ਵੱਖ ਵੱਖ ਥਾਵਾਂ ਤੋਂ ਭਗਤਾਂ ਨੂੰ ਇਕੱਠੇ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਰੂਪ ਵਿਚ ਸਥਾਪਨ ਕਰ ਦਿੱਤਾ, ਪਰ ਆਪਾਂ ਕੀ ਕੀਤਾ, ਇਕ ਥਾਂ 'ਤੇ ਪਿਆਂ ਹੋਇਆਂ ਦੀਆਂ ਵੱਖ ਵੱਖ ਥਾਵਾਂ ਬਣਾਉਣ ਲੱਗ ਪਏ। ਹਜ਼ੂਰ ਕ੍ਰਿਪਾਲੂ ਜੀ ਨੇ ਬਖ਼ਸ਼ਿਸ਼ ਕੀਤੀ ਹੈ। ਜਿਹੜੀ ਮੈਂ ਬੇਨਤੀ ਕਰਨ ਲੱਗਾ ਹਾਂ ਕਿ ਗੁਰੂ ਇਕ ਐਸੇ ਮਿੱਤਰ ਹਨ, ਸੱਜਣ ਹਨ ਪਿਆਰਿਉ ! ਜਿਹੜੇ ਬਾਂਹ ਕਦੀ ਛੱਡਦੇ ਨਹੀਂ। ਭਾਈ ਮਰਦਾਨੇ ਨੇ ਕੀਰਤਨ ਕੀਤਾ। ਭਾਈ ਗੁਰਦਾਸ ਜੀ ਨੂੰ ਪੁੱਛਿਆ ਗਿਆ ਕਿ ਤੁਸੀਂ ਇਹਨਾਂ ਨੂੰ ਉੱਚੇ ਥਾਂ 'ਤੇ ਬਿਠਾ ਕੇ ਕਿਉਂ ਸ਼ਬਦ ਕੀਰਤਨ ਸੁਣਦੇ ਹੋ ? ਉਹਨਾਂ ਦੇ ਚਰਨਾਂ ਦੀ ਧੂੜ ਮਸਤਕ 'ਤੇ ਲਾਉਂਦੇ ਹੋ? ਭਾਈ ਸਾਹਿਬ ਨੇ ਬਚਨ ਕੀਤਾ ਸੀ ਕਿ ਸੰਸਾਰੀ ਆਸ਼ਕ ਤਾਂ ਮਹਿਬੂਬ ਦੇ ਘਰੋਂ ਆਏ ਹੋਏ ਕੁੱਤੇ ਦੇ ਵੀ ਪੈਰ ਪਕੜਦੇ ਹਨ ਤੇ ਜਿਸ ਬਾਬੇ ਨਾਨਕ ਦੇ ਨਾਲ ਅੱਧੀ ਸਦੀ ਤੱਕ ਗੁਰਮੁਖ ਨੇ ਰਬਾਬ ਵਜਾਈ, ਉਸਦੇ ਚਰਨਾਂ ਦੀ ਖ਼ਾਕ ਅਸੀਂ ਆਪਣੇ ਮਸਤਕ 'ਤੇ ਲਾਉਂਦੇ ਹਾਂ। ਸਿੱਖ ਤਾਂ ਸ਼ਬਦ ਨੂੰ ਇਸ਼ਕ ਕਰਨ ਵਾਲਾ ਹੈ। ਕੋਈ ਬਾਬੇ ਦਾ ਸ਼ਬਦ ਸੁਣਾਏ, ਕੋਈ ਪ੍ਰਮਾਤਮਾ ਦੇ ਚਰਨਾਂ ਨਾਲ ਜੋੜੇ। ਮੇਰੇ ਸਤਿਗੁਰ ਨੇ ਇਹ ਤਾਂ ਨਹੀਂ ਕਿਹਾ ਕਿ ਇਕ ਜਥੇਬੰਦੀ, ਇਕ ਸੰਪਰਦਾ, ਇਕ ਫ਼ਿਰਕੇ ਦੇ ਲੋਕ ਹੀ ਜੋੜ ਸਕਦੇ ਹਨ। ਉਹਨਾਂ ਕਿਹਾ–

*ਕੋਈ ਜਨੁ ਹਰਿ ਸਿਉ ਦੇਵੈ ਜੋਰਿ॥*

(ਅੰਗ ੨੦੧)

ਉਹਨਾਂ ਕਿਹਾ–

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ॥*

(ਅੰਗ ੨੫੭)

*ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ॥*

(ਅੰਗ ੯੬੧)

ਹੁਣ ਕੋਈ ਸ਼ਬਦ ਕਿੰਨਾ ਭਾਵ ਪੂਰਤ ਹੈ ਕਿ ਕੋਈ ਮੇਰੇ ਪਿਆਰੇ ਦੀ ਬਾਤ ਸੁਣਾਏ। ਮੈਂ ਜਿਹੜੀ ਬੇਨਤੀ ਕਰਨ ਲੱਗਾ ਸਾਂ, ਆਪਣੇ ਵਿਸ਼ੇ ਵਿਚ ਪਰਤ ਕੇ ਆਵਾਂ। ਗੁਰੂ ਬਾਂਹ ਪਕੜ ਕੇ ਕਦੀ ਛੋੜਦੇ ਨਹੀਂ। ਅੱਜ ਭਾਈ ਮਰਦਾਨਾ ਜੀ ਹਜ਼ੂਰ ਨੂੰ ਕਹਿਣ ਲੱਗੇ ਕਿ ਬਾਬਾ, ਮੈਂ ਆਪਣੇ

ਘਰ ਨੂੰ ਚੱਲਿਆ ਹਾਂ ਤਾਂ ਸਾਹਿਬ ਨੇ ਕਿਹਾ ਰੁੱਕ ਤਾਂ ਸਹੀ, ਪਰ ਨਹੀਂ, ਛੱਡ ਕੇ ਆ ਗਏ। ਰਸਤੇ ਵਿਚ ਆਦਮ ਖ਼ੋਰ ਨੇ ਪਕੜਿਆ। ਕੌਡਾ ਰਾਖਸ਼ ਬੰਦੇ ਖਾਂਦਾ ਸੀ, ਪਰ ਪਿਆਰਿਉ ! ਉਹ ਗੁਰੂ ਦੇ ਦਰਸ਼ਨ ਕਰਕੇ ਤਰ ਗਿਆ। ਜੇ ਅੱਜ ਝਾਤੀ ਮਾਰ ਕੇ ਦੇਖੀਏ ਤਾਂ ਤਕਰੀਬਨ ਹਰ ਬੰਦਾ ਦੂਜਿਆਂ ਦੇ ਖ਼ੂਨ ਨਾਲ ਹੀ ਭਿੱਜਾ ਪਿਆ ਹੈ। ਉਹ ਤਾਂ ਕੇਵਲ ਆਦਮ ਮਾਸ ਖਾਂਦਾ ਸੀ ਪਰ ਇਥੇ ਲੋਕਾਂ ਦੇ ਹੱਕ ਖਾਏ ਜਾਂਦੇ ਹਨ। ਹਜ਼ੂਰ ਦੇ ਉਸ ਕੀਰਤਨੀਏ ਨੂੰ ਰਾਖਸ਼ ਨੇ ਪਕੜਿਆ ਤੇ ਉਸਨੇ ਪੁਕਾਰ ਕੀਤੀ, ਕਿਉਂਕਿ ਪਿਆਰਾ ਚੇਤੇ ਆ ਗਿਆ। ਸਰੀਰਕ ਤੌਰ 'ਤੇ ਦੂਰੀ ਸੀ, ਪਰ ਅੰਦਰੋਂ ਪੁਕਾਰਿਆ- ਹੇ ਬਾਬਾ ! ਕ੍ਰਿਪਾ ਕਰ, ਮੈਨੂੰ ਬਚਾ ਤੇ ਹਜ਼ੂਰ ਨੇ ਕਿਹਾ ਭਾਈ ਬਾਲੇ ਨੂੰ ਕਿ ਮਰਦਾਨਾ ਆਵਾਜ਼ਾਂ ਮਾਰਦਾ ਹੈ। ਆਪਾਂ ਉਸਨੂੰ ਰਾਖਸ਼ ਤੋਂ ਛੁਡਾਉਣਾ ਹੈ। ਗੁਰ ਨਾਨਕ ਪ੍ਰਕਾਸ਼ ਵਿਚ ਇਹ ਸ਼ਬਦ ਹਨ ਕਿ ਬਾਲੇ ਨੇ ਕਿਹਾ ਉਹ ਤਾਂ ਕਈ ਤਰ੍ਹਾਂ ਦੀਆਂ ਗੱਲਾਂ ਆਪ ਨਾਲ ਕਰਦਾ ਹੈ। ਰਹਿਣ ਦਿਉ ਹੁਣ ਫੱਸਿਆ, ਆਪਾਂ ਕਿਉਂ ਛੁਡਾਈਏ। ਧੰਨ ਗੁਰੂ ਨਾਨਕ ਸਾਹਿਬ ਨੇ ਇਕ ਬਚਨ ਕਿਹਾ-ਦੁਨੀਆਂ ਦੇ ਲੋਕ ਬਾਹਾਂ ਪਕੜਦੇ ਹਨ ਤੇ ਛੱਡ ਦਿੰਦੇ ਹਨ ਪਰ ਯਾਦ ਰੱਖੀਂ ਜਿਸ ਦੀ ਬਾਂਹ ਮੈਂ ਪਕੜ ਲਈ ਹੈ, ਮੈਂ ਉਸਦੀ ਬਾਂਹ ਕਦੀ ਵੀ ਛੱਡਣੀ ਨਹੀਂ। ਨਾਲੇ ਮੇਰਾ ਤਾਂ ਭੋਜਨ ਹੀ ਤਿਆਰ ਉਹ ਕਰਾਉਂਦਾ ਹੈ। ਜਦੋਂ ਕੀਰਤਨ ਕਰਦਾ ਹੈ ਤਾਂ ਮੇਰੇ ਅੰਦਰ ਨੂੰ ਖ਼ੁਰਾਕ ਮਿਲਦੀ ਹੈ। ਜਿਹੜਾ ਆਤਮਿਕ ਖ਼ੁਰਾਕ, ਆਤਮਿਕ ਭੋਜਨ ਤਿਆਰ ਕਰਦਾ ਹੈ, ਉਸ ਬੰਦੇ ਨੂੰ ਮੈਂ ਕਦੀ ਡੁੱਬਣ ਨਹੀਂ ਦੇਵਾਂਗਾ। ਸਤਿਗੁਰ ਜਿਸਦੀ ਬਾਂਹ ਪਕੜਨ ਪਿਆਰਿਉ! ਉਸਦੇ ਬਾਰੇ ਤਾਂ ਸਾਹਿਬ ਕਹਿੰਦੇ ਹਨ-

*ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*

(ਅੰਗ ੨੮੬)

ਗੁਰੂ ਤੇਗ਼ ਬਹਾਦਰ ਜੀ ਅੱਜ ਮਿਹਰ ਦੇ ਘਰ ਵਿਚ ਆ ਕੇ ਸਾਡੇ ਭਰਮ ਕੱਟ ਰਹੇ ਹਨ।

*ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥*

ਸੰਸਾਰ ਦੇ ਰਿਸ਼ਤੇ ਵਿਚ ਇਸਤਰੀ ਪੁੱਤਰ, ਸਾਕ ਸੰਬੰਧੀ ਜਿਤਨੇ ਵੀ ਲੋਕ ਨੇੜੇ ਲੱਗਦੇ ਹਨ, ਸਿਰਫ਼ ਧਨ ਕਰਕੇ ਇਹ ਆਪਣਾ ਰਿਸ਼ਤਾ ਕਾਇਮ ਰੱਖਦੇ ਹਨ ਅਤੇ ਚਾਹੇ ਪੁੱਤਰ, ਚਾਹੇ ਇਸਤਰੀ, ਸਾਕ ਸੰਬੰਧੀ ਇਹ ਧਨ ਪਦਾਰਥ ਕਰਕੇ ਇਨਸਾਨ ਦੀ ਹਾਂ ਵਿਚ ਹਾਂ ਮਿਲਾਉਂਦੇ ਹਨ।

*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥ ੧॥*

ਜਿਤਨੀ ਦੇਰ ਤੱਕ ਇਨਸਾਨ ਕੋਲ ਧਨ ਹੈ ਉਤਨੀ ਦੇਰ ਤੱਕ ਸਾਕ ਸੰਬੰਧੀ ਮਿੱਤਰ ਹਨ। ਜਿਸ ਦਿਨ ਦੇਖਿਆ ਕਿ ਇਸਦੀ ਬੇੜੀ ਡੁੱਬ ਗਈ ਹੈ, ਇਸਦੇ ਪੱਲੇ ਕੁਝ ਨਹੀਂ ਰਿਹਾ ਤਾਂ ਪਿਅਰਿਉ ! ਆਪਣੇ ਪੁੱਤਰ ਧੀਆਂ ਵੀ ਕਈ ਵਾਰੀ ਮੂੰਹ ਫੇਰ ਜਾਂਦੇ ਹਨ, ਨੇੜੇ ਕੋਈ ਨਹੀਂ

ਢੁੱਕਦਾ। ਸ਼ਬਦ ਦੀ ਆਰੰਭਤਾ ਵਿਚ ਇਕ ਅਰਜ਼ ਕੀਤੀ ਸੀ ਕਿ ਬੰਦੇ ਦੇ ਅੰਦਰ ਦੀ ਬਿਰਤੀ ਨੂੰ ਧਨ ਤਬਦੀਲ ਕਰਦਾ ਹੈ। ਜੇ ਪ੍ਰਮਾਤਮਾ ਦਾ ਨਾਮ ਹਿਰਦੇ ਵਿਚ ਹੈ, ਵਾਹਿਗੁਰੂ ਜੀ ਦੀ ਯਾਦ ਹੈ ਤਾਂ ਫਿਰ ਯਾਦ ਰੱਖੋ ਉਸਦਾ ਅੰਦਰ ਕਦੀ ਵੀ ਇਕਾਗਰਤਾ ਤੋਂ ਖਿਰਕਦਾ ਨਹੀਂ। ਕਬੀਰ ਜੀ ਕਹਿੰਦੇ ਹਨ-

*ਨਿਰਧਨ ਆਦਰੁ ਕੋਈ ਨਾ ਦੇਇ॥*

*ਲਾਖ ਜਤਨ ਕਰੈ ਓਹੁ ਚਿਤਿ ਨਾ ਧਰੇ॥ ੧॥ ਰਹਾਉ॥*

*ਜਉ ਨਿਰਧਨੁ ਸਰਧਨ ਕੈ ਜਾਇ॥*

ਗਰੀਬ ਬੰਦਾ ਜਿਸ ਕੋਲ ਧਨ ਨਹੀਂ, ਉਹ ਅਮੀਰ ਦੇ ਘਰ ਚਲਾ ਗਿਆ ਤਾਂ-

*ਆਗੇ ਬੈਠਾ ਪੀਠਿ ਫਿਰਾਇ॥ ੧॥*

ਗ਼ਰੀਬ ਨੂੰ ਦੇਖਕੇ ਅਮੀਰ ਨੇ ਆਪਣੀ ਪਿੱਠ ਕਰ ਲਈ। ਉਸ ਨਾਲ ਬੋਲਣ ਨੂੰ ਵੀ ਤਿਆਰ ਨਹੀਂ।

*ਜਉ ਸਰਧਨੁ ਨਿਰਧਨ ਕੈ ਜਾਇ॥ ਦੀਆ ਆਦਰੁ ਲੀਆ ਬੁਲਾਇ॥ ੨॥*

ਗ਼ਰੀਬ ਅਮੀਰ ਦੇ ਘਰ ਜਾਏ ਤਾਂ ਥਾਂ ਹੀ ਨਹੀਂ ਲੱਭਦੀ ਪਰ ਅਮੀਰ ਘਰ ਆ ਜਾਏ ਤਾਂ ਉਸਦੇ ਅੰਦਰ ਸੇਵਾ ਕਰਨ ਦਾ ਚਾਅ ਚੜ੍ਹ ਜਾਂਦਾ ਹੈ। ਉਹ ਪੂਰਾ ਜ਼ੋਰ ਲਾ ਦਿੰਦਾ ਹੈ ਅਮੀਰ ਨੂੰ ਖ਼ੁਸ਼ ਕਰਨ ਲਈ। ਸਾਹਿਬ ਕਹਿੰਦੇ ਹਨ-

*ਨਿਰਧਨੁ ਸਰਧਨੁ ਦੋਨਉ ਭਾਈ॥ ਪ੍ਰਭ ਕੀ ਕਲਾ ਨਾ ਮੇਟੀ ਜਾਈ॥ ੩॥*

ਐ ਮਨਾ ! ਐਵੇਂ ਟਕਿਆਂ ਵਾਲਿਆਂ ਨੂੰ ਵੇਖਕੇ ਅਮੀਰ ਨਾ ਕਹੀ ਜਾਈਂ। ਗੁਰਮਤਿ ਵਿਚ ਕੌਣ ਧਨਵਾਨ ਹੈ-

*ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥ ੪॥*

(ਅੰਗ ੧੧੫੯)

ਜਿਸ ਹਿਰਦੇ ਵਿਚ ਵਾਹਿਗੁਰੂ ਜੀ ਦਾ ਨਾਮ ਨਹੀਂ, ਉਹ ਗ਼ਰੀਬ ਹੈ ਤੇ ਜੇ ਸੰਸਾਰ ਦੀ ਨਜ਼ਰ ਨਾਲ ਦੇਖੀਏ ਤਾਂ ਅਸੀ ਉਸਨੂੰ ਗ਼ਰੀਬ ਕਹਿੰਦੇ ਹਾਂ ਜਿਸਦੇ ਕੋਲ ਘਰ ਨਹੀਂ, ਧਨ ਨਹੀਂ, ਪਦਾਰਥ ਨਹੀਂ, ਜਿਸਦੇ ਨਾਲ ਚਾਰ ਬੰਦੇ ਨਾ ਤੁਰਨ ਤਾਂ ਅਸੀਂ ਸ਼ਬਦ ਵਰਤਦੇ ਹਾਂ ਕਿ ਇਸਨੂੰ ਮੁਹੱਲੇ ਵਿਚ ਕੋਈ ਨਹੀਂ ਜਾਣਦਾ ਤੇ ਰੱਬ ਦੀ ਭਗਤੀ ਕਰਨ ਵਾਲੇ ਦੇ ਭਾਵੇਂ ਤਨ 'ਤੇ ਲੀਰਾਂ ਪਾਈਆਂ ਹੋਣ, ਭਾਵੇਂ ਉਹ ਕੱਖਾਂ ਦੀ ਕੁੱਲੀ ਵਿਚ ਵਸੇਬਾ ਕਰਦਾ ਹੈ, ਚਾਹੇ ਕੋਈ ਸਾਕ ਸੰਬੰਧੀ ਉਸਦਾ ਸਾਥ ਨਹੀ ਦਿੰਦਾ, ਉਸ ਬੰਦਗੀ ਕਰਨ ਵਾਲੇ ਨੂੰ ਕਦੀ ਸ਼ਬਦ ਨਾ ਵਰਤੋ ਕਿ ਕੰਗਾਲ ਹੈ। ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਉਹ ਸਾਰੀ ਸ੍ਰਿਸ਼ਟੀ ਦਾ ਬਾਦਸ਼ਾਹ ਹੈ। ਉਸਦੇ ਚਰਨਾਂ ਦੀ ਧੂੜ ਮੱਥੇ 'ਤੇ ਲਾ, ਤੇਰੇ ਪਾਪ ਕੱਟੇ ਜਾਣਗੇ। ਗੁਰੂ ਦੀ ਨਜ਼ਰ ਵਿਚ ਕੌਣ ਹੈ ਚੰਗਾ, ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*

ਪਰ ਪਿਆਰਿਓ! ਦੁਨੀਆਦਾਰ ਕਹਿੰਦੇ ਹਨ ਕਿ ਤੈਨੂੰ ਕੌਣ ਜਾਣਦਾ ਹੈ। ਪਰ ਮੇਰੇ ਗੁਰੂ ਜੀ ਕਹਿੰਦੇ ਹਨ-

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*

ਉਸਦਾ ਮਨ ਨਾਮ ਵਿਚ ਭਿੱਜਾ ਹੈ।

*ਤਿਸ ਕੀ ਧੂੜ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥*

(ਅੰਗ ੭੦੭)

ਉਸ ਦੇ ਚਰਨਾਂ ਦੀ ਧੂੜ ਲਿਆਂ ਤਾਂ ਵਾਹਿਗੁਰੂ ਜੀ ਦਿਆਲੂ ਹੁੰਦੇ ਹਨ। ਸਾਹਿਬ ਕ੍ਰਿਪਾ ਕਰਦੇ ਹਨ ਕਿ ਦੇਖੋ ਸਾਰੇ ਸਨਬੰਧੀ ਕੇਵਲ ਧਨ ਕਰਕੇ ਹੀ ਆਪਣਾ ਰਿਸ਼ਤਾ ਬਣਾਈ ਰੱਖਦੇ ਹਨ।

*ਕਹਉ ਕਹਾ ਜਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥*

ਪਰ ਜਿਸ ਵੇਲੇ ਉਸ ਕੋਲੋਂ ਧਨ ਚਲਾ ਜਾਏ, ਸ਼ਕਤੀ ਚਲੀ ਜਾਏ ਤਾਂ ਕੋਈ ਨੇੜੇ ਨਹੀਂ ਆਉਂਦਾ। ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਰਾਮਕਲੀ ਦੀ ਵਾਰ ਵਿਚ ਪੰਚਮ ਗੁਰਦੇਵ ਜੀ ਨੇ ਸ਼ਬਦ ਉਚਾਰਨ ਕੀਤਾ ਹੈ-

*ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥*
*ਵੇਖਦਿਆ ਹੀ ਭਜਿ ਜਾਨਿ ਕਦੇ ਨਾ ਪਾਇਨਿ ਬੰਧੁ॥*
*ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ॥*
*ਜਿਤੁ ਦਿਨਿ ਕਿਛੁ ਨਾ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥*

(ਅੰਗ ੯੫੯)

ਜਿਸ ਦਿਨ ਉਹਨਾਂ ਦਾ ਸੁਆਰਥ ਨਾ ਪੂਰਾ ਹੋਇਆ ਤਾਂ ਆਪਣੀ ਜ਼ੁਬਾਨ ਨਾਲ ਉਹ ਭੈੜੇ ਸ਼ਬਦ ਬੋਲਣ ਲੱਗ ਪਏ। ਹਜ਼ੂਰ ਨੇ ਬਾਣੀ ਵਿਚ ਕ੍ਰਿਪਾ ਕਰਕੇ ਐਸੇ ਅਨੇਕਾਂ ਬਚਨ ਕੀਤੇ ਹਨ। ਸਾਹਿਬ ਕਹਿੰਦੇ ਹਨ ਕਿ ਮਨਾ ! ਜਿਨ੍ਹਾਂ 'ਤੇ ਤੂੰ ਭਰੋਸਾ ਕਰਕੇ ਬੈਠਾ ਹੈਂ, ਇਹ ਹਕੀਕਤ ਨਹੀਂ। ਐ ਬੌਰਿਆ ਮਨਾ ! ਤੈਨੂੰ ਕਿੰਨੀ ਵਾਰੀ ਸਮਝਾਇਆ ਹੈ ਤੂੰ ਇਸ ਗੱਲ ਨੂੰ ਸਮਝ, ਉਸ ਹਕੀਕਤ ਤੋਂ ਜਾਣੂ ਹੋ ਜੋ ਪ੍ਰਮਾਤਮਾ ਨੇ ਨਾਮ ਵਿਚ ਰੱਖੀ ਹੈ-

*ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥ ੨॥*

ਇਸ ਬੌਰੇ ਮਨ ਨੂੰ ਸਮਝਾਇਆ ਪਰ ਸਮਝ ਨਾ ਪਈ। ਗ਼ਰੀਬਾਂ 'ਤੇ ਦਇਆ ਕਰਨ

ਵਾਲੇ, ਸਾਰੇ ਦੁੱਖਾਂ ਦਾ ਖੰਡਨ ਕਰਨ ਵਾਲੇ ਸੁੱਖ ਦਾਤੇ ਨੂੰ ਆਪਣੇ ਹਿਰਦੇ ਵਿਚੋਂ, ਆਪਣੇ ਅੰਦਰੋਂ ਭੁਲਾ ਦਿੱਤਾ। ਬੜਾ ਸਮਝਾਇਆ ਮਨਾ ਤੂੰ ਸਮਝ ਜਾ। ਕਹਿਣ ਲੱਗੇ-

*ਬਿਰਥਾ ਕਹਉ ਕਉਨ ਸਿਉ ਮਨ ਕੀ॥*

*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥ ੧ ॥ ਰਹਾਉ॥*

(ਅੰਗ ੪੧੧)

ਸਮਝ ਬਿਲਕੁਲ ਨਹੀਂ ਰਿਹਾ। ਬਉਰੇ ਨੂੰ ਸਮਝਾਇਆ ਕਿ ਗ਼ਰੀਬਾਂ 'ਤੇ ਦਇਆ ਕਰਨ ਵਾਲਾ ਦਇਆਲੂ ਵਾਹਿਗੁਰੂ ਜਿਹੜਾ ਦੁੱਖਾਂ ਦਾ ਖੰਡਨ ਕਰਨ ਵਾਲਾ ਹੈ, ਅੰਦਰ ਨੂੰ ਸੁੱਖ ਦੇਣ ਵਾਲਾ ਹੈ, ਉਸਦੇ ਜੱਸ ਨੂੰ ਭੁਲਾ ਨਾ, ਪਰ ਇਸ ਬਉਰੇ ਮਨ ਨੇ ਇਕ ਵੀ ਗੱਲ ਨਹੀਂ ਮੰਨੀ।

*ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥*

ਧੰਨ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਮਿਹਰ ਕਰਦੇ ਹਨ। ਕਹਿੰਦੇ ਹਨ ਕਿ ਕੁੱਤੇ ਦੀ ਪੂਛ ਵਰਗੀ ਇਸ ਮਨ ਦੀ ਬਿਰਤੀ ਹੈ। ਬੜੇ ਯਤਨ ਕੀਤੇ ਕਿ ਇਹ ਮਨ ਕਿਤੇ ਸਮਝ ਜਾਏ, ਪਰ ਨਹੀਂ। ਜਿਵੇਂ ਇਕ ਕੁੱਤੇ ਦੀ ਪੂਛ ਹਮੇਸ਼ਾ ਟੇਢੀ ਹੀ ਰਹਿੰਦੀ ਹੈ, ਸਿਆਣੇ ਲੋਕ ਕਹਿੰਦੇ ਹਨ ਕਿ ਵੰਜ ਵਿਚ ਪਾ ਦਿਉ, ਅੱਗ ਵਿਚ ਸਾੜ ਦਿਉ ਤਾਂਕਿ ਉਸਦਾ ਟੇਢਾ-ਪਨ ਖ਼ਤਮ ਹੋ ਜਾਏ, ਪਰ ਕੂਕਰ ਦੀ ਪੂਛ ਕਦੀ ਸਿੱਧੀ ਨਹੀਂ ਹੁੰਦੀ। ਇਸ ਕੁੱਤੇ ਦੀ ਪੂਛ ਦੀ ਬਿਰਤੀ ਰੱਖਣ ਵਾਲੇ ਮਨ ਨੂੰ ਬੜੀ ਵਾਰੀ ਸਮਝਾਇਆ, ਬੜੇ ਯਤਨ ਕੀਤੇ ਪਰ ਇਹ ਸਮਝਿਆ ਨਹੀਂ। ਪਿਆਰਿਓ ! ਇਕ ਗੱਲ ਯਾਦ ਰੱਖਿਉ- *ਬਹੁਤੁ ਜਤਨੁ ਮੈ ਕੀਨਉ॥* ਦਾ ਅਰਥ ਇਹ ਨਹੀਂ ਕਰਨਾ ਕਿ ਗੁਰੂ ਤੇਗ਼ ਬਹਾਦਰ ਜੀ ਦਾ ਆਪਣਾ ਮਨ ਨਹੀਂ ਸੀ ਟਿਕਿਆ। ਫਿਰ ਮੇਰੀ ਬੇਨਤੀ ਸਮਝੋ, ਅਸੀਂ ਜਦੋਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਦੇ ਹਾਂ ਤਾਂ ਸਿਰਫ਼ ਸਮਝਾਣ ਲਈ ਮੇਰੇ ਸਤਿਗੁਰੂ ਨੇ ਸਾਡੇ ਭਲੇ ਵਾਸਤੇ ਆਪਣੇ ਆਪ ਨੂੰ ਮੁਖ਼ਾਤਬ ਕਰਕੇ ਬਚਨ ਉਚਾਰਨ ਕੀਤੇ ਹਨ। ਗੁਰੂ ਨਾਨਕ ਸਾਹਿਬ ਸੱਚੇ ਪਿਤਾ ਜੀ ਦੀ ਸਿਫ਼ਤ ਗੁਰੂ ਜੋਤ ਨੇ ਖ਼ੁੱਦ ਕੀਤੀ ਹੈ। ਭੱਟਾਂ ਨੇ ਤਾਂ ਕੀਤੀ, ਬਲਵੰਡ ਜੀ ਨੇ ਕੀਤੀ, ਪਰ ਹੈਰਾਨਗੀ ਦੀ ਗੱਲ ਇਹ ਹੈ ਕਿ ਖ਼ੁੱਦ ਗੁਰੂ ਜੋਤ ਨੇ ਬਚਨ ਕਹਿ ਕੇ-

*ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*

*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥*

(ਅੰਗ ੧੩੮੭)

*ਸਭ ਤੇ ਵਡਾ ਸਤਿਗੁਰੁ ਨਾਨਕ ਜਿਨਿ ਕਲ ਰਾਖੀ ਮੇਰੀ॥*

(ਅੰਗ ੭੫੦)

ਗੁਰੂ ਜੋਤ ਨੇ ਆਪਣੇ ਆਪ ਨੂੰ ਮੁਖ਼ਾਤਬ ਕਰਕੇ ਕਿਹਾ-

*ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥*
*ਨਾਨਕ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥*

(ਅੰਗ ੨੪)

ਧੰਨ ਗੁਰੂ ਰਾਮਦਾਸ ਜੀ ਦਾ ਨਾਮ ਲਿਆਂ ਅੰਦਰ ਦੇ ਦੁੱਖ ਕੱਟੇ ਜਾਂਦੇ ਹਨ, ਪਰ ਜਦੋਂ ਬਾਣੀ ਉਚਾਰਨ ਕਰਦੇ ਪਏ ਹਨ ਤਾਂ ਬਚਨ ਕਰਨ ਲੱਗੇ-

*ਕੰਚਨ ਨਾਰੀ ਮੈ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ॥*
*ਘਰ ਮੰਦਰ ਘੋੜੇ ਖੁਸੀ ਮਨ ਅਨ ਰਸਿ ਲਾਇਆ॥*
*ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥ ੧॥*
*ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥*
*ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ*
*ਬਖਸਿ ਅਵਗਣ ਸਭਿ ਮੇਰੇ॥ ੧॥ ਰਹਾਉ॥*

(ਅੰਗ ੧੬੭)

ਹੁਣ ਇਹ ਸ਼ਬਦ ਕਹੇ ਹਨ ਕਿ ਮੇਰੇ ਨੀਚ ਕਰਮ ਹਨ। ਪਰ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀਆਂ ਤਾਂ ਸਿਫ਼ਤਾਂ ਕੀਤੀਆਂ ਹਨ, ਨੀਚ ਕਰਮ ਤਾਂ ਕੋਈ ਦਿੱਸੇ ਨਹੀਂ। ਫਿਰ ਤੀਸਰੀ ਬੇਨਤੀ ਭੱਟਾਂ ਦੇ ਬਚਨ ਪੜ੍ਹਦੇ ਹਾਂ। ਧੰਨ ਗੁਰੂ ਅਰਜਨ ਸਾਹਿਬ ਦੀ ਸਿਫ਼ਤ ਵਿਚ ਉਹਨਾਂ ਬਚਨ ਕਿਹਾ। ਕਹਿਣ ਲੱਗੇ ਕਿ ਸੰਸਾਰ ਦੇ ਲੋਕੋ! ਜੇ ਕਿਸੇ ਪ੍ਰਮਾਤਮਾ ਦੇ ਦਰਸ਼ਨ ਕਰਨੇ ਹਨ ਤਾਂ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਪ੍ਰਤੱਖ ਤੌਰ ਤੇ ਪ੍ਰਮਾਤਮਾ ਵਰਤ ਰਿਹਾ ਹੈ, ਪਰ ਜਿਹੜਾ ਵਰਤਦਾ ਪਿਆ ਹੈ, ਉਸਨੂੰ ਜੱਪੀਏ ਤਾਂ ਦੁੱਖ ਕੱਟੇ ਜਾਂਦੇ ਹਨ। ਅਸੀਂ ਪੜ੍ਹਦੇ ਹਾਂ-

*ਜਪ੍ਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ॥*

(ਅੰਗ ੧੪੦੯)

ਪਰ ਜਦੋਂ ਉਚਾਰਦੇ ਪਏ ਹਨ ਤੇ ਸ਼ਬਦ ਕਹਿ ਰਹੇ ਹਨ-

*ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥*
*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥ ੧॥*
*ਮਾਧੋ ਹਮ ਐਸੇ ਤੂ ਐਸਾ॥ ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ॥*

(ਅੰਗ ੬੧੩)

ਬੇਨਤੀ ਸਿਰਫ਼ ਸੰਖੇਪ ਵਿਚ ਬਾਬਾ ਨਾਨਕ ਜੀ ਨੂੰ ਕਿਹਾ ਹੈ- *ਜਨੁ ਨਾਨਕ ਗੁਰ ਪਾਰਬ੍ਰਹਮ*- ਪਰ ਬਾਬਾ ਜੀ ਕਹਿੰਦੇ ਹਨ- *ਮੈ ਕੀਤਾ ਨਾ ਜਾਤਾ ਹਰਾਮਖੋਰ*- ਧੰਨ ਗੁਰੂ

ਰਾਮਦਾਸ ਜੀ ਕਹਿ ਰਹੇ ਹਨ- ਇਹ ਨੀਚ ਕਰਮ-ਗੁਰੂ ਅਰਜਨ ਸਾਹਿਬ ਕਹਿ ਰਹੇ ਹਨ-ਹਮ ਮੈਲੇ- ਪਿਆਰਿਓ! ਅਸਲ ਵਿਚ ਇਹ ਸ਼ਬਦ ਜਿਹੜੇ ਹਨ ਹਜ਼ੂਰ ਨੇ ਬੇਨਤੀ ਰੂਪ ਵਿਚ ਉਚਾਰਨ ਕੀਤੇ ਹਨ। ਇਹ ਇਸ ਕਰਕੇ ਕ੍ਰਿਪਾ ਕੀਤੀ ਕਿ ਗੁਰੂ ਪ੍ਰਮੇਸ਼ਰ ਦਾ ਰੂਪ ਹੈ। ਕਹਿਣ ਲੱਗੇ-ਐ ਜਗਿਆਸੂ! ਜੇ ਕਿਤੇ ਇਹੋ ਜਿਹੀ ਬਿਰਤੀ ਅੰਦਰ ਦੀ ਕਿਸੇ ਦੀ ਬਣੀ ਹੋਵੇ ਤਾਂ ਇਸ ਤਰੀਕੇ ਨਾਲ ਅਰਦਾਸ ਕਰੀਂ। ਪ੍ਰਮਾਤਮਾ ਮਿਹਰ ਕਰੇ ਤੇਰੇ ਅੰਦਰ ਦੀ ਮੈਲ ਕੱਟੀ ਜਾਏ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਦਾ ਕੀ ਮਨ ਟਿਕਿਆ ਨਹੀਂ? ਟਿਕਿਆ ਹੈ, ਪਰ ਸਾਨੂੰ ਸਮਝਾਉਣ ਲਈ ਕਹਿੰਦੇ ਹਨ ਕਿ ਪਿਆਰਿਆ! ਅਰਦਾਸ ਕਰਿਆ ਕਰ। ਮਨ ਨਹੀਂ ਮੰਨਦਾ ਤਾਂ ਫਿਰ ਬੇਨਤੀ ਕਰ ਤੇ ਬੇਨਤੀ ਦੇ ਸ਼ਬਦ ਇਹ ਕਹਿ-

*ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥*

ਸਤਿਗੁਰੂ ਨੇ ਤਾਂ ਇਹ ਵੀ ਬਚਨ ਕਹੇ ਹਨ ਕਿ ਮੈਂ ਬੜੇ ਯਤਨ ਕੀਤੇ ਹਨ-

*ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥*

(ਅੰਗ ੧੪੨੮)

ਬੜੇ ਯਤਨ ਕੀਤੇ ਹਨ, ਪਰ ਹਜ਼ੂਰ ਦਾ ਅੰਦਰ ਟਿਕਿਆ ਹੈ। ਹਜ਼ੂਰ ਪਾਰਬ੍ਰਹਮ ਪ੍ਰਮੇਸ਼ਰ ਦਾ ਸਾਕਾਰ ਰੂਪ ਹਨ। ਸਾਨੂੰ ਕਹਿੰਦੇ ਹਨ ਕਿ ਇਸ ਅਵੇੜੈ ਮਨ ਨੂੰ ਸਮਝਾਉਣ ਲਈ ਬੇਨਤੀ ਕਰ ਤੇ ਅਖ਼ੀਰ ਤੇ ਉਸ ਪ੍ਰਭੂ ਦੇ ਚਰਨਾਂ ਵਿਚ ਇਹ ਜਾਚਨਾ ਕਰ-

*ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ॥ ੩॥ ੯॥*

ਧੰਨ ਗੁਰੂ ਤੇਗ਼ ਬਹਾਦਰ ਜੀ ਮੇਹਰ ਕਰਦੇ ਹਨ ਕਿ ਪ੍ਰਭੂ ਚਰਨਾਂ ਵਿਚ ਅਰਦਾਸ ਕਰ ਹੇ ਮੇਰੇ ਸੁਆਮੀ! ਤੁਸੀਂ ਆਪਣੇ ਬਿਰਧ ਬਾਣੇ ਦੀ ਲਾਜ ਰਖੋ। ਤੁਸੀਂ ਸਾਡੇ 'ਤੇ ਕ੍ਰਿਪਾ ਕਰੋ ਤੇ ਪਿਆਰਿਉ! ਅਰਦਾਸ ਜ਼ੁਬਾਨ ਤੋਂ ਬੋਲ ਕੇ ਕਰਨੀ ਹੈ। ਨਿਤਨੇਮ ਕਰਦਿਆਂ ਅਸੀਂ ਆਪੋ ਆਪਣੀ ਨਿੱਕੀ ਅਰਦਾਸ ਕਰਦੇ ਹਾਂ, ਪਰ ਅਰਦਾਸ ਦਾ ਸੰਬੰਧ ਕੇਵਲ ਜ਼ੁਬਾਨ ਦੇ ਲਫ਼ਜ਼ਾਂ ਤੱਕ ਸੀਮਤ ਨਹੀਂ। ਕਈ ਵਾਰੀ ਅਰਦਾਸ ਲਫ਼ਜ਼ਾਂ ਰਾਹੀਂ ਬਣਾਏ ਹੋਏ ਸ਼ਬਦ ਗੁਰਦੁਆਰੇ ਦੇ ਗੁੰਬਦ ਤੱਕ ਹੀ ਸੀਮਤ ਰਹਿ ਜਾਂਦੇ ਹਨ, ਪਰ ਆਤਮਾ ਤੋਂ ਕੀਤੀ ਹੋਈ ਪੁਕਾਰ ਪ੍ਰਮਾਤਮਾ ਦੇ ਬੂਹੇ ਤੋੜ ਦਿੰਦੀ ਹੈ। ਅੰਦਰੋਂ ਭਿੱਜ ਕੇ ਅਰਦਾਸ ਕਰੋ। ਦੂਸਰੀ ਬੇਨਤੀ ਕਿ ਅਰਦਾਸ ਦੇ ਕਈ ਵਾਰੀ ਸ਼ਬਦ ਅਲੋਪ ਹੋ ਜਾਂਦੇ ਹਨ ਤੇ ਫਿਰ ਜ਼ੁਬਾਨ ਦੀ ਥਾਂ 'ਤੇ ਅੱਖਾਂ ਜ਼ੁਬਾਨ ਦਾ ਕੰਮ ਕਰਦੀਆਂ ਹਨ। ਜਦੋਂ ਕੋਈ ਪ੍ਰੇਮ ਭਾਵਨਾ ਵਿਚ ਭਿੱਜ ਕੇ ਆਪਣੇ ਔਗਣਾਂ ਨੂੰ ਫੋਲ ਕੇ ਅਰਦਾਸ ਕਰਦਾ ਹੈ ਤਾਂ ਉਸਦਾ ਗਲਾ ਰੁੱਕ ਜਾਂਦਾ ਹੈ। ਫਿਰ ਉਸਦੀਆਂ ਅੱਖਾਂ ਤੋਂ ਨੀਰ ਸਿੰਮਦਾ ਹੈ, ਸੱਚ ਜਾਣੋ, ਉਸਦੇ ਅੱਖਾਂ ਦੇ ਅਥਰੂ ਹੀ ਅਰਦਾਸ ਸ਼ਬਦ ਬਣ ਜਾਂਦੇ ਹਨ। ਅਰਦਾਸ ਬਣ ਜਾਂਦੀ ਹੈ। ਗੁਰੂ ਤੇਗ਼ ਬਹਾਦਰ ਜੀ ਕਹਿ ਰਹੇ ਹਨ ਕਿ ਅਰਦਾਸ ਕਰ ਆਪਣੇ ਮਨ ਨੂੰ ਲਗਾ ਕੇ। ਮੇਰਾ ਮਨ ਨਹੀਂ ਮੰਨਦਾ ਪਿਆ ਦਾਤਾ! ਤੂੰ ਕ੍ਰਿਪਾ ਕਰ। ਆਪਣੇ ਬਿਰਧ

ਬਾਣੇ ਦੀ ਲਾਜ ਰੱਖ। ਆਪਣੇ ਆਪ ਨੂੰ ਅਰਪਨ ਕਰਨਾ ਹੈ ਤੇ ਦੇਖੋ ਭਗਤਾਂ ਨੇ ਤਾਂ ਕੋਈ ਲੁਕਾਅ ਨਹੀਂ ਰਖਿਆ। ਅਸੀਂ ਪਰਦੇ ਪਾਉਂਦੇ ਹਾਂ ਕਿ ਲੋਕ ਕੀ ਕਹਿਣਗੇ ਕਿ ਇੰਨਾ ਗਿਆਨੀ ਤੇ ਮਨ ਇੰਨਾ ਮੈਲਾ। ਇਥੇ ਤਾਂ ਭਗਤ ਸਾਹਿਬ ਕਹਿੰਦੇ ਹਨ ਕਿ ਮੇਰੇ ਦਾਤਾ ਜੀ-

*ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥*
*ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ॥੧॥*
*ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ॥*
*ਉਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ*
*ਤਿਨਿ ਹਉ ਲੀਆ ਉਬਾਰੀ॥ ੧॥ ਰਹਾਉ॥*

(ਅੰਗ ੭੯੩)

ਗੁਰੂ ਤੇਗ਼ ਬਹਾਦਰ ਜੀ ਦੇ ਸ਼ਬਦ ਨਾਲ ਇਸਦੀ ਸੰਪੂਰਤਾ ਕਰੀਏ। ਗੁਰੂ ਤੇਗ਼ ਬਹਾਦਰ ਜੀ ਨੇ ਅਰਦਾਸ ਦੇ ਜਿਹੜੇ ਸ਼ਬਦ ਕਹੇ, ਆਪਾਂ ਸਾਰੇ ਕਦੀ ਅਰਦਾਸ ਬਣਾ ਲਈਏ ਕਿ-

*ਅਬ ਮੈ ਕਉਨੁ ਉਪਾਉ ਕਰਉ॥*
*ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ॥੧॥ ਰਹਾਉ॥*
*ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ॥*
*ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ॥*

ਮਹਾਰਾਜ ਜੀ ! ਹਰੀ ਦੇ ਗੁਣ ਨਹੀਂ ਗਾਏ, ਪਰ ਬੜੀ ਕਥਾ ਸੁਣੀ, ਕੀਰਤਨ ਸੁਣਿਆ, ਵਿਖਿਆਨ ਸੁਣੇ, ਕਿੰਨੇ ਸੈਮੀਨਾਰ ਅਟੈਂਡ ਕੀਤੇ। ਇਕ ਇਕ ਵਿਸ਼ੇ 'ਤੇ ਸੁਣਿਆ। ਕਹਿਣ ਲੱਗੇ-

*ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ॥*

ਸੁਣਿਆ ਤੇ ਬੜਾ ਪਰ ਗਿਆਨ ਨਹੀਂ ਹੋਇਆ। ਜੇਕਰ ਤੇਰੀ ਕ੍ਰਿਪਾ ਹੋ ਜਾਵੇ ਤਾਂ ਤੂੰ ਇਕ ਖਿਨ ਵਿਚ ਰਹਿਮਤਾਂ ਕਰ ਦਿੰਦਾ ਹੈਂ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰੇ ਜੇ ਸਾਨੂੰ ਸੰਸਾਰ ਦਾ ਸੁੱਖ ਦਿੱਤਾ ਹੈ ਤਾਂ ਇੰਨੀ ਕੁ ਗੱਲ ਸਮਝ ਪੈ ਜਾਏ ਕਿ ਆਪਾਂ ਧਰਤੀ ਉੱਤੇ ਰਹਿਣਾ ਹੈ। ਮੈਂ ਸੂਰਜ ਤੋਂ ਆਰੰਭਤਾ ਕੀਤੀ ਸੀ ਕਿ ਸੂਰਜ ਚੜ੍ਹਦਾ ਹੈ ਤਾਂ ਇਸਨੇ ਉਤਰਨਾ ਜ਼ਰੂਰ ਹੈ, ਪਰ ਬੇਨਤੀ ਸਮਝਿਉ ਕਿ ਇਸਦੇ ਚੜ੍ਹਦੇ ਵਿਚ ਵੀ ਗੁਣ ਹੈ। ਇਸਦੇ ਉਤਰਦੇ ਵਿਚ ਵੀ ਗੁਣ ਹੈ। ਜਦੋਂ ਚੜ੍ਹਦਾ ਹੈ ਉਸ ਸਮੇਂ ਵੀ ਲਾਲੀ ਸੰਸਾਰ ਨੂੰ ਬਿਖੇਰਦਾ ਹੈ ਤੇ ਜਦੋਂ ਡੁੱਬਣ ਲੱਗਦਾ ਹੈ ਤਾਂ ਉਸ ਸਮੇਂ ਵੀ ਲਾਲੀ ਬਿਖੇਰਦਾ ਹੈ। ਨਾ ਚੜ੍ਹਦਿਆਂ ਇਸਦੇ ਕੋਲ ਮਾਯੂਸੀ ਹੈ ਤੇ ਨਾ ਉਤਰਦਿਆਂ ਇਸਦੇ ਕੋਲ ਮਾਯੂਸੀ ਹੈ। ਚੜ੍ਹਦਿਆਂ ਵੀ ਪ੍ਰਕਾਸ਼ ਦਿੰਦਾ ਹੈ, ਉਤਰਦਿਆਂ ਵੀ ਲਾਲੀ ਭੱਖਦੀ ਹੈ। ਸੁਨਹਿਰੀ ਪਨ ਭਾਅ ਮਾਰਦਾ ਹੈ। ਰੱਬ ਮਿਹਰ ਕਰੇ ਅੰਦਰ ਦਾ ਨਾਮ ਦੇਵੇ

ਤੇ ਦੇਣ ਵਾਲੇ ਨੂੰ ਭੁਲੀਏ ਨਾ। ਜੇ ਚਲੀ ਜਾਏ ਤਾਂ ਸੋਗ ਪਾ ਕੇ ਨਾ ਬੈਠੀਏ। ਫਿਰ ਵੀ ਉਸਦੇ ਸ਼ੁਕਰ ਵਿਚ ਜੁੜੇ ਰਹੀਏ। ਸ਼ਬਦ ਹੀ ਸਾਡੇ ਅੰਦਰ ਦਾ ਸੰਤੁਲਨ ਬਣਾ ਕੇ ਰੱਖੇਗਾ। ਹੋਈਆਂ ਬੇਅੰਤ ਭੁੱਲਾਂ ਕ੍ਰਿਪਾਲੂ ਸਾਧ ਸੰਗਤ ਜੀ ਆਪ ਨੇ ਬਖ਼ਸ਼ ਦੇਣੀਆਂ, ਕਿਉਂਕਿ ਹਜ਼ੂਰ ਦੇ ਬਚਨ ਅਗਾਧ ਬੋਧ ਹਨ। ਅਸੀਂ ਖਿਨ ਖਿਨ ਭੁੱਲਣ ਵਾਲੇ ਹਾਂ। ਸੰਗਤ ਵਿਚ ਸਾਂਈਂ ਵੱਸਦਾ ਹੈ, ਅਰਦਾਸ ਕਰੋ ਜੋ ਕਹਿੰਦੇ ਹਾਂ ਕਿਨਕਾ ਮਾਤਰ ਕਮਾਉਣ ਦੀ ਦਾਤਾ ਖੋਜ ਦੇਵੇ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*



# ਅਚਰਜ ਚਲਤ ਤੁਮਾਰੇ

ਸੋਰਠਿ ਮਹਲਾ ੫ ਘਰੁ ੨ ॥

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥*
*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥ ੧ ॥*
*ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥*
*ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥*
*ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥ ੨ ॥*
*ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ॥*
*ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ॥ ੩ ॥*
*ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਨੀ ॥*
*ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਨੀ ॥ ੪ ॥ ੭ ॥੧੮ ॥*

(ਅੰਗ ੬੧੩-੧੪)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥
ਆਪ ਜੀ ਕ੍ਰਿਪਾ ਕਰੋ ਅਤੇ ਉਚਾਰਨ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਜੀ।
ਵਾਹਿਗੁਰੂ ਸਾਹਿਬ ਜੀ।

ਸੋਰਠਿ ਮਹਲਾ ੫ ਘਰੁ ੨ ॥

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥*

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਜੀ ਇਸ ਅੰਮ੍ਰਿਤ ਬਚਨ ਦੇ ਪ੍ਰਾਰੰਭ ਵਿਚ ਪਰੀਪੂਰਨ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ ਕਿ ਮਾਤਾ ਦੇ ਉਦਰ ਵਿਚ, ਮਾਤਾ ਦੇ ਪੇਟ ਵਿਚ ਹੇ ਸਰਬ ਕਲਾ ਸਮਰੱਥ ਵਾਹਿਗੁਰੂ ਜੀ ! ਤੁਸਾਂ ਆਪਣੇ ਸਿਮਰਨ ਦੀ ਦਾਤ ਦਿੱਤੀ ਹੈ ਤੇ ਆਪ ਜੀ ਦੀ ਦਿੱਤੀ ਹੋਈ ਸਿਮਰਨ ਦੀ ਦਾਤ ਆਪ ਜੀ ਦੀ ਦਿੱਤੀ ਹੋਈ ਅੰਦਰ ਦੀ ਲਿਵ ਕਰਕੇ ਮਾਤਾ ਦੇ ਉਦਰ ਦੀ ਅਗਨ ਇਸ ਜੀਵ ਨੂੰ ਸਤਾ ਨਹੀਂ ਸਕੀ। ਹਜ਼ੂਰ ਕਹਿ ਰਹੇ ਹਨ ਕਿ ਤੁਸੀਂ ਕ੍ਰਿਪਾ ਕਰਕੇ ਉਸ ਅੱਗ ਵਿਚੋਂ ਸਾਨੂੰ ਬਚਾ ਲਿਆ ਹੈ ਤੇ ਹੁਣ ਜਨਮ ਦਿੱਤਾ ਹੈ

ਤਾਂ ਆਪ ਜੀ ਦੇ ਚਰਨਾਂ ਵਿਚ ਪ੍ਰਭੂ ਇਹ ਹੋਰ ਬੇਨਤੀ ਹੈ-

*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥ ੧ ॥*

ਇਹ ਸੰਸਾਰ ਮਾਨੋਂ ਇਕ ਸਾਗਰ, ਇਕ ਸਮੁੰਦਰ ਹੈ। ਜੇ ਉਸ ਉਦਰ ਦੀਆਂ ਤਰੰਗਾਂ ਤੋਂ, ਅੱਗ ਤੋਂ ਬਚਾ ਦਿੱਤਾ ਹੈ ਤਾਂ ਮੇਹਰ ਕਰੋ ਇਸ ਸੰਸਾਰ ਸਮੁੰਦਰ ਦੀ ਅੱਗ ਵਿਚੋਂ ਵੀ ਸਾਨੂੰ ਬਚਾ ਲਉ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਮਨੁੱਖੀ ਮਨ ਨੂੰ ਇਹ ਅਹਿਸਾਸ ਕਰਾਉਣ ਦੇ ਲਈ ਕਿ ਇਸ ਦੇ ਅੰਦਰ ਪ੍ਰਮਾਤਮਾ ਦਾ ਸ਼ੁਕਰ ਭਾਵ ਪ੍ਰਭੂ ਦਾ ਸ਼ੁਕਰਾਨਾ ਕਰਨ ਦੀ ਬਿਰਤੀ ਪੈਦਾ ਹੋ ਜਾਏ, ਸਤਿਗੁਰੂ ਨੇ ਕਈ ਬਚਨ ਯਾਦ ਕਰਵਾਏ ਹਨ ਕਿ ਜਿਹੜਾ ਇਨਸਾਨ ਆਪਣੇ ਜਨਮ ਤੋਂ ਬਾਅਦ ਉਹਨਾਂ ਗੱਲਾਂ ਨੂੰ ਭੁੱਲ ਚੁੱਕਾ ਹੈ ਜੋ ਪ੍ਰਭੂ ਨੇ ਜਿਸ ਉੱਪਰ ਜਨਮ ਤੋਂ ਪਹਿਲਾਂ ਕ੍ਰਿਪਾ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਅਨੁਸਾਰ ਕਿ ਕੋਈ ਵੀ ਮਨੁੱਖ ਜਨਮ ਲੈਂਦਾ ਹੈ, ਇਨਸਾਨੀ ਜਾਮਾ ਕਿਸੇ ਨੂੰ ਵੀ ਮਿਲੇ ਤਾਂ ਸਾਹਿਬ ਕ੍ਰਿਪਾ ਕਰਦੇ ਹਨ ਕਿ ਉਸ ਪ੍ਰਮਾਤਮਾ ਨੇ ਇਕ ਇਹੋ ਜਿਹੀ ਬਿਧ ਬਣਾ ਦਿੱਤੀ ਹੈ ਕਿ ਮਨੁੱਖ ਜਦੋਂ ਮਾਤਾ ਦੇ ਉਦਰ ਵਿਚ ਨਿਵਾਸ ਕਰਦਾ ਹੈ ਤਾਂ ਉਸ ਅਗਨ ਵਿਚ ਇਸ ਕੋਲ ਅੰਦਰ ਦੀ ਇਕ ਲਿਵ ਹੈ। ਇਸਦੀ ਹਰ ਧੜਕਣ ਵਿਚ ਪ੍ਰਮਾਤਮਾ ਵਾਹਿਗੁਰੂ ਜੀ ਦੀ ਯਾਦ ਹੈ ਤੇ ਮਾਤਾ ਦੇ ਉਦਰ ਵਿਚ ਉਸੇ ਯਾਦ ਕਰਕੇ ਇਸ ਮਨੁੱਖ ਨੂੰ, ਇਸ ਜੀਵ ਨੂੰ ਮਾਤਾ ਦੇ ਉਦਰ ਦੀ ਅੱਗ ਸਾੜ ਨਹੀਂ ਸਕਦੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਕੁਝ ਫੁਰਮਾਣ ਹਨ ਸਿਰਫ਼ ਇਹ ਬੇਨਤੀ ਕਰਨ ਲਈ ਕਿ ਅੱਜ ਦੇ ਇਸ ਅੰਮ੍ਰਿਤ ਬਚਨ ਦੀਆਂ ਜੋ ਪਹਿਲੀਆਂ ਇਹ ਦੋ ਤੁਕਾਂ ਹਨ, ਇਸਦੇ ਵਿਚ ਦੋ ਹੀ ਬਚਨ ਕੀਤੇ ਹਨ। ਇਕ ਤਾਂ ਉਸ ਅੱਗ ਦਾ ਜ਼ਿਕਰ ਹੈ, ਜਿਸ ਅੱਗ ਵਿਚੋਂ ਆਪਾਂ ਸੜਨ ਤੋਂ ਬੱਚਕੇ ਆ ਗਏ ਹਾਂ ਤੇ ਦੂਸਰਾ ਉਸ ਅਗਨ ਦਾ ਜ਼ਿਕਰ ਹੈ ਕਿ ਸੰਸਾਰ ਵਿਚ ਰਹਿੰਦਿਆਂ ਜਿਹੜੀ ਅੱਗ ਹਰ ਇਕ ਮਨੁੱਖ ਦੇ ਅੰਦਰ ਨੂੰ ਸਾੜਨ ਦਾ ਯਤਨ ਪਈ ਕਰਦੀ ਹੈ। ਵੈਸੇ ਤਾਂ ਅੱਗ ਕਈ ਤਰ੍ਹਾਂ ਦੀ ਹੈ। ਕਿਉਂਕਿ ਅੰਮ੍ਰਿਤ ਬਾਣੀ ਵਿਚ ਆਪ ਰੋਜ਼ ਪੜ੍ਹਦੇ ਹੋ ਕਿ-

*ਕੇਤੇ ਪਵਣ ਪਾਣੀ ਬੈਸੰਤਰ ਕੇਤੇ*

ਅਨੇਕਾਂ ਤਰ੍ਹਾਂ ਦਾ ਪਾਣੀ, ਅਨੇਕਾਂ ਤਰ੍ਹਾਂ ਦੀ ਪਵਣ ਅਤੇ ਅਨੇਕਾਂ ਤਰ੍ਹਾਂ ਦੀ ਪ੍ਰਮਾਤਮਾ ਨੇ ਅੱਗ ਬਣਾਈ ਹੈ। ਹੁਣ ਉਸ ਅਨੇਕਾਂ ਤਰ੍ਹਾਂ ਦੀ ਅੱਗ ਦਾ ਪਹਿਲਾਂ ਜ਼ਿਕਰ ਕੀਤਾ ਹੈ। ਪਹਿਲੀ ਬੇਨਤੀ ਦਾਸ ਗੁਰੂ ਸਾਹਿਬ ਦੇ ਸ਼ਬਦ ਦੀ ਰੌਸ਼ਨੀ ਵਿਚ ਕਰਨੀ ਚਾਹੇਗਾ ਕਿ ਉਹ ਅੱਗ ਜਿਸ ਵਿਚੋਂ ਪ੍ਰਮਾਤਮਾ ਨੇ ਸਾਨੂੰ ਸੇਕ ਨਹੀਂ ਲੱਗਣ ਦਿੱਤਾ, ਉਥੇ ਕੇਵਲ ਪ੍ਰਮਾਤਮਾ ਦਾ ਚਿੰਤਨ ਸਿਮਰਨ ਹੀ ਸਾਨੂੰ ਬਚਾਉਂਦਾ ਹੈ। ਹੁਣ ਉਹ ਸਿਮਰਨ ਕਿਹੜਾ ਹੈ, ਉਹ ਕੈਸੀ ਲਿਵ ਹੈ ਕਿ ਜਿਸਦੇ ਵਿਚ ਜੀਵ ਨੂੰ ਮਾਤਾ ਦੇ ਉਦਰ ਦੀ ਅੱਗ ਪੋਹ ਨਹੀਂ ਸਕਦੀ।

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਪਹਿਰੇ

ਉਚਾਰਨ ਕੀਤੇ ਹਨ। ਹਜ਼ੂਰ ਕ੍ਰਿਪਾਲੂ ਜੀ ਨੇ ਬਾਣੀ ਵਿਚ ਚਾਰ ਪਹਿਰੇ ਉਚਾਰਨ ਕਰਕੇ ਮਨੁੱਖੀ ਜੀਵਨ ਦੇ ਚਾਰ ਪਹਿਰ ਬਣਾ ਦਿੱਤੇ ਹਨ। ਉਸਦੇ ਵਿਚ ਪਹਿਲਾ ਪਹਿਰ ਜੋ ਹਜ਼ੂਰ ਨੇ ਕਿਹਾ ਹੈ। ਪਹਿਰ ਸ਼ਬਦ ਆਪ ਸਮਝਦੇ ਹੋ ਜਿਵੇਂ ਆਪਾਂ ਅੱਠ ਪਹਿਰ ਦਿਨ ਅਤੇ ਰਾਤ ਨੂੰ ਕਹਿੰਦੇ ਹਾਂ। ਚਾਰ ਪਹਿਰ ਦਿਨ ਤੇ ਚਾਰ ਪਹਿਰ ਰਾਤ। ਇਸੇ ਤਰ੍ਹਾਂ ਦਾਤਾਰ ਨੇ ਮਨੁੱਖ ਦੀ ਜ਼ਿੰਦਗੀ ਨੂੰ ਇਕ ਰਾਤ ਦੇ ਪਹਿਰਾਂ ਨਾਲ ਤੁਲਨਾ ਦਿੱਤੀ ਹੈ। ਇਥੇ ਰਹਿਣ ਦਾ ਵਣਜਾਰਾ ਕਿਹਾ ਹੈ ਕਿ ਰਾਤ ਰਹਿ ਕੇ ਤੂੰ ਸਵੇਰੇ ਇਥੋਂ ਕੂਚ ਕਰ ਜਾਣਾ ਹੈ ਤੇ ਜ਼ਿੰਦਗੀ ਰੂਪੀ ਰਾਤ ਦੇ ਜਿਹੜੇ ਚਾਰ ਪਹਿਰ ਹਨ ਉਹਨਾਂ ਚਾਰ ਪਹਿਰਾਂ ਵਿਚ ਪਹਿਲਾ ਪਹਿਰ ਜੋ ਬਾਬੇ ਨਾਨਕ ਜੀ ਨੇ ਬਖ਼ਸ਼ਿਸ਼ ਕੀਤਾ ਹੈ, ਉਹ ਸਾਡੇ ਜਨਮ ਤੋਂ ਪਹਿਲਾਂ ਦਾ ਪਹਿਰ ਹੈ। ਦੂਸਰਾ ਪਹਿਰ ਜੋ ਹੈ ਉਹ ਜਨਮ ਤੋਂ ਬਾਅਦ ਮਾਤਾ ਦੀ ਗੋਦ ਵਿਚ ਮਿਲਿਆ ਹੋਇਆ ਪਿਆਰ ਹੈ। ਤੀਸਰਾ ਪਹਿਰ ਹੈ ਜੋ ਉਹ ਜੋਬਨ ਤੇ ਧਨ ਦੇ ਨਸ਼ੇ ਵਿਚ ਪਰਵਰਿਤ ਹੋ ਕੇ ਨਿਕਲ ਗਿਆ ਤੇ ਚੌਥਾ ਪਹਿਰ ਜਦੋਂ ਕੇਸ ਚਿੱਟੇ ਹੋ ਗਏ। ਤਨ 'ਤੇ ਬੁਢੇਪਾ ਆ ਗਿਆ। ਚੌਥੇ ਪਹਿਰ ਨੂੰ ਦਾਤਾਰ ਜੀ ਨੇ ਇਕ ਪੱਕੀ ਹੋਈ ਫ਼ਸਲ ਨਾਲ ਤੁਲਨਾ ਦਿੱਤੀ ਹੈ। ਫਿਰ ਬੇਨਤੀ ਸਮਝਿਉ ਕਿ ਸਾਡੇ ਜੀਵਨ ਦਾ ਪਹਿਲਾ ਪਹਿਰ ਜਨਮ ਤੋਂ ਪਹਿਲਾਂ ਮਾਤਾ ਦੇ ਉਧਰ ਵਿਚ ਬਤੀਤ ਹੋਇਆ ਹੈ, ਪਰ ਅਸੀਂ ਜ਼ਿੰਦਗੀ ਦੀ ਸ਼ੁਰੂਆਤ ਜਨਮ ਤੋਂ ਬਾਅਦ ਮੰਨਦੇ ਹਾਂ ਕਿ ਜਿਸ ਵਕਤ ਇਨਸਾਨ ਦਾ ਜਨਮ ਹੋਇਆ ਤੇ ਅਸੀਂ ਕਹਿ ਦਿੰਦੇ ਹਾਂ ਕਿ ਇਤਨੇ ਵਜੇ ਇਸਦਾ ਜਨਮ ਹੋਇਆ। ਇਸਦੀ ਜ਼ਿੰਦਗੀ ਦੀ ਧਾਰਾ ਪ੍ਰਾਰੰਭ ਹੋ ਗਈ।

ਸਾਡੀ ਨਜ਼ਰ ਵਿਚ ਮਨੁੱਖ ਦੇ ਜਨਮ ਵੇਲੇ ਤੋ ਜ਼ਿੰਦਗੀ ਸ਼ੁਰੂ ਹੁੰਦੀ ਹੈ, ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਅਨੁਸਾਰ ਮਨੁੱਖ ਦੀ ਜ਼ਿੰਦਗੀ ਦੀ ਧਾਰਾ ਤਾਂ ਉਸ ਸਮੇਂ ਹੀ ਸ਼ੁਰੂ ਹੋ ਗਈ ਜਦੋਂ ਇਸਦਾ ਨਿਵਾਸ ਮਾਤਾ ਦੇ ਉਦਰ ਵਿਚ ਹੋਇਆ। ਫਿਰ ਬੇਨਤੀ ਸਮਝਿਉ ਕਿ ਪਹਿਲਾ ਪਹਿਰ ਮਾਤਾ ਦੇ ਉਦਰ ਦੇ ਵਿਚ ਬਤੀਤ ਕੀਤੇ ਹੋਏ ਦਿਨ ਤੇ ਦੂਸਰਾ ਪਹਿਰ ਮਾਤਾ ਦੇ ਉਦਰ ਵਿਚੋਂ ਜਨਮ ਲੈਣ ਤੋਂ ਬਾਅਦ ਮਾਂ ਪਿਆਰ ਵਿਚ ਬਤੀਤ ਹੋਏ ਸਮੇਂ ਨੂੰ ਕਿਹਾ ਗਿਆ ਹੈ। ਤੀਸਰਾ ਪਹਿਰ ਜੀਵਨ ਵਿਚ ਧਨ ਪਦਾਰਥ, ਕਾਮ ਕ੍ਰੋਧ ਦੀਆਂ ਲਹਿਰਾਂ ਵਿਚ ਬਤੀਤ ਹੋਏ ਨੂੰ ਕਿਹਾ ਹੈ ਤੇ ਚੌਥਾ ਪਹਿਰ ਮੇਰੇ ਸਤਿਗੁਰੂ ਨੇ ਮਨੁੱਖ ਜ਼ਿੰਦਗੀ ਦੇ ਅੰਤਲੇ ਪੜਾਅ ਜਦੋਂ ਜੋਬਨ ਚਲਾ ਜਾਏ, ਮੌਤ ਸਾਹਮਣੇ ਦਿੱਸੇ, ਮੌਤ ਦੀ ਦਹਲੀਜ਼ 'ਤੇ ਖਲੋਤੇ ਹੋਏ ਲਈ ਇਹ ਸ਼ਬਦ ਵਰਤੇ ਹਨ। ਇਹ ਤੇਰੀ ਜ਼ਿੰਦਗੀ ਦਾ ਚੌਥਾ ਪਹਿਰ ਹੈ। ਸਤਿਗੁਰੂ ਬਾਬਾ ਨਾਨਕ ਜੀ ਦਾ ਬਚਨ ਹੈ ਤੇ ਉਸ ਬਚਨ ਨੂੰ ਜਦੋਂ ਪੜ੍ਹਦੇ ਹਾਂ ਤਾਂ ਉਸ ਵਾਹਿਗੁਰੂ ਜੀ ਨੂੰ ਮੁਖ਼ਾਤਬ ਕਰਕੇ ਨਹੀਂ, ਜੀਵ ਨੂੰ ਸੰਬੋਧਨ ਕਰਕੇ ਬਚਨ ਕਹੇ ਹਨ ਕਿ–

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ॥*

ਹੇ ਵਣਜਾਰੇ ਮਿੱਤਰ! ਵਣਜਾਰੇ ਦਾ ਅਰਥ ਆਪ ਸਮਝਦੇ ਹੋ ਜਿਹੜਾ ਵਾਪਾਰ ਕਰਨ ਆਇਆ ਹੈ। ਕੋਈ ਵੀ ਐਸਾ ਮਨੁੱਖ ਨਹੀਂ ਜਿਹੜਾ ਇਥੇ ਵਾਪਾਰੀ ਬਣ ਕੇ ਨਹੀਂ ਆਇਆ।

ਇਹ ਗੱਲ ਵੱਖਰੀ ਹੈ ਕਿ ਉਸਨੂੰ ਸਮਝ ਨਾ ਪਏ ਕਿ ਮੈਂ ਵਾਪਾਰ ਕੀ ਕਰਨਾ ਹੈ, ਪਰ ਹਰ ਇਕ ਇਨਸਾਨ ਇਥੇ ਕੁਝ ਕਮਾਉਣ ਵਾਸਤੇ ਆਇਆ ਹੈ, ਕੁਝ ਖੱਟਣ ਵਾਸਤੇ ਆਇਆ ਹੈ। ਸਾਹਿਬ ਨੇ ਕਿਹਾ ਕਿ ਤੂੰ ਰਾਤ ਦਾ ਵਾਪਾਰੀ ਹੈਂ। ਹੁਣ ਇਥੇ ਇਕ ਬੇਨਤੀ ਹੈ ਕਿ ਇਥੇ ਦਿਨ ਦਾ ਵਾਪਾਰੀ ਕਿਉਂ ਨਹੀ ਕਹਿ ਦਿੱਤਾ ਹਾਲਾਂਕਿ ਵਾਪਾਰ ਜਿਹੜੇ ਲੋਕ ਕਰਦੇ ਹਨ, ਬਿਜ਼ਨਸ ਜਿਹੜੇ ਲੋਕ ਕਰਦੇ ਹਨ ਉਹ ਤਾਂ ਸਵੇਰੇ ਸੂਰਜ ਨਿਕਲੇ 'ਤੇ ਕਰਦੇ ਹਨ। ਪਰ ਸਤਿਗੁਰੂ ਨੇ ਇਸਨੂੰ ਵਾਪਾਰ ਦੇ ਨਾਲ ਤੁਲਨਾ ਤਾਂ ਦਿੱਤੀ ਹੈ, ਪਰ ਇਸਨੂੰ ਦਿਨ ਦਾ ਵਾਪਾਰੀ ਨਹੀਂ ਕਿਹਾ, ਰਾਤ ਦਾ ਵਾਪਾਰੀ ਕਿਹਾ ਹੈ।

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ॥*

ਰਾਤ ਦਾ ਵਾਪਾਰੀ ਕਹਿ ਦਿੱਤਾ। ਇਸ ਵਿਚ ਵੀ ਹਜ਼ੂਰ ਨੇ ਇਕ ਕ੍ਰਿਪਾ ਕਰਕੇ ਸਾਨੂੰ ਗੱਲ ਸਮਝਾ ਦਿੱਤੀ ਕਿ ਜਦੋਂ ਆਪਾਂ ਦਿਨੇ ਜਾਗਦੇ ਹਾਂ। ਦਿਨ ਬਤੀਤ ਹੁੰਦਾ ਹੈ ਤੇ ਅਸੀਂ ਖਿਨ ਖਿਨ ਘੜੀ ਨੂੰ ਦੇਖਦੇ ਹਾਂ। ਸਮੇਂ ਵੱਲ ਖ਼ਿਆਲ ਕਰਦੇ ਹਾਂ ਕਿ ਇਤਨਾ ਸਮਾਂ ਬਤੀਤ ਹੋ ਗਿਆ, ਪਰ ਜਦੋਂ ਆਪਾਂ ਰਾਤ ਨੂੰ ਮੰਜੇ 'ਤੇ ਲੇਟਦੇ ਹਾਂ ਤਾਂ ਸੌਂਦਿਆਂ ਸਿਰਫ਼ ਪਤਾ ਹੈ ਕਿ ਇਤਨੇ ਵਜੇ ਸੁੱਤੇ ਤੇ ਜਦੋਂ ਜਾਗ ਆਉਂਦੀ ਹੈ ਤਾਂ ਕਹਿੰਦੇ ਹਾਂ ਕਿ ਅੱਜ ਦੀ ਰਾਤ ਤਾਂ ਇਸ ਤਰ੍ਹਾਂ ਲੰਘ ਗਈ ਜਿਵੇਂ ਸੁੱਤੇ ਹੀ ਨਾ ਹੋਈਏ। ਫਿਰ ਬੇਨਤੀ ਸਮਝਿਉ! ਰਾਤ ਦਾ ਵਾਪਾਰੀ ਕਿਉਂ ਕਿਹਾ ਹੈ ਕਿ ਸੌਣ ਤੋਂ ਪਹਿਲਾਂ ਪਤਾ ਹੈ ਕਿ ਇਸ ਸਮੇਂ ਮੈਂ ਸੁੱਤਾ ਹਾਂ, ਸੌਣ ਲੱਗਾ ਹਾਂ ਤੇ ਜਦੋਂ ਜਾਗਦਾ ਹੈ ਤਾਂ ਸੁੱਤੇ ਹੋਏ ਸਮੇਂ ਦਾ ਕੋਈ ਪਤਾ ਨਹੀਂ ਕਿ ਸੁੱਤਿਆਂ ਅੱਠ ਘੰਟੇ ਇੰਝ ਲੰਘ ਜਾਂਦੇ ਹਨ ਜਿਵੇਂ ਅੱਠ ਮਿੰਟ ਬਤੀਤ ਹੋਣ। ਪਿਆਰਿਉ ! ਇਸੇ ਤਰ੍ਹਾਂ ਸਾਡੀ ਜ਼ਿੰਦਗੀ ਦੀ ਰਾਤ ਹੈ। ਜਿਹੜੇ ਲੋਕ ਮਾਇਆ ਦੀ ਨੀਂਦ ਵਿਚ ਸੌਂ ਜਾਂਦੇ ਹਨ, ਉਹਨਾਂ ਨੂੰ ਸਿਰਫ਼ ਸੁੱਤਿਆਂ ਦਾ ਤਾਂ ਪਤਾ ਹੈ ਤੇ ਜਿਸ ਵੇਲੇ ਮੌਤ ਦਾ ਸਮਾਂ ਆਉਂਦਾ ਹੈ ਉਸ ਵੇਲੇ ਬੰਦਾ ਸੌ ਸਾਲ ਦੀ ਜ਼ਿੰਦਗੀ ਬਤੀਤ ਕਰਕੇ ਵੀ ਅੰਤਲੇ ਸਮੇਂ ਕਹਿੰਦਾ ਹੈ ਕਿ ਇਹ ਸੌ ਸਾਲ ਤਾਂ ਇੰਝ ਲੱਗਦੇ ਹਨ ਜਿਵੇਂ ੮ ਘੰਟਿਆਂ ਵਿਚ ਨਿਕਲ ਗਏ ਹੋਣ, ਕਿਉਂਕਿ ਰਾਤ ਅੱਠ ਘੰਟੇ ਹੈ। ਦਿਨ ਵੀ ਆਪਾਂ ਅੱਠ ਘੰਟੇ ਕੰਮ ਕਾਰ ਕਰਦੇ ਹਾਂ। ਜੇ ਗਿਣਤੀ ਮਿਣਤੀ ਕਰੀਏ ਤਾਂ ੧੨ ਘੰਟੇ ਦਿਨ ਤੇ ੧੨ ਘੰਟੇ ਰਾਤ, ਪਰ ਕੀ ਜਿਹੜੇ ਦਿਨ ਦੇ ਘੰਟੇ ਹਨ, ਦਿਨ ਦਾ ਸਮਾਂ ਉਹ ਰਾਤ ਤੋਂ ਵੱਖਰਾ ਤੇ ਲੰਮੇਰਾ ਹੈ? ਬਿਲਕੁਲ ਨਹੀਂ। ਦਿਨੇ ਵੀ ਘੜੀ ਦੀ ਸੂਈ ਦੀ ਰਫ਼ਤਾਰ ਉਤਨੀ ਹੈ ਜਿਤਨੀ ਰਾਤ ਨੂੰ ਹੈ, ਪਰ ਜਿਹੜੀ ਰਾਤ ਦਾ ਸਮਾਂ, ਰਾਤ ਦੀ ਘੜੀ ਦੀ ਇਹ ਰਫ਼ਤਾਰ ਹੈ ਉਹ ਪਿਆਰਿਉ ! ਅੱਠ ਘੰਟੇ ਬਾਰ੍ਹਾਂ ਘੰਟੇ ਕੁਝ ਮਿੰਟਾਂ ਦੇ ਪ੍ਰਤੀਤ ਹੁੰਦੇ ਹਨ। ਰਾਤ ਲੰਮੇਰੀ ਸੁੱਤਿਆਂ ਵੀ ਸੌਖੀ ਪ੍ਰਤੀਤ ਹੁੰਦੀ ਹੈ ਅਤੇ ਰਾਤ ਦੇ ਵਾਪਾਰੀ ਮਨੁੱਖ! ਭਾਵੇਂ ਤੂੰ ਸੌ ਸਾਲ ਜੀਅ ਕੇ ਜਾਈਂ ਪਰ ਮਰਨ ਲੱਗਿਆਂ ਤਾਂ ਇਹੀ ਸ਼ਬਦ ਕਹਿੰਦਾ ਹੈਂ ਕਿ ਮਾਨੋ ਸੌ ਸਾਲ ਇਹ ਤਾਂ ਜਿਵੇਂ ਇਕ ਸਾਲ ਵਿਚ ਬਤੀਤ ਹੋ ਗਿਆ ਹੋਵੇ।

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*

ਪ੍ਰਮਾਤਮਾ ਦੇ ਹੁਕਮ ਦੇ ਨਾਲ ਤੂੰ ਮਾਤਾ ਦੇ ਉਦਰ ਵਿਚ ਆਪਣਾ ਨਿਵਾਸ ਕੀਤਾ।

*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*

ਤੂੰ ਉਰਧ ਤੱਪ ਕਰਦਾ ਪਿਆ ਹੈਂ। ਉਰਧ ਤੱਪ ਦਾ ਅਰਥ ਹੈਂ ਪੁੱਠਿਆਂ ਲਟਕ ਕੇ ਪ੍ਰਮਾਤਮਾ ਨੂੰ ਪੁਕਾਰਨਾ ਤੇ ਮਨੁੱਖ ਦੇ ਸਰੀਰ ਦੀ ਬਣਤਰ ਮਾਤਾ ਦੇ ਉਦਰ ਵਿਚ ਆਮ ਤੌਰ ਤੇ ਇਹੀ ਹੈ ਕਿ ਪੁੱਠਾ ਲਟਕ ਕੇ ਪ੍ਰਮਾਤਮਾ ਨੂੰ ਚੇਤੇ ਕਰਦਾ ਹੈ।

*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨ ਲਿਵ ਲਾਗਾ॥*

(ਅੰਗ ੭੪)

ਪੁੱਠਿਆਂ ਲਟਕ ਕੇ ਵੀ ਇਸਦਾ ਧਿਆਨ ਪ੍ਰਮਾਤਮਾ ਦੇ ਨਾਮ ਦੀ ਲਿਵ ਵਿਚ ਜੁੜਿਆ ਹੈ। ਪਿਆਰਿਓ ! ਬੇਨਤੀ ਸਮਝਿਓ ਕਿ ਉਸ ਅੱਗ ਵਿਚ ਤਾਂ ਇਹ ਸੜਦਾ ਨਹੀਂ ਕਿਉਂਕਿ ਇਹ ਪ੍ਰਮਾਤਮਾ ਦੀ ਲਿਵ ਵਿਚ, ਪ੍ਰਭੂ ਦੀ ਯਾਦ ਵਿਚ ਜੁੜਿਆ ਹੈ ਤੇ ਯਾਦ ਵਿਚ ਜੁੜੇ ਹੋਏ ਨੂੰ ਮਾਤਾ ਦੇ ਉਦਰ ਦੀ ਅੱਗ ਸਾੜਦੀ ਨਹੀਂ। ਕਦੀ ਗੁਰੂ ਅਮਰਦਾਸ ਜੀ ਦੇ ਬਚਨਾਂ ਨੂੰ ਆਪਾਂ ਧਿਆਨ ਨਾਲ ਵਾਚੀਏ-

*ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥*
*ਮਨਹੁ ਕਿਉ ਵਿਸਾਰੀਐ ਏਵਡ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ॥*

ਉਸ ਦਾਤੇ ਨੂੰ, ਉਸ ਪ੍ਰਮਾਤਮਾ ਨੂੰ ਕਿਉਂ ਭੁੱਲ ਗਿਆ ਮਨਾ, ਜਿਸ ਨੇ ਮਾਤਾ ਦੇ ਉਦਰ ਦੀ ਅੱਗ ਵਿਚ ਵੀ ਤੈਨੂੰ ਰੋਜ਼ੀ ਦਿੱਤੀ, ਤੇਰੀ ਪਰਵਰਿਸ਼ ਕੀਤੀ-

*ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ॥*

(ਅੰਗ ੯੨੦)

ਜਿਸ ਨੂੰ ਪ੍ਰਮਾਤਮਾ ਆਪਣੇ ਨਾਮ ਦੀ ਲਿਵ ਲਾ ਦੇਵੇ ਤਾਂ ਉਸ ਨੂੰ ਮਾਤਾ ਦੇ ਉਦਰ ਦੀ ਅੱਗ ਪੋਹ ਨਹੀਂ ਸਕਦੀ। ਤੀਸਰਾ ਪ੍ਰਮਾਣ ਸਿਰਫ਼ ਸਤਿਗੁਰੂ ਦੇ ਸ਼ਬਦ ਦੀ ਛਾਂ ਥੱਲੇ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਰਾਤ ਦੇ ਵਾਪਾਰੀ ! ਉਰਦ ਤੱਪ ਕਰਕੇ ਤੂੰ ਉਸ ਅੱਗ ਤੋਂ ਬੱਚ ਗਿਆ। ਦੂਸਰਾ ਬਚਨ ਗੁਰੂ ਅਮਰਦਾਸ ਜੀ ਨੇ ਕਿਹਾ ਉਹ ਭੁਲਾਈਂ ਨਾ ਕਿ ਉਹ ਕੇਵਲ ਅੱਗ ਤੋਂ ਨਹੀਂ ਬਚਾਉਂਦਾ, ਮਾਤਾ ਦੇ ਉਦਰ ਦੀ ਅੱਗ ਵਿਚ ਤੈਨੂੰ ਆਹਾਰ ਵੀ ਦਿੰਦਾ ਹੈ। ਫਿਰ ਜਦੋਂ ਮਾਤਾ ਦੇ ਉਦਰ ਦੀ ਅੱਗ ਦੀ ਗੱਲ ਕੀਤੀ ਤਾਂ ਉਸ ਦੇ ਨਾਲ ਸਤਿਗੁਰੂ ਨੇ ਫਿਰ ਬਾਹਰ ਦੀ ਅੱਗ ਵੀ ਦੱਸ ਦਿੱਤੀ। ਅਸੀਂ ਬਚਨ ਪੜ੍ਹਦੇ ਹਾਂ ਕਿ

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰ ਮਾਇਆ॥*

ਅੱਜ ਦੀ ਇਸ ਅੰਮ੍ਰਿਤ ਬਚਨ ਦੀ ਪਹਿਲੀ ਤੁੱਕ 'ਤੇ ਇਹ ਬਚਨ ਢੁੱਕਣਗੇ ਕਿ

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥*
*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥ ੧ ॥*

ਸਾਹਿਬ ਕਹਿ ਰਹੇ ਹਨ-

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥*
*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥*
*ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥*
*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*

(ਅੰਗ ੯੨੧)

ਸਤਿਗੁਰੂ ਦੇਖੋ ਇਸ ਪਉੜੀ ਵਿਚ ਸਾਡੇ ਅੰਦਰ ਦੀ ਹਕੀਕਤ ਨੂੰ ਬਿਆਨ ਕਰਦੇ ਹਨ। ਮਹਾਰਾਜ ਗੁਰੂ ਅਮਰਦਾਸ ਮੇਹਰ ਕਰਦੇ ਹਨ ਕਿ ਮਾਤਾ ਦੇ ਉਦਰ ਦੀ ਅੱਗ ਵਿਚ ਜੀਵ ਬੱਚਦਾ ਹੈ ਕੇਵਲ ਸਿਮਰਨ ਕਰਕੇ। ਕਹਿੰਦੇ ਹਨ ਕਿ ਜਦੋਂ ਇਸ ਮਨੁੱਖ ਦਾ ਜਨਮ ਹੋਇਆ ਤਾਂ ਜਨਮ ਤੋਂ ਬਾਅਦ ਇਸ ਨੂੰ ਮਾਇਆ ਦੀ ਇਕ ਹਵਾ ਲੱਗ ਗਈ। ਜਨਮ ਤੋਂ ਬਾਅਦ ਜਿਹੜੀ ਲਿਵ ਮਾਤਾ ਦੇ ਉਦਰ ਵਿਚ ਜੁੜੀ ਸੀ, ਉਹ ਟੁੱਟ ਗਈ ਤੇ ਲਿਵ ਟੁੱਟਣ ਤੋਂ ਬਾਅਦ ਮਾਇਆ ਦੀ ਅੱਗ ਨੇ ਆਪਣਾ ਪ੍ਰਭਾਵ ਪਾਇਆ ਤੇ ਉਹੀ ਜੀਵ ਜਿਹੜਾ ਖਿਨ ਖਿਨ ਸਾਂਈਂ ਨੂੰ ਚੇਤੇ ਕਰਦਾ ਸੀ, ਉਹ ਪ੍ਰਮਾਤਮਾ ਨੂੰ ਇਕ ਖਿਨ ਵੀ ਚੇਤੇ ਕਰਨ ਨੂੰ ਤਿਆਰ ਨਹੀਂ, ਕਿਉਂਕਿ ਲਿਵ ਦਾ ਟੁੱਟਣਾ ਹੀ ਅੰਦਰ ਦਾ ਦੁੱਖ ਬਣ ਗਿਆ। ਲਿਵ ਦਾ ਟੁੱਟਣਾ ਹੀ ਸੰਸਾਰ ਦੀ ਅੱਗ ਬਣ ਗਿਆ। ਪ੍ਰਮਾਤਮਾ ਦੀ ਯਾਦ ਨੂੰ ਭੁਲਾ ਕੇ ਹੀ ਬੰਦੇ ਨੇ ਦੁੱਖਾਂ ਨੂੰ ਆਪਣੇ ਘਰ ਦੇ ਵਿਚ ਸੱਦਾ ਦੇ ਦਿੱਤਾ। ਸਾਹਿਬ ਕਹਿੰਦੇ ਹਨ ਕਿ ਮਾਇਆ ਨੇ ਆਪਣਾ ਹੁਕਮ ਵਰਤਾ ਦਿੱਤਾ।

ਜਦੋਂ ਬੱਚੇ ਦਾ ਜਨਮ ਹੁੰਦਾ ਹੈ ਅਸੀਂ ਸਾਰੇ ਦੇਖਦੇ ਹਾਂ ਕਿ ਬੱਚਾ ਜਨਮ ਵੇਲੇ ਰੋਂਦਾ ਹੈ। ਜੇ ਬੱਚਾ ਨਾ ਰੋਵੇ ਤਾਂ ਦਾਈ ਵੀ ਬੱਚੇ ਨੂੰ ਰਵਾਉਣ ਦਾ ਯਤਨ ਕਰਦੀ ਹੈ ਤੇ ਬੱਚਾ ਰੋਂਦਾ ਹੈ। ਬੱਚੇ ਦੇ ਰੋਣ ਦੀ ਆਵਾਜ਼ ਬਾਹਰ ਸੁਣਾਈ ਦਿੰਦੀ ਹੈ ਤਾਂ ਪਰਿਵਾਰ ਦੇ ਬਾਕੀ ਜੀਅ ਉਸ ਰੋਣੇ ਨੂੰ ਸੁਣ ਕੇ ਬੜਾ ਖ਼ੁਸ਼ ਹੁੰਦੇ ਹਨ। ਬੇਨਤੀ ਸਮਝਿਉ! ਬੱਚੇ ਦਾ ਜਨਮ ਹੋਇਆ ਹੈ ਤੇ ਇਸਦੀ ਆਵਾਜ਼ ਬਾਹਰ ਦੇ ਜੀਵਾਂ ਦੇ ਕੰਨਾਂ ਵਿਚ ਪਈ। ਇਸਦੇ ਦੁੱਖ ਨੂੰ ਕਿਸੇ ਨੇ ਨਹੀਂ ਸੁਣਿਆ ਕਿ ਤੂੰ ਰੋਂਦਾ ਕਿਉਂ ਪਿਆ ਹੈਂ, ਬਸ ਇਸਦੇ ਰੋਣ ਦੀ ਆਵਾਜ਼ ਸੁਣ ਕੇ ਪਰਿਵਾਰ ਵਿਚ ਵਧਾਈਆਂ ਦੇ ਸ਼ਬਦ ਨਿਕਲਣ ਲੱਗੇ ਕਿ ਵਧਾਈ ਹੋਵੇ। ਪਰਿਵਾਰ ਖ਼ੁਸ਼ ਹੋ ਗਿਆ। ਹੁਣ ਗੁਰਮਤਿ ਨੇ ਇਸ ਗੱਲ ਦੀ ਡੂੰਘਾਈ ਵਿਚ ਜਾ ਕੇ ਇਹ ਗੱਲ ਸਾਨੂੰ ਦੱਸਣ ਦਾ ਯਤਨ ਕੀਤਾ ਹੈ ਕਿ ਮਨੁੱਖ ਦਾ ਬੱਚਾ ਜਦੋਂ ਜਨਮ ਲੈਂਦਾ ਹੈ ਤਾਂ ਰੋਂਦਾ ਕਿਉਂ ਹੈ? ਆਮ ਤੌਰ ਤੇ ਸਿਆਣੇ ਲੋਕ ਕਹਿੰਦੇ ਹਨ ਕਿ ਬੱਚਾ ਤਾਂ ਰੋਂਦਾ ਹੈ ਕਿਉਂਕਿ ਜਨਮ ਵੇਲੇ ਜਿਹੜੀ ਪੀੜਾ ਇਸਨੂੰ ਹੋਈ ਹੈ, ਉਸ ਪੀੜਾ ਕਰ ਕੇ ਇਸਦਾ ਰੋਣਾ ਇਸਦੇ ਸਰੀਰ ਵਿਚੋਂ ਪੈਦਾ ਹੋਇਆ, ਪਰ ਨਹੀਂ ਪਿਆਰਿਉ ! ਜਨਮ ਦੀ ਪੀੜਾ ਕਰ ਕੇ ਨਹੀਂ ਰੋਂਦਾ। ਭਾਈ ਸਾਹਿਬ ਕਹਿੰਦੇ ਹਨ ਕਿ ਜਨਮਾਂ-ਜਨਮਾਂ ਦੀ ਪੀੜਾ ਕਰਕੇ ਰੋਂਦਾ ਹੈ। ਹੁਣ ਜਨਮ ਦੀ ਪੀੜਾ ਤਾਂ ਕੁਝ ਮਿੰਟ ਹੈ, ਕੁਝ ਸਮਾਂ ਹੈ ਤੇ ਜਨਮਾਂ-ਜਨਮਾਂ ਦੀ

ਪੀੜਾ ਕਰਕੇ ਰੋ ਰਿਹਾ ਹੈ। ਇਸ ਮਨੁੱਖ ਦਾ ਜਦੋਂ ਜਨਮ ਹੋਇਆ ਹੈ ਤਾਂ ਰੋਣ ਦਾ ਕਾਰਨ ਇਕੋ ਹੈ ਕਿ ਹੇ ਪ੍ਰਮਾਤਮਾ ! ਅੱਜ ਤੱਕ ਭਾਵੇਂ ਮੈਂ ਇਤਨੇ ਮਹੀਨੇ ਮਾਤਾ ਦੇ ਉਦਰ ਦੀ ਅਗਨ ਵਿਚ ਰਿਹਾ, ਤੇਰੀ ਯਾਦ ਨੇ, ਤੇਰੀ ਲਿਵ ਨੇ, ਤੇਰੇ ਸਿਮਰਨ ਨੇ, ਤੇਰੇ ਬਿਰਧ ਨੇ ਮੈਨੂੰ ਤੱਤੀ ਵਾ ਨਹੀਂ ਲੱਗਣ ਦਿੱਤੀ। ਅੱਜ ਤੇਰੇ ਚਰਨਾਂ ਵਿਚੋਂ ਲਿਵ ਟੁੱਟ ਗਈ। ਅੱਜ ਦੇ ਵਿਛੜੇ ਨੂੰ ਪਤਾ ਨਹੀਂ ਕਿਤਨੇ ਕੂ ਜਨਮਾਂ ਦਾ ਦੁੱਖ ਭੋਗਣਾ ਪੈਣਾ ਹੈ। ਉਹ ਜਨਮ ਕਰਕੇ ਨਹੀਂ ਰੋਂਦਾ, ਉਹ ਜਨਮ ਜਨਮਾਂਤਰਾਂ ਦੇ ਦੁੱਖ ਕਰਕੇ ਰੋ ਰਿਹਾ ਹੈ। ਗੁਰੂ ਅਮਰਦਾਸ ਪਿਤਾ ਜੀ ਨੇ ਮੇਹਰ ਕੀਤੀ ਤੇ ਕਹਿਣ ਲੱਗੇ ਪਿਆਰਿਆ ! ਉਹ ਰੋਂਦਾ ਹੈ ਇਸ ਕਰਕੇ ਕਿਉਂਕਿ ਮਾਇਆ ਨੇ ਆਪਣਾ ਜ਼ੋਰ ਪਾ ਦਿੱਤਾ ਹੈ, ਆਪਣਾ ਪ੍ਰਭਾਵ ਪਾ ਦਿੱਤਾ ਹੈ। ਉਹ ਇਕ ਅੱਗ ਸੀ ਜਿਸ ਅੱਗ ਵਿਚੋਂ ਪ੍ਰਮਾਤਮਾ ਦੀ ਯਾਦ ਨੇ ਸਾਨੂੰ ਬਚਾਇਆ ਕਿਉਂਕਿ ਮੈਂ ਪਹਿਲੀ ਤੁੱਕ ਸੰਬੰਧੀ ਅਰਜ਼ ਕਰ ਰਿਹਾ ਹਾਂ ਕਿ ਇਕ ਉਹ ਅੱਗ ਜਿਹੜੀ ਅੱਗ ਦਾ ਸੇਕ ਸਾਨੂੰ ਛੋਹਿਆ ਨਹੀਂ। ਸਿਰਫ਼ ਸਿਮਰਨ ਦੀ ਕ੍ਰਿਪਾ ਕਰਕੇ ਅਸੀਂ ਬੱਚ ਗਏ। ਹੁਣ ਜਦੋਂ ਇਨਸਾਨ ਦਾ ਜਨਮ ਹੋਇਆ ਤਾਂ ਹੁਣ ਇਥੇ ਇਕੱਲੀ ਇਕ ਅੱਗ ਨਹੀਂ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ ਵਾਲੇ ਗੁਰਸਿੱਖੋ ! ਇਥੇ ਹਜ਼ੂਰ ਨੇ ਅਨੇਕਾਂ ਤਰ੍ਹਾਂ ਦੀਆਂ ਅੱਗਾਂ ਦਾ ਜ਼ਿਕਰ ਕੀਤਾ ਹੈ। ਪਹਿਲੀ ਬੇਨਤੀ ਕਿ ਆਪ ਜੀ ਸੋ ਦਰੁ ਰਹਰਾਸਿ ਸਾਹਿਬ ਜੀ ਦਾ ਪਾਠ ਕਰਦੇ ਹੋ, ਪਰ ਇਹ ਅੱਗ ਹਰ ਇਕ ਦੇ ਲਈ ਨਹੀਂ। ਸੰਸਾਰ ਅੱਗ ਦਾ ਸਾਗਰ ਹੈ, ਪਰ ਇਹ ਅੱਗ ਵੀ ਕੇਵਲ ਉਹਨਾਂ ਲਈ ਹੈ ਜਿਨ੍ਹਾਂ ਅੰਦਰੋਂ ਪ੍ਰਮਾਤਮਾ ਦੀ ਯਾਦ ਭੁੱਲ ਜਾਏ। ਕੀ ਬ੍ਰਹਮ ਗਿਆਨੀ ਲਈ ਵੀ ਸੰਸਾਰ ਅੱਗ ਹੈ ? ਸਿਮਰਨ ਕਰਨ ਵਾਲੇ ਗੁਰਮੁਖ ਲਈ ਵੀ ਸੰਸਾਰ ਅੱਗ ਹੈ ? ਨਹੀਂ, ਸਿਮਰਨ ਕਰਨ ਵਾਲੇ ਵਾਸਤੇ ਹੈ-

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*

(ਅੰਗ ੪੬੩)

ਸਿਮਰਨ ਕਰਨ ਵਾਲੇ ਵਾਸਤੇ ਇਹ ਅੱਗ ਨਹੀਂ। ਅੱਗ ਉਹਨਾਂ ਵਾਸਤੇ ਹੈ ਜੋ ਸਾਹਿਬ ਨੇ ਬਚਨ ਕੀਤੇ ਹਨ-

*ਹਰਿ ਬਿਨੁ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*

(ਅੰਗ ੧੪)

ਇਹ ਅੱਗ ਉਹਨਾਂ ਵਾਸਤੇ ਹੈ-

*ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ॥*
*ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥*

(ਅੰਗ ੬੬੧)

ਜਿਸ ਨੂੰ ਰੱਬ ਭੁੱਲੇ, ਸਾਂਈਂ ਭੁੱਲੇ, ਬਾਣੀ ਵਿਸਰੇ, ਪਿਆਰਿਉ ! ਅੱਗ ਦਾ ਸਾਗਰ

ਉਹਨਾਂ ਵਾਸਤੇ ਹੈ, ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮਾਤਮਾ ਦੀ ਯਾਦ ਨਹੀਂ। ਗੁਰੂ ਨਾਨਕ ਸਾਹਿਬ ਜੀ ਨੇ ਰਹਰਾਸਿ ਸਾਹਿਬ ਜੀ ਦੀ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ। ਮਹਾਰਾਜ ਕਹਿੰਦੇ ਹਨ ਕਿ ਹੇ ਪ੍ਰਭੂ ! ਜਿਸ ਸੰਸਾਰ ਵਿਚ ਇਹ ਜੀਵ ਵਿਚਰਦਾ ਹੈ, ਇਹ ਇਕ ਸਰੋਵਰ ਦੀ ਤਰ੍ਹਾਂ ਹੈ। ਆਮ ਸਰੋਵਰ ਵਿਚ ਸੀਤਲ ਤੇ ਨਿਰਮਲ ਜਲ ਹੈ, ਪਰ ਜਿਸ ਸੰਸਾਰ ਸਰੋਵਰ ਵਿਚ ਪ੍ਰਮਾਤਮਾ ਨੂੰ ਭੁੱਲ ਕੇ ਲੋਕ ਰਹਿੰਦੇ ਹਨ, ਇਸ ਸਰੋਵਰ ਵਿਚ ਪਾਣੀ ਦੀਆਂ ਲਹਿਰਾਂ ਨਹੀਂ, ਇਹ ਸਰੋਵਰ ਹੈ ਅੱਗ ਦਾ ਤੇ ਇਸ ਸਰੋਵਰ ਵਿਚ ਜਿਤਨੀਆਂ ਵੀ ਲਹਿਰਾਂ ਉਠਦੀਆਂ ਹਨ, ਉਹ ਤ੍ਰਿਸ਼ਨਾ ਤੇ ਵਿਕਾਰਾਂ ਦੀਆਂ ਉਠਦੀਆਂ ਹਨ। ਸਾਹਿਬ ਦਾ ਬਚਨ ਹੈ-

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*
*ਪਾਵਕ ਸਾਗਰ ਅਥਾਹ ਲਹਿਰ ਮਹਿ ਤਾਰਹੁ ਤਾਰਨਹਾਰੇ॥ ੧॥*

.... .... ....

*ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥*

ਇਥੇ ਦਾਤਾ ਅੱਗ ਦੀਆਂ ਲਹਿਰਾਂ ਹਨ-

*ਪੰਕਜੁ ਮੋਹ ਪਗੁ ਨਹੀ ਚਾਲੈ॥*

ਅੱਗ ਦੀਆਂ ਲਹਿਰਾਂ ਵਿਚ ਮੋਹ ਦਾ ਚਿਕੜ ਹੈ। ਬੰਦਾ ਤੁਰਨ ਦਾ ਯਤਨ ਕਰਦਾ ਹੈ, ਪਰ ਚਿਕੜ ਇਸਨੂੰ ਚੱਲਣ ਨਹੀਂ ਦਿੰਦਾ।

*ਪੰਕਜੁ ਮੋਹ ਪਗੁ ਨਹੀ ਚਾਲੈ॥*

ਗੁਰੂ ਸਾਹਿਬ ਕਹਿੰਦੇ ਹਨ ਕਿ ਕਿਸੇ ਦੂਜੇ ਦੀ ਸੁਣੀ ਹੋਈ ਗੱਲ ਮੈਂ ਤੈਨੂੰ ਨਹੀਂ ਸੁਣਾ ਰਿਹਾ ਹਾਂ।

*ਹਮਿ ਦੇਖਾ*

ਮੈਂ ਦੇਖਦਾ ਪਿਆ ਹਾਂ-

*ਤਹ ਡੂਬੀਅਲੇ॥ ੧॥*

ਦਾਤਾਰ ਜੀ ਕਹਿ ਰਹੇ ਹਨ ਕਿ ਕਿਤਨੇ ਲੋਕ ਅੱਗ ਵਿਚ ਡੁੱਬ ਗਏ, ਸੜ ਗਏ ਤੇ ਕਿਸੇ ਹੋਰ ਨੇ ਨਹੀਂ, ਮੈਂ ਖ਼ੁਦ ਵੇਖਿਆ ਹੈ। ਧੰਨ ਗੁਰੂ ਨਾਨਕ ਸੱਚੇ ਪਿਤਾ ਜੀ ਅੱਗ ਦਾ ਸਰੋਵਰ ਤ੍ਰਿਸ਼ਨਾ ਤੇ ਵਿਕਾਰਾਂ ਦੀਆਂ ਤਰੰਗਾਂ, ਮੋਹ ਦਾ ਚਿੱਕੜ ਆਪ ਕਹਿ ਰਹੇ ਹਨ ਕਿ ਮੈਂ ਅੱਖਾਂ ਨਾਲ ਵੇਖਿਆ ਹੈ। ਅਨੇਕਾਂ ਲੋਕ ਡੁੱਬ ਗਏ ਹਨ ਤੇ ਦਾਤਾ ਆਖ਼ਰ ਡੁੱਬਣ ਦਾ ਕੋਈ ਕਾਰਨ ਵੀ ਹੋਵੇਗਾ? ਉਥੇ ਦਾਤਾਰ ਜੀ ਨੇ ਮਨ ਨੂੰ ਮੁਖ਼ਾਤਬ ਕਰਕੇ ਕਿਹਾ-

*ਮਨ ਏਕੁ ਨਾ ਚੇਤਸਿ ਮੂੜ ਮਨਾ॥*
*ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥* (ਅੰਗ ੧੨)

ਜਦੋਂ ਸਾਂਈਂ ਵਿਸਰ ਗਿਆ, ਪ੍ਰਮਾਤਮਾ ਭੁੱਲ ਗਿਆ, ਉਸ ਸਮੇਂ ਇਸ ਸਾਗਰ ਨੇ ਤੈਨੂੰ ਡੋਬ ਦਿੱਤਾ। ਕਹਿੰਦੇ ਹਨ ਇੱਕਲੀ ਅੱਗ ਨਹੀਂ ਬੰਦਿਆ ! ਤੂੰ ਅੰਦਰ ਝਾਤੀ ਮਾਰ ਕੇ ਵੇਖ ਤੇਰੇ ਅੰਦਰ ਅੱਗ ਦੀਆਂ ਚਾਰ ਨਦੀਆਂ ਵੱਗਦੀਆਂ ਪਈਆਂ ਹਨ। ਵੈਸੇ ਤਾਂ ਅਨੇਕਾਂ ਤਰ੍ਹਾਂ ਦੀ ਅੱਗ ਮੈਂ ਆਰੰਭ ਵਿਚ ਬੇਨਤੀ ਕੀਤੀ ਹੈ। ਫ਼ਰਕ ਇਤਨਾ ਹੈ ਕਈਆਂ ਦੀ ਅੱਗ ਬਾਹਰ ਬੜੀ ਛੇਤੀ ਪ੍ਰਗਟ ਹੁੰਦੀ ਹੈ ਤੇ ਕਈ ਅੰਦਰ ਅੱਗ ਦੱਬ ਕੇ ਬੈਠੇ ਰਹਿੰਦੇ ਹਨ। ਉਹ ਜ਼ਬਾਨ ਤੋਂ, ਅੱਖਾਂ ਤੋਂ, ਚਿਹਰੇ ਤੋਂ ਇਹ ਪ੍ਰਭਾਵ ਛੱਡਦੇ ਹਨ ਕਿ ਬੰਦਾ ਬੜਾ ਟਿੱਕਿਆ ਹੈ, ਪਰ ਨਹੀਂ ਪਿਆਰਿਉ ! ਅੱਗ ਉਹਨਾਂ ਦੇ ਅੰਦਰ ਵੀ ਹੈ। ਥੋੜ੍ਹੀ ਜਿਹੀ ਹਵਾ ਦੇਣ ਦੀ ਦੇਰ ਹੈ ਕਿ ਚੰਗਿਆੜੀ ਆਪਣੇ ਆਪ ਹੀ ਭੜਕ ਉਠਦੀ ਹੈ। ਬਾਬਾ ਫ਼ਰੀਦ ਜੀ ਦਾ ਬਚਨ ਇਕ ਆਪ ਪ੍ਰਗਟ ਅੱਗ ਸੰਬੰਧੀ ਪੜ੍ਹਦੇ ਹੋ–

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ*

ਮੈਂ ਸੋਚਿਆ ਇਕੱਲਾ ਮੇਰੇ ਘਰ ਦੁੱਖ ਹੈ, ਕੇਵਲ ਮੈਂ ਹੀ ਦੁਖੀ ਹਾਂ–

*ਦੁਖੁ ਸਬਾਇਐ ਜਗਿ॥*

*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਕਹਿੰਦੇ ਹਨ ਜਦੋਂ ਕੋਠੇ ਚੜ੍ਹ ਕੇ ਦੇਖਿਆ ਤਾਂ ਕੋਈ ਘਰ ਐਸਾ ਨਹੀਂ ਸੀ ਜਿਸ ਘਰ ਵਿਚ ਦੁੱਖ ਨਾ ਹੋਵੇ। ਇਸਦਾ ਮਤਲਬ ਦੇਖਿਆ ਦਾ ਅਰਥ ਪ੍ਰਗਟ ਕੋਈ ਚੀਜ਼ ਹੈ ਤੇ ਦੇਖੀ ਗਈ ਅਦ੍ਰਿਸ਼ਟ ਚੀਜ਼ ਨੂੰ ਕਿਵੇਂ ਕੋਈ ਦੇਖੇਗਾ। ਗੁਪਤ ਵਸਤੂ ਨੂੰ ਕਿਵੇਂ ਕੋਈ ਦੇਖ ਸਕਦਾ ਹੈ। ਉਥੇ ਅੱਗ ਪ੍ਰਗਟ ਸੀ, ਪਰ ਕਈ ਥਾਵਾਂ 'ਤੇ ਅੱਗ ਹੁੰਦੀ ਹੈ ਪਰ ਦਿੱਸਦੀ ਨਹੀਂ। ਜਦੋਂ ਮੌਕਾ ਲੱਗੇ ਉਹ ਸਾੜਦੀ ਜ਼ਰੂਰ ਹੈ। ਬਾਬਾ ਜੀ ਦੂਜੇ ਸਲੋਕ ਵਿਚ ਕਹਿੰਦੇ ਹਨ–

*ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥*

(ਅੰਗ ੧੩੭੮)

ਕਹਿੰਦੇ ਹਨ ਕਿ ਪਤਾ ਨਹੀਂ ਲੱਗਦਾ ਪਿਆ ਕਿਉਂਕਿ ਦੁਨੀਆਂ ਵਿਚ ਅੱਗ ਗੁੱਝੀ ਹੈ। ਗੁੱਝੀ ਦਾ ਅਰਥ ਹੈ ਜਿਹੜੀ ਦਿੱਸੇ ਨਾ, ਗੁਪਤ ਹੋਵੇ। ਅੱਗ ਦੋ ਤਰ੍ਹਾਂ ਦੀ ਹੈ। ਕਈਆਂ ਦੀ ਅੱਗ ਪ੍ਰਗਟ ਹੋ ਗਈ ਤੇ ਕਈ ਅੱਗ ਅੰਦਰ ਲੈ ਕੇ ਬੈਠ ਜਾਂਦੇ ਹਨ। ਬਾਹਰੋਂ ਸੀਤਲਤਾ ਦਾ ਪ੍ਰਭਾਵ ਪਾਉਂਦੇ ਹਨ, ਪਰ ਪਿਆਰਿਉ ! ਅੰਦਰ ਤਾਂ ਅੱਗ ਦੀ ਚੰਗਿਆੜੀ ਉੱਠਦੀ ਪਈ ਹੈ। ਸੁਆਹ ਬਾਹਰੋਂ ਠੰਢੀ ਹੈ। ਸੁਆਹ ਕਦੀ ਵੀ ਕਿਸੇ ਨੂੰ ਸਾੜਦੀ ਨਹੀਂ, ਪਰ ਜੇ ਠੰਢੀ ਰਾਖ ਦੇ ਢੇਰ ਨੂੰ ਦੇਖ ਕੇ ਕਹੇ ਕਿ ਇਸ ਵਿਚ ਤਾਂ ਅੱਗ ਹੋਣੀ ਨਹੀ ਤਾਂ ਇਸ ਠੰਢੀ ਰਾਖ ਨੂੰ ਇਕ ਪਾਸੇ ਕਰ ਤੇ ਥੋੜ੍ਹੀ ਜਿਹੀ ਹਵਾ ਤੂੰ ਛੱਡ ਦੇ। ਹਵਾ ਆਉਣ ਦੇ ਤੇ ਦੇਖੀਂ ਇਸ ਸੁਆਹ ਵਿਚ ਲੁੱਕੀ ਹੋਈ ਚੰਗਿਆੜੀ ਹਵਾ ਦੀ ਥੋੜ੍ਹੀ ਜਿਹੀ ਸੰਗਤ ਮਿਲਣ ਨਾਲ ਭੜਕ ਕੇ ਭਾਂਬੜ ਦਾ ਰੂਪ ਧਾਰਨ

ਕਰ ਜਾਏਗੀ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਦੇਖੋ ਦੁਨੀਆਂ ਵਿਚ ਕੁਝ ਲੋਕ ਐਸੇ ਹਨ ਜਿੰਨ੍ਹਾਂ ਦੇ ਚਿਹਰੇ ਮੁਸਕਰਾਉਂਦੇ ਹਨ। ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਬੜਾ ਠੰਢਾ ਹੋਵੇਗਾ। ਜਦੋਂ ਜ਼ੁਬਾਨ ਤੋਂ ਬੋਲਦੇ ਹਨ ਤਾਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਅੰਦਰੋਂ ਠੰਢੇ ਖੂਹ ਵਿਚੋਂ ਸ਼ਬਦਾਂ ਨੂੰ ਬਾਹਰ ਕੱਢਦਾ ਹੋਵੇ, ਪਰ ਇਸਨੂੰ ਅਜੇ ਮੌਕਾ ਨਹੀਂ ਮਿਲਿਆ ਉੱਠਣ ਦਾ। ਵਾਸ਼ਨਾ ਦੀ ਚੰਗਿਆੜੀ ਇਸਦੇ ਅੰਦਰ ਭਟਕਦੀ ਪਈ ਹੈ, ਭੜਕ ਰਹੀ ਹੈ। ਸਿਰਫ਼ ਇਕ ਵਾਰੀ ਥੋੜ੍ਹੀ ਜਿਹੀ ਕੁਸੰਗਤ ਮਿਲਣ ਦੀ ਦੇਰ ਹੈ ਕਿ ਉਹੀ ਚੰਗਿਆੜੀ ਅੱਗ ਦਾ ਰੂਪ ਧਾਰਨ ਕਰਕੇ ਸਾੜਨ ਲਗ ਪਵੇਗੀ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਦਾਤਾ ! ਤੁਸੀਂ ਮੇਹਰ ਕੀਤੀ-

*ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥*
*ਸਾਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥*

(ਅੰਗ ੧੩੭੮)

ਮੇਰੇ ਸਾਂਈਂ ! ਤੁਸੀਂ ਕ੍ਰਿਪਾ ਕਰ ਦਿੱਤੀ ਤੇ ਮੈਨੂੰ ਇਸ ਅੱਗ ਵਿਚੋਂ ਬਚਾਅ ਦਿੱਤਾ। ਹੁਣ ਮਨੁੱਖੀ ਸਰੀਰ ਅੰਦਰ ਚਾਰ ਅੱਗ ਦੀਆਂ ਨਦੀਆਂ ਹਨ ਤੇ ਉਸਨੂੰ ਦਾਤਾਰ ਜੀ ਨੇ ਬਾਣੀ ਵਿਚ ਬਿਆਨ ਕੀਤਾ ਹੈ। ਅਸੀਂ ਕਹਾਂਗੇ ਕਿ ਚਾਰ ਅੱਗ ਦੀਆਂ ਨਦੀਆਂ ਕਿਹੜੀਆਂ ਹਨ ? ਗੁਰੂ ਜੀ ਦਾ ਬਚਨ ਹੈ-

*ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥*

ਹੰਸ ਦਾ ਅਰਥ ਹੈ ਹਿੰਸਾ। ਹਿੰਸਾ ਦਾ ਅਰਥ ਆਪ ਸਮਝਦੇ ਹੋ ਕਿ ਕੇਵਲ ਸਰੀਰਕ ਤੌਰ 'ਤੇ ਹੀ ਕਿਸੇ ਦਾ ਘਾਤ ਕਰਨਾ ਹਿੰਸਾ ਨਹੀਂ। ਲੋਕ ਹਿੰਸਾ ਕਈ ਤਰੀਕਿਆਂ ਨਾਲ ਕਰਦੇ ਹਨ। ਬਾਬਾ ਫ਼ਰੀਦ ਜੀ ਨੇ ਤਾਂ ਹਿੰਸਾ ਦੀ ਵਿਆਖਿਆ ਕਰਦਿਆਂ ਇਹ ਵੀ ਆਪਣੀ ਬਾਣੀ ਵਿਚ ਫ਼ੁਰਮਾਇਆ ਕਿ ਕਈ ਵਾਰੀ ਕਿਸੇ ਇਨਸਾਨ ਨੂੰ ਸਰੀਰਕ ਤੌਰ 'ਤੇ ਖ਼ਤਮ ਕਰੇ ਤਾਂ ਹੰਸਿਆਰਾ ਬੰਦਾ ਤਲਵਾਰ ਰਾਹੀਂ, ਤੀਰ ਰਾਹੀਂ, ਗੋਲੀ ਰਾਹੀਂ ਜਾਂ ਕਿਸੇ ਸ਼ਸਤਰ ਰਾਹੀਂ ਘਾਤ ਕਰਕੇ ਹੱਤਿਆ ਕਰੇਗਾ। ਕਹਿੰਦੇ ਹਨ ਇਹ ਹੈ ਸਰੀਰਕ ਤੌਰ 'ਤੇ ਕਿਸੇ ਉੱਪਰ ਵਾਰ ਕਰਕੇ ਹਿੰਸਾ ਕਰਨੀ। ਸਾਡੀ ਜ਼ੁਬਾਨ ਵੀ ਤਾਂ ਹਿੰਸਾ ਕਰਦੀ ਹੈ। ਜਦੋਂ ਜ਼ੁਬਾਨ ਤੋਂ ਕੋਈ ਕੌੜੇ ਸ਼ਬਦ ਬੋਲਦਾ ਹੈ ਤਾਂ ਕਿਸੇ ਟਿੱਕੇ ਹੋਏ ਦੇ ਅੰਦਰ ਨੂੰ ਤੋੜਨ ਦਾ ਯਤਨ ਕਰਦਾ ਹੈ। ਇਹ ਜ਼ੁਬਾਨ ਕਰਕੇ ਹਿੰਸਾ ਕੀਤੀ ਜਾਂਦੀ ਹੈ। ਸਾਹਿਬ ਨੇ ਕਿਹਾ ਕਿ ਪਹਿਲੀ ਤਾਂ ਅੱਗ ਦੀ ਨਦੀ ਜੋ ਹੈ, ਹਿੰਸਾ ਦੀ ਹੈ। ਦੂਜੀ ਲੋਭ ਲਾਲਚ ਦੀ ਨਦੀ ਹੈ। ਤੀਜੀ ਕ੍ਰੋਧ ਦੀ ਨਦੀ ਅੰਦਰ ਵੱਗਦੀ ਹੈ ਤੇ ਚੌਥੀ ਨਦੀ ਇਨਸਾਨ ਦੇ ਸਰੀਰ ਵਿਚ ਅੱਗ ਦੀ ਹੈ। ਚਾਰ ਅੱਗ ਦੀਆਂ ਨਦੀਆਂ ਰੋਜ਼ ਸਾਡੇ ਅੰਦਰ ਪ੍ਰਵਾਹਤ ਹੁੰਦੀਆਂ ਹਨ। ਸਾਹਿਬ ਕਹਿੰਦੇ ਹਨ-

*ਪਵਹਿ ਦਝੈ ਨਾਨਕਾ ਤਰੀਐ ਕਰਮੀ ਲਗਿ॥*

(ਅੰਗ ੧੪੭)

ਤਰਦੇ ਉਹ ਹਨ ਜਿਹਨਾਂ 'ਤੇ ਸਾਂਈਂ ਦੀ ਕ੍ਰਿਪਾ ਹੋ ਜਾਏ। ਪਿਆਰਿਓ ! ਇਕ ਬਾਹਰ ਦੀ ਅਗਨ ਦ੍ਰਿਸ਼ਟਮਾਨ ਦਿੱਸਦੀ ਹੈ। ਇਕ ਸਰੀਰ ਦੇ ਅੰਦਰ ਅੱਗ ਬਲ ਰਹੀ ਹੈ। ਮੈਂ ਬੇਨਤੀ ਕੀਤੀ ਹੈ ਕਿ ਸੁਆਹ ਵਿਚ ਅੱਗ ਲੁੱਕੀ ਹੈ, ਪਰ ਸੁਆਹ ਠੰਢੀ ਨੂੰ ਵੇਖਕੇ ਕਿਤੇ ਭੁਲੇਖਾ ਨਾ ਖਾ ਜਾਈਏ ਕਿ ਸ਼ਾਇਦ ਇਸਦਾ ਅੰਦਰ ਵੀ ਠੰਢਾ ਹੋਵੇਗਾ। ਕਿਉਂਕਿ ਬਾਹਰੋਂ ਠੰਢੀ ਹੈ ਪਰ ਅੰਦਰ ਤਾਂ ਤਪਸ਼ ਹੈ। ਬਾਬੇ ਨਾਨਕ ਸਤਿਗੁਰੂ ਨੇ ਆਪਣੇ ਜੀਵਨ ਕਾਲ ਵਿਚ ਅਨੇਕਾਂ ਲੋਕਾਂ ਨੂੰ ਪ੍ਰਮਾਰਥ ਦਾ ਮਾਰਗ ਦੱਸਣ ਲਈ ਉਹਨਾਂ ਦੇ ਅੰਦਰ ਦੀ ਅੱਗ ਨੂੰ ਸ਼ਾਂਤ ਕਰਨ ਲਈ ਉਪਦੇਸ਼ ਦਿੱਤਾ। ਬਾਣੀ ਦਾ ਇਹ ਬਚਨ ਹੈ। ਭਾਵੇਂ ਇਤਿਹਾਸਕ ਤੌਰ 'ਤੇ ਇਸਦੀ ਵਿਆਖਿਆ ਕਰਦੇ ਸੱਜਣ ਇਹ ਕਹਿੰਦੇ ਹਨ ਕਿ ਸਤਿਗੁਰੂ ਇਕ ਵੈਸ਼ਨੋ ਸਾਧ ਨੂੰ ਮਿਲੇ ਹਨ ਤੇ ਜਿਸਦਾ ਸੁਭਾਅ ਸੀ ਕਿ ਉਸਨੇ ਆਪਣੇ ਹੱਥਾਂ ਨਾਲ ਲੱਕੜਾਂ ਧੋ ਕੇ ਅੱਗ ਬਾਲਣੀ । ਆਪਣੇ ਹੱਥਾਂ ਨਾਲ ਭੋਜਨ ਤਿਆਰ ਕਰਨਾ ਤੇ ਜਦੋਂ ਉਹ ਅੱਗ ਬਾਲਣ ਲੱਗਦਾ ਸੀ ਤਾਂ ਚੌਂਕਾ ਸੁੱਚਾ ਪੋਚੇ ਨਾਲ ਕਰਨਾ ਤੇ ਚਾਰ ਚੁਫੇਰੇ ਉਸਨੇ ਲਕੀਰਾਂ ਮਾਰਨੀਆਂ, ਇਸ ਕਰਕੇ ਕਿ ਕਿਸੇ ਸ਼ੂਦਰ ਦਾ, ਕਿਸੇ ਮਲੀਨ ਜਾਂ ਮਲੀਨ ਬਿਰਤੀ ਵਾਲੇ ਦਾ ਪਰਛਾਵਾਂ ਮੇਰੇ ਚੌਂਕੇ 'ਤੇ ਨਾ ਪੈ ਜਾਏ।

ਸਿਰਫ਼ ਬੇਨਤੀ ਕਰ ਰਿਹਾ ਹਾਂ ਕਿ ਇਕ ਅਰਦਾਸ ਕਰੀਏ ਦਾਤਾ! ਇਹ ਅੱਗ ਹਰ ਇਕ ਦੇ ਅੰਦਰ ਹੈ। ਕੋਈ ਭਾਗਾਂ ਵਾਲਾ ਬੱਚਿਆ ਹੈ। ਸਿਰਫ਼ ਬਾਹਰੋਂ ਸੁਆਹ ਠੰਢੀ ਹੈ। ਅੰਦਰੋਂ ਕੋਈ ਫੋਲ ਕੇ ਵੇਖੇ ਤਾਂ ਅੱਗ ਦੀਆਂ ਚੰਗਿਆੜਿਆਂ ਪਈਆਂ ਹਨ। ਮੌਕਾ ਮਿਲਣ ਦੀ ਦੇਰ ਹੈ, ਭਾਂਬੜ ਜ਼ਰੂਰ ਬਣਨਗੀਆਂ। ਹਜ਼ੂਰ ਕ੍ਰਿਪਾਲੂ ਜੀ ਨੇ ਭਾਈ ਮਰਦਾਨਾ ਜੀ ਨੂੰ ਭੇਜਿਆ ਸੀ ਕਿ ਜਾਉ ਅਸੀਂ ਵੀ ਭੋਜਨ ਤਿਆਰ ਕਰੀਏ ਤੇ ਉਸਦੇ ਚੌਂਕੇ ਵਿਚੋਂ ਬਲਦੀ ਹੋਈ ਅੱਗ ਦੀ ਇਕ ਚੰਗਿਆੜੀ ਲੈ ਆਉ। ਭਾਈ ਮਰਦਾਨਾ ਜੀ ਗਏ ਤੇ ਜਦੋਂ ਉਹਨਾਂ ਨੇ ਉਸਦੇ ਚੌਂਕੇ ਵਿਚ ਪ੍ਰਵੇਸ਼ ਕੀਤਾ ਤਾਂ ਉਸ ਸਾਧੂ ਦੀਆਂ ਅੱਖਾਂ ਜਿਹੜੀਆਂ ਮਾਸੂਮੀਅਤ ਤੇ ਨਿਰਮਲਤਾ ਦਾ ਪ੍ਰਤੀਕ ਨਜ਼ਰ ਆਉਂਦੀਆਂ ਸਨ, ਅਚਾਨਕ ਉਸਦੀਆਂ ਅੱਖਾਂ ਇਸ ਤਰ੍ਹਾਂ ਪ੍ਰਤੀਤ ਹੋਣ ਲੱਗ ਪਈਆਂ ਜਿਵੇਂ ਕੋਈ ਹੰਸਿਆਰਾ ਬੰਦਾ ਹੋਵੇ। ਅੱਖਾਂ ਵਿਚ ਕ੍ਰੋਧ ਦੀ ਲਾਲੀ ਆ ਗਈ। ਮੱਥੇ 'ਤੇ ਤਿਉੜੀ ਪੈ ਗਈ ਤੇ ਕ੍ਰੋਧ ਵਿਚ ਆਏ ਦਾ ਸਾਰਾ ਤਨ ਕੰਬਣ ਲੱਗਾ। ਉਸਨੇ ਹੋਰ ਕੁਝ ਨਾ ਦੇਖਿਆ, ਬੱਲਦੀ ਹੋਈ ਲੱਕੜ ਲੈ ਕੇ ਭਾਈ ਮਰਦਾਨੇ ਦੇ ਪਿੱਛੇ ਦੌੜੇ। ਭਾਈ ਮਰਦਾਨਾ ਜੀ ਬਾਬੇ ਨਾਨਕ ਸਤਿਗੁਰੂ ਕੋਲ ਆਏ ਤੇ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਦਾਤਾਰ! ਕ੍ਰਿਪਾ ਕਰਕੇ ਮੈਨੂੰ ਇਸਦੀ ਅੱਗ ਤੋਂ ਬਚਾ ਲਉ। ਕ੍ਰਿਪਾਲੂ ਦਾਤਾ ਜੀ ਸਨਮੁਖ ਜਾ ਖਲੋਤੇ 'ਤੇ ਪੁੱਛਿਆ ਕਿ ਭਲਿਆ ਪ੍ਰਮਾਤਮਾ ਦੀ ਬਾਣੀ ਦਾ ਕੀਰਤਨ ਕਰਨ ਵਾਲੇ ਨੂੰ ਤੂੰ ਜਿਉਂਦਿਆਂ ਕਿਉਂ ਸਾੜਨ ਆ ਗਿਆ ਹੈਂ। ਉਸਨੇ ਕਿਹਾ ਕਿ ਦੇਖੋ ਇਸਨੇ ਮੇਰੇ ਚੌਂਕੇ ਨੂੰ ਭਿੱਟ ਦਿੱਤਾ ਹੈ। ਦਾਤਾਰ ਜੀ ਨੇ ਪਹਿਲਾਂ ਤਾਂ ਇਹ ਬਚਨ ਕਿਹਾ ਕਿ ਸ਼ਾਂਤ ਰਹੋ। ਤੇਰਾ ਪਹਿਰਾਵਾ ਦੱਸਦਾ ਹੈ ਕਿ ਤੇਰੇ ਅੰਦਰ ਅੱਗ ਨਹੀਂ ਹੋਣੀ ਚਾਹੀਦੀ। ਉਹ ਅੱਗੋਂ ਕਹਿਣ ਲੱਗਾ ਕਿ ਇਹ ਨੀਵੀਂ ਜਾਤ ਹੈ। ਇਸਦੇ ਪੈਰ, ਇਸਦਾ ਪਰਛਾਵਾਂ ਮੇਰੇ ਚੌਂਕੇ ਵਿਚ ਪਿਆ। ਇਸ ਕਰਕੇ ਮੈਂ ਸ਼ੂਦਰ ਨੂੰ ਜਿਉਂਦੇ

ਜੀਅ ਫੂਕਣ ਆਇਆ ਹਾਂ। ਸਤਿਗੁਰੂ ਕਹਿਣ ਲੱਗੇ ਕਿ ਦੇਖ ਉਏ ਸੱਜਣਾ, ਜਿਸ ਚੌਂਕੇ ਦੀ ਤੂੰ ਭਿੱਟਣ ਦੀ ਗੱਲ ਕਰਦਾ ਹੈਂ, ਉਥੇ ਪ੍ਰਸ਼ਾਦਾ ਕਿੰਨੇ ਛੱਕਣਾ ਹੈ? ਉਹ ਕਹਿੰਦਾ ਹੈ ਮੈਂ ਖ਼ੁਦ ਪ੍ਰਸ਼ਾਦਾ ਛੱਕਣਾ ਹੈ। ਭੋਜਨ ਮੈਂ ਆਪਣਾ ਤਿਆਰ ਕਰਨਾ ਹੈ। ਦਾਤਾਰ ਕਹਿੰਦੇ ਹਨ ਜਿਥੇ ਤੂੰ ਆਪ ਚੌਂਕੇ ਵਿਚ ਬੈਠ ਕੇ ਛੱਕਣਾ ਹੈ, ਤੇਰੀ ਜ਼ੁਬਾਨ ਅਨੁਸਾਰ ਭਾਈ ਮਰਦਾਨੇ ਦਾ ਪਰਛਾਵਾਂ ਪੈ ਗਿਆ ਤੇ ਚੌਂਕਾ ਭਿੱਟ ਗਿਆ ਤੇ ਰੋਟੀ ਪਕਾਉਣ ਦੇ ਯੋਗ ਨਾ ਰਿਹਾ। ਐ ਪਿਆਰਿਆ ! ਜਿਸ ਅੰਦਰ ਦੇ ਚੌਂਕੇ ਵਿਚ ਭਗਵਾਨ ਨੇ ਭੋਜਨ ਪਾਉਣਾ ਹੈ, ਉਸ ਅੰਦਰ ਦੇ ਚੌਂਕੇ ਵੱਲ ਝਾਤੀ ਮਾਰ ਕੇ ਦੇਖ, ਤੇਰਾ ਅੰਦਰ ਦਾ ਚੌਂਕਾ ਕਈ ਜਨਮਾਂ ਦਾ ਭਰਿਸ਼ਟਿਆ ਪਿਆ ਹੈ। ਜਿਹੜਾ ਬਾਹਰ ਦਾ ਚੌਂਕਾ ਬਾਲਦਾ ਹੈਂ, ਇਹ ਪ੍ਰਤੀਕ ਹੈ ਤੇਰੀ ਅੰਦਰ ਦੀ ਅੱਗ ਦਾ, ਕਿਉਂਕਿ ਤੇਰੇ ਅੰਦਰ ਦੀ ਅੱਗ ਬੁਝੀ ਨਹੀਂ ਤੇ ਆਪ ਸੜਦੇ ਹੋਏ ਨੇ ਕਿਸੇ ਦੂਜੇ ਨੂੰ ਸਾੜਨ ਦਾ ਯਤਨ ਕਰਨ ਲੱਗਾ ਹੈਂ। ਬਾਬਾ ਜੀ ਦਾ ਤੁਸੀਂ ਬਚਨ ਪੜ੍ਹਦੇ ਹੋ-

*ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥*
*ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥*

(ਅੰਗ ੯੧)

ਜਦੋਂ ਉਹ ਚੌਂਕਾ ਲਿਪ ਰਿਹਾ ਸੀ ਤਾਂ ਸਾਰੇ ਕਹਿ ਰਹੇ ਸਨ ਕਿ ਇਹ ਬੜਾ ਸ਼ਾਂਤ ਸਾਧੂ ਹੈ। ਜਦੋਂ ਲੱਕੜਾਂ ਧੋ ਰਿਹਾ ਸੀ ਤਾਂ ਹਰ ਕੋਈ ਕਹਿੰਦਾ ਸੀ ਕਿ ਇਸਦੇ ਦਰਸ਼ਨ ਦੁਰਲੱਭ ਹਨ ਪਰ ਜਦੋਂ ਭਾਈ ਮਰਦਾਨਾ ਜੀ ਨੇ ਉਸਦੇ ਚੌਂਕੇ ਵਿਚ ਪ੍ਰਵੇਸ਼ ਕੀਤਾ ਤਾਂ ਪਿਆਰਿਓ! ਚੁਲ੍ਹੇ ਦੀ ਅੱਗ ਅੰਦਰ ਦੀ ਅੱਗ ਬਣ ਗਈ। ਉਸ ਦੀਆਂ ਅੱਖਾਂ ਵਿਚ ਅੱਗ ਸੀ ਤੇ ਉਸ ਦੀ ਜ਼ੁਬਾਨ ਵਿਚ ਅੱਗ ਸੀ। ਉਸਦੇ ਚਿਹਰੇ ਵਿਚੋਂ ਵੀ ਅੱਗ ਦੀਆਂ ਚੰਗਿਆੜੀਆਂ ਨਿਕਲਦੀਆਂ ਪਈਆਂ ਸਨ। ਸਤਿਗੁਰੂ ਕਹਿ ਰਹੇ ਹਨ ਕਿ ਹੇ ਸਾਂਈਂ ! ਕ੍ਰਿਪਾ ਕਰ, ਬੰਦੇ ਦੇ ਅੰਦਰ ਅੱਗ ਦੀਆਂ ਲਹਿਰਾਂ ਚੱਲਦੀਆਂ ਪਈਆਂ ਹਨ। ਕਿਤੇ ਹਿੰਸਾ, ਕਿਤੇ ਮੋਹ, ਕਿਤੇ ਕਾਮ, ਕਿਤੇ ਕ੍ਰੋਧ, ਕਿਤੇ ਲਾਲਚ ਦੀ ਅੱਗ ਭੜਕੀ ਪਈ ਹੈ।

ਜੇ ਮਾਂ ਦੇ ਉਦਰ ਵਿਚ ਸੇਕ ਨਹੀਂ ਲੱਗਣ ਦਿੱਤਾ ਤਾਂ ਅੱਜ ਕ੍ਰਿਪਾ ਕਰ, ਇਸ ਬਾਹਰ ਦੀ ਅੱਗ ਤੋਂ ਮੈਨੂੰ ਬਚਾਅ। ਪਿਆਰਿਉ ! ਬਾਹਰੋਂ ਤੱਕਣ ਵਾਸਤੇ ਕੌਣ ਅਰਦਾਸ ਕਰੇਗਾ। ਆਪਣੀ ਅਰਦਾਸ ਸਿਰਫ਼ ਉਹਨਾਂ ਚੀਜ਼ਾਂ ਲਈ ਹੈ ਜਿਨ੍ਹਾਂ ਨੇ ਸਾਡੇ ਨਾਲ ਨਹੀਂ ਨਿੱਭਣਾ। ਪਹਿਲੀ ਅਰਦਾਸ ਦਾ ਸ਼ਬਦ ਇਹ ਹੈ ਕਿ-

*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥ ੧ ॥*

ਅਰਦਾਸ ਦਾ ਅਰਥ ਹੈ ਕਿ ਸਾਡੀ ਅੰਦਰ ਦੀ ਬਿਰਤੀ ਅਰਦਾਸ ਕਰਨ ਵਾਲੀ ਅਜੇ ਠੀਕ ਨਹੀਂ ਹੋਈ। ਕਿਹੜਾ ਵੇਲਾ ਆਵੇਗਾ ਜਿਸ ਦਿਨ ਅਰਦਾਸ ਦੇ ਇਹ ਸ਼ਬਦ ਨਿਕਲਣਗੇ ਕਿ ਦਾਤਾ, ਅੰਦਰ ਦੀ ਅੱਗ ਤੋਂ ਬਚਾ ਲੈ। ਜੇ ਮਾਂ ਦੇ ਉਦਰ ਦੀ ਅੱਗ ਤੱਪਣ

ਨਹੀਂ ਦਿੱਤਾ ਤਾਂ ਹੁਣ ਕ੍ਰਿਪਾ ਕਰ ਬਾਹਰ ਦੀ ਅੱਗ ਵਿਚ ਸੇਕ ਨਾ ਲੱਗਣ ਦੇਈਂ। ਮਨੁੱਖ ਕਦੀ ਆਪਣੇ ਲਈ ਅਰਦਾਸ ਨਹੀਂ ਕਰਦਾ। ਜਦੋਂ ਵੀ ਅਰਦਾਸ ਕਰਦਾ ਹੈ, ਦੂਸਰੇ ਲਈ ਕਰ ਰਿਹਾ ਹੈ। ਦੂਸਰੇ ਤੋਂ ਭਾਵ ਕੀ ਹੈ ਤੇ ਅਰਦਾਸ ਕਿਉਂ ਨਹੀਂ ਤਬਦੀਲ ਹੋ ਰਹੀ। ਦੇਖੋ ਅੱਜ ਤੋਂ ਪੰਦਰਾਂ ਸਾਲ ਪਹਿਲਾਂ ਜੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਆਏ ਤਾਂ ਅਰਦਾਸ ਸੀ ਕਿ ਮੇਰੇ ਪੁੱਤਰ ਨੂੰ ਚੰਗੀ ਤਾਲੀਮ ਦੇਈਂ, ਮੇਰੇ ਪੁੱਤਰ ਨੂੰ ਚੰਗੀ ਨੌਕਰੀ ਦੇਈਂ ਤੇ ਪੁੱਤਰ ਦੇ ਘਰ ਬੱਚੇ ਹੋ ਗਏ ਤਾਂ ਅਰਦਾਸ ਦੇ ਸ਼ਬਦ ਆ ਗਏ ਕਿ ਕ੍ਰਿਪਾ ਕਰੀਂ ਮੇਰੇ ਪੋਤੇ ਨੂੰ ਚੰਗੀ ਤਾਲੀਮ ਦੇਈਂ। ਕੀ ਤਬਦੀਲੀ ਆਈ? ਅੱਜ ਤੋਂ ਤੀਹ ਸਾਲ ਪਹਿਲਾਂ ਵੀ ਉਥੇ ਖਲੋਤੇ ਸਾਂ ਅਤੇ ਤੀਹ ਸਾਲ ਬਾਅਦ ਵੀ ਉਥੇ ਖਲੋਤੇ ਹਾਂ ਤੇ ਜਿਸ ਦਿਨ ਮੌਤ ਆਉਣੀ ਹੈ ਉਸ ਦਿਨ ਵੀ ਬੰਦੇ ਨੇ ਇਹੀ ਕਹਿਣਾ ਹੈ ਕਿ ਰੱਬਾ ਚਲੋ ਮੈਂ ਤਾਂ ਆਪਣੀ ਆਯੂ ਬਿਤਾ ਚਲਿਆ ਹਾਂ, ਪਰ ਕ੍ਰਿਪਾ ਕਰੀਂ ਮੇਰੇ ਪੁੱਤਰ ਪੋਤਰਿਆਂ ਦਾ ਭਲਾ ਹੋਵੇ। ਮਰਦੇ ਦਮ ਤੱਕ ਵੀ ਅਰਦਾਸ ਬਦਲੀ ਨਹੀਂ। ਉਹ ਕਿਹੜਾ ਵੇਲਾ ਆਵੇਗਾ ਜਿਸ ਦਿਨ ਆਪਣੇ ਅੰਦਰ ਝਾਤੀ ਮਾਰ ਕੇ ਦੇਖਾਂਗੇ ਕਿ ਬਾਹਰ ਦੀਆਂ ਅਰਦਾਸਾਂ ਤੋਂ ਅੱਗੇ ਕਿਤੇ ਅੰਦਰ ਕਮਾਉਣ ਦੀ ਵੀ ਅਰਦਾਸ ਹੈ। ਅੱਜ ਸਾਹਿਬ ਨੇ ਅਰਦਾਸ ਕੀਤੀ ਹੈ-

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*
*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥*

ਇਹ ਅਰਦਾਸ ਕਰਦੇ ਹਨ ਬਾਬਾ ਨਾਮਦੇਵ ਜੀ-

*ਲੋਭ ਲਹਰਿ ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥ ੧॥*
*ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥ ਤਾਰਿ ਲੈ ਬਾਪ ਬੀਠੁਲਾ॥ ੧॥ ਰਹਾਉ॥*

ਕ੍ਰਿਪਾ ਕਰ ਬੇੜਾ ਡੁੱਬਦਾ ਪਿਆ ਹੈ।

*ਅਨਿਲ ਬੇੜਾ ਹਉ ਖੇਵਿ ਨ ਸਾਕਉ॥ ਤੇਰਾ ਪਾਰੁ ਨ ਪਾਇਆ ਬੀਠੁਲਾ॥ ੨॥*

(ਅੰਗ ੧੧੯੬)

ਕ੍ਰਿਪਾ ਕਰ ਹਵਾ ਬੜੀ ਤੇਜ਼ ਹੈ। ਇਸ ਬੇੜੇ ਨੂੰ ਪਾਰ ਲਾ। ਅਰਦਾਸ ਦੇਖੋ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਜੋਤ ਦੀ-

*ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ॥*
*ਕੇਤੇ ਗਨਉ ਅਸੰਖ ਅਵਗਣ ਮੇਰਿਆ॥*
*ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ॥*
*ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ॥*
*ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ॥*

*ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ॥ ੧॥*

(ਅੰਗ ੭੦੪)

ਕਦੋਂ ਅਰਦਾਸ ਨਿਕਲੇਗੀ ਤੇ ਕਦੋਂ ਅਸੀਂ ਬੇਨਤੀ ਕਰਾਂਗੇ ਕਿ ਦਾਤਾ ਜੀ! ਮੇਹਰ ਕਰ। ਕਦੋਂ ਸਾਡੀ ਅਰਦਾਸ ਵਿਚ ਸ਼ਰਧਾ ਨਾਲ ਭਿੱਜ ਕੇ ਇਹ ਸ਼ਬਦ ਨਿਕਲਣਗੇ-

*ਰਾਖੁ ਪਿਤਾ ਪ੍ਰਭ ਮੇਰੇ॥ ਮੋਹਿ ਨਿਰਗੁਨੁ ਸਭ ਗੁਨ ਤੇਰੇ॥*

(ਅੰਗ ੨੦੫)

ਮੇਹਰ ਕਰ ਕਦੋਂ ਅਰਦਾਸ ਦੇ ਸ਼ਬਦ ਨਿਕਲਣਗੇ-

*ਨਾਥ ਕਛੂਅ ਨ ਜਾਨਉ॥ ਮਨੁ ਮਾਇਆ ਕੈ ਹਾਥਿ ਬਿਕਾਨਉ॥ ੧॥ ਰਹਾਉ॥*
*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥ ਹਮ ਕਹੀਅਤ ਕਲਿਜੁਗ ਕੇ ਕਾਮੀ॥ ੧॥*
*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥ ੨॥*

(ਅੰਗ ੭੧੦)

ਮੈਨੂੰ ਇਹ ਪੰਜ ਟਿਕਣ ਨਹੀ ਦਿੰਦੇ। ਬਚਾ ਲਉ ਮੈਨੂੰ ਇਹਨਾਂ ਤੋਂ। ਬਾਬੇ ਫ਼ਰੀਦ ਨੇ ਬੇਨਤੀ ਕੀਤੀ। ਉਹਨਾਂ ਨੇ ਅਰਦਾਸ ਕਰਕੇ ਕਿਹਾ ਕਿ

*ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥*

ਇਕੱਲਾ ਪੰਖੀ ਅੱਗ ਦੇ ਸਰੋਵਰ ਵਿਚ ਫੱਸ ਗਿਆ ਹੈ। ਕੁੰਡੀ ਇਕ ਲਾਉਣ ਵਾਲਾ, ਜਾਲ ਇਕ ਪਾਉਣ ਵਾਲਾ ਹੋਵੇ ਤਾਂ ਪੰਛੀ ਨਹੀਂ ਬੱਚਦਾ ਪਰ ਇਥੇ ਤਾਂ ਦਾਤਾ ਪੰਜਾਹ ਬੰਦੇ ਜਾਲ ਪਾ ਕੇ ਮੈਨੂੰ ਮਾਰਨ ਵਾਸਤੇ ਬੈਠੇ ਹਨ। ਬਿਰਤੀਆਂ ਹਨ ਪੰਜਾਹ ਜਿਹੜੀਆਂ ਟਿੱਕਣ ਨਹੀਂ ਦਿੰਦੀਆਂ-

*ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥*
*ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥*

(ਅੰਗ ੧੩੮੪)

*ਪਾਵਕ ਸਾਗਰ ਅਥਾਹ ਲਹਰਿ ਮਹਿ॥*

ਤੇਰੀ ਹੀ ਆਸ ਹੈ ਕ੍ਰਿਪਾ ਕਰ। ਹਜ਼ੂਰ ਕ੍ਰਿਪਾਲੂ ਜੀ ਨੇ ਅੱਜ ਸਭ ਤੋਂ ਪਹਿਲਾਂ ਅਰਦਾਸ ਕੀਤੀ ਹੈ ਤੇ ਫਿਰ ਪਿਆਰਿਓ ! ਸਾਨੂੰ ਜਣਾਇਆ ਕਿ ਅਸੀਂ ਕਰਦੇ ਕੀ ਹਾਂ ਤੇ ਕਰਨਾ ਕੀ ਚਾਹੀਦਾ ਹੈ। ਹਜ਼ੂਰ ਕ੍ਰਿਪਾਲੂ ਇਸ ਸ਼ਬਦ ਦੇ ਆਰੰਭ ਵਿਚ ਮੇਹਰ ਕਰਦੇ ਹਨ-

*ਮਾਧੌ ਤੂ ਠਾਕੁਰੁ ਸਿਰਿ ਮੋਰਾ॥*

ਮਾਧੌ ਦਾ ਅਰਥ ਹੈ ਹੇ ਮਾਇਆ ਦੇ ਪਤੀ ਪ੍ਰਮੇਸ਼ਵਰ ਜੀ ! ਮੇਰੇ ਸਿਰ ਦਾ ਠਾਕੁਰ, ਮੇਰੇ ਸਿਰ ਦਾ ਸੁਆਮੀ ਤੂੰ ਆਪ ਹੈਂ ਤੇ ਕ੍ਰਿਪਾ ਕਰ ਮੇਰੇ ਸਿਰ ਦੇ ਸਾਂਈਂ ! ਆਪ ਜੀ ਦੇ ਚਰਨਾਂ ਵਿਚ

ਇਹ ਬੇਨਤੀ ਹੈ-

*ਈਹਾ ਊਹਾ ਤੁਹਾਰੋ ਧੋਰਾ॥ ਰਹਾਉ॥*

*ਈਹਾ* ਇਸ ਲੋਕ ਵਿਚ ਤੇ *ਊਹਾ* ਉਸ ਪਰਲੋਕ ਵਿਚ ਵੀ। ਕਿਉਂਕਿ ਅਸੀਂ ਇਸ ਭੁਲੇਖੇ ਵਿਚ ਹਾਂ ਕਿ ਦੇਖੋ ਇਹ ਜਿਹੜੇ ਪ੍ਰਮਾਣ ਦਿੱਤੇ ਹਨ, ਇਹ ਸਿਰਫ਼ ਬੰਦੇ ਨੂੰ ਡਰਾਉਣ ਵਾਸਤੇ ਹਨ। ਅਸੀਂ ਇਹੀ ਕਹਿੰਦੇ ਹਾਂ ਕਿ ਜੋ ਕੁਝ ਹੈ ਇਥੇ ਹੀ ਹੈ ਤੇ ਕਈ ਸੱਜਣ ਤਾਂ ਬੜੀ ਖੁੱਲ੍ਹੀ ਡੁੱਲ੍ਹੀ ਵਿਆਖਿਆ ਕਰਦੇ ਹਨ ਕਿ ਇਥੇ ਨਰਕ ਹੈ ਜੀ, ਇਥੇ ਸਵਰਗ ਹੈ ਜੀ। ਇਥੇ ਹੀ ਸਭ ਕੁਝ ਹੈ। ਨਹੀਂ ਪਿਆਰਿਉ! ਗੁਰੂ ਗ੍ਰੰਥ ਸਾਹਿਬ ਦੇ ਬਚਨਾਂ 'ਤੇ ਭਰੋਸਾ ਕਰਨ ਵਾਲਿਉ ਕਿ-

*ਮਾਧੌ ਤੂ ਠਾਕੁਰੁ ਸਿਰਿ ਮੋਰਾ॥ ਈਹਾ ਊਹਾ ਤੁਹਾਰੋ ਧੋਰਾ॥*

ਮੈਨੂੰ ਤੇਰਾ ਹੀ ਆਸਰਾ ਹੈ ਤੇ ਜੇ ਕਹੀਏ ਕਿ ਅੱਗੇ ਤਾਂ ਕੁਝ ਹੈ ਹੀ ਨਹੀਂ, ਇਥੇ ਹੀ ਸਭ ਕੁਝ ਹੈ, ਪਰ ਜਿਥੋਂ ਤੱਕ ਗੱਲ ਅੱਗੇ ਦੀ ਹੈ, ਅਸੀਂ ਰੋਜ਼ ਇਹ ਬਚਨ ਪੜ੍ਹਦੇ ਹਾਂ-

*ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥*
*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥*
*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ॥*

(ਅੰਗ ੪੬੩)

ਤੇ ਵੇਖੋ ਗੁਰੂ ਸਾਹਿਬ ਨੇ ਸ਼ਾਇਦ ਸਾਡੇ ਅੰਦਰ ਦੇ ਭਰਮ ਨੂੰ ਤੋੜਨ ਲਈ ਇਕ ਬਚਨ ਕਿਹਾ ਹੈ ਕਿ ਮੇਰੀ ਗੱਲ ਨੂੰ ਸਹੀ ਮੰਨੀਂ। ਅਸੀਂ ਅਰਦਾਸ ਸ਼ਬਦ ਪੜ੍ਹਦੇ ਹਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਤੇ ਦੇਖੋ ਅਰਦਾਸਾਂ ਤਾਂ ਬੇਅੰਤ ਕਰਦੇ ਹਾਂ। ਹਰ ਇਕ ਬੰਦੇ ਦੀ ਨਿੱਜੀ ਆਪੋ ਆਪਣੀ ਅਰਦਾਸ ਹੈ। ਹਰ ਬੰਦੇ ਦੀ ਆਪੋ ਆਪਣੀ ਬਿਰਤੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਦੋ ਅਰਦਾਸਾਂ ਹਨ ਖ਼ਾਸ ਕਰਕੇ। ਇਕ ਅਰਦਾਸ ਹੈ ਉਹ ਅਸੀਂ ਖ਼ੁਦ ਆਪਣੀ ਕੀਤੀ ਹੈ। ਦੂਸਰੀ ਅਰਦਾਸ ਹੈ ਕੋਈ ਪੂਰਨ ਪੁਰਸ਼ ਸਤਿ ਪੁਰਸ਼ ਕਮਾਈ ਵਾਲੇ ਕਰਕੇ ਤੁਰਦੇ ਹਨ ਪਰ ਕਈ ਐਸੇ ਹਨ ਕਿ ਉਹ ਅਰਦਾਸ ਆਪ ਨਹੀਂ ਕਰ ਸਕਦੇ। ਉਹਨਾਂ ਦੀ ਅਰਦਾਸ ਬਾਅਦ ਵਿਚ ਸੰਗਤ ਕਰਦੀ ਹੈ। ਮੈਂ ਹੁਣੇ ਬੇਨਤੀ ਕੀਤੀ ਹੈ ਕਿ ਇਕ ਅਰਦਾਸ ਸੀ ਮਾਤਾ ਦੇ ਉਦਰ ਦੀ। ਉਹ ਅਰਦਾਸ ਜੀਵ ਨੇ ਖ਼ੁਦ ਕੀਤੀ ਕਿ ਪ੍ਰਮਾਤਮਾ ਤੂੰ ਮੈਨੂੰ ਬਚਾਅ ਲਈਂ ਤੇ ਦੂਜੀ ਅਰਦਾਸ ਸਾਡੇ ਤਨ ਦੇ ਬਿਨਸਨ ਤੋਂ ਬਾਅਦ ਦੀ ਹੈ। ਕਈ ਭਾਗਾਂ ਵਾਲੇ ਚਲਾਣੇ ਤੋਂ ਪਹਿਲਾਂ ਅਰਦਾਸ ਕਰ ਜਾਂਦੇ ਹਨ ਜਿਵੇਂ ਧੰਨ ਗੁਰੂ ਅਮਰਦਾਸ ਜੀ ਨੇ ਕੀਤੀ। ਆਮ ਤੌਰ ਤੇ ਜਦੋਂ ਪ੍ਰਾਣੀ ਚਲਾਣਾ ਕਰਦਾ ਹੈ, ਉਸਤੋਂ ਬਾਅਦ ਅਰਦਾਸ ਕੀਤੀ ਜਾਂਦੀ ਹੈ। ਪਿਆਰਿਉ! ਇਸ ਅਰਦਾਸ ਦਾ ਭਾਵ ਕੀ ਹੈ?

ਇਕ ਗੁਰਮੁਖ ਵਿਦਵਾਨ ਨੇ ਇਹਨਾਂ ਚਾਰ ਅੱਖਰਾਂ ਦੇ ਅਰਥ ਬੜੇ ਭਾਵ ਪੂਰਕ ਕੀਤੇ ਹਨ। ਉਹ ਕਹਿੰਦੇ ਹਨ ਕਿ ਅੱਖਰ ਚਾਰ ਹਨ ਜਿਨ੍ਹਾਂ ਦੇ ਸੁਮੇਲ ਨਾਲ ਇਸ ਸ਼ਬਦ ਦਾ ਜਨਮ ਹੋਇਆ ਹੈ ਤੇ ਉਹ ਚਾਰ ਅੱਖਰ ਹਨ-ਅ, ਰ, ਦ, ਤੇ ਸ। ਇਹਨਾਂ ਚਾਰਾਂ ਨਾਲ ਹੀ ਸੁਮੇਲ ਹੋਇਆ। ਪਰ ਇਸ ਸ਼ਬਦ ਦੇ ਇਕ ਇਕ ਅੱਖਰ ਦੇ ਅਰਥ ਬੜੇ ਭਾਵਪੂਰਤ ਹਨ ਤੇ ਜੇ ਇਹਨਾਂ ਅੱਖਰਾਂ ਦੇ ਅਰਥ ਚੇਤੇ ਰੱਖੀਏ ਤਾਂ ਸਹੀ ਅਰਥਾਂ ਵਿਚ ਸਾਨੂੰ ਅਰਦਾਸ ਕਰਨ ਦੀ ਜਾਚ ਆ ਜਾਏਗੀ। ਅਰਦਾਸ ਵਿਚ ਪਹਿਲਾ ਅੱਖਰ ਜੋ ਆਇਆ ਹੈ ਉਹ ਹੈ ਅ, ਦੂਸਰਾ ਹੈ ਰ, ਤੀਸਰਾ ਹੈ ਦ ਅਤੇ ਚੌਥਾ ਹੈ ਸ। ਅ ਦਾ ਅੱਖਰੀ ਅਰਥ ਹੈ ਅਰਦਾਸ ਕਰਨ ਵਾਲੇ ਗੁਰਮੁਖਾ ! ਹੋ ਸਕਦਾ ਹੈ ਕਿ ਕਿਸੇ ਦਿਨ ਤੂੰ ਏਨਾ ਭਾਵਕ ਹੋ ਜਾਏਂ ਕਿ ਅਰਦਾਸ ਕਰਦਿਆਂ ਕਰਦਿਆਂ ਤੂੰ ਜੋ ਕਹਿਣਾ ਚਾਹੁੰਦਾ ਹੈਂ, ਉਹ ਗੱਲ ਨਾ ਬਣੇ। ਹੋ ਸਕਦਾ ਹੈ ਤੇਰੀ ਜ਼ਬਾਨ ਤੋਂ ਉਹ ਕੁਝ ਨਾ ਨਿਕਲੇ ਜੋ ਕੁਝ ਤੂੰ ਕਹਿਣਾ ਚਾਹੁੰਦਾ ਹੈਂ, ਪਰ ਇਸ ਗੱਲ ਦਾ ਯਕੀਨ ਕਰੀਂ। ਅ ਦਾ ਅਰਥ ਹੈ ਅੰਤਰਯਾਮੀ। ਭਾਵੇਂ ਤੇਰੀ ਜ਼ੁਬਾਨ ਵਿਚੋਂ ਵਾਕ ਸਹੀ ਨਹੀਂ ਬਣਦੇ ਪਏ, ਪਰ ਜਿਸਦੇ ਅੱਗੇ ਖਲੋ ਕੇ ਅਰਦਾਸ ਕਰਦਾ ਪਿਆ ਹੈਂ, ਉਹ ਤੇਰੇ ਅੰਦਰ ਦੀਆਂ ਜਾਣਦਾ ਹੈ। ਅਰਦਾਸ ਅੰਤਰਯਾਮੀ ਸੁਣਦਾ ਹੈ। ਇਕ ਸੱਜਣ ਨੇ ਸਾਰੀ ਰਾਤ ਸੰਗਤ ਨੂੰ ਲੱਕੜਾਂ ਸੇਕਾਈਆਂ। ਲੱਕੜਾਂ ਦੇ ਢੇਰ ਲਾ ਲਾ ਕੇ ਅੱਗ ਪ੍ਰਜ੍ਵਲਤ ਕੀਤੀ। ਸਾਰੀ ਰਾਤ ਸੰਗਤ ਨੇ ਨਿੱਘ ਮਾਣਿਆ ਤੇ ਜਦੋਂ ਸਵੇਰੇ ਕਿਹਾ, ਬਾਬਾ ਆਦਮ! ਸਾਰੀ ਰਾਤ ਸੰਗਤ ਦੀ ਸੇਵਾ ਕੀਤੀ, ਕੁਝ ਮੰਗ ਲੈ। ਕਹਿਣ ਲੱਗਾ ਕੁਝ ਨਹੀਂ ਚਾਹੀਦਾ। ਕਹਿਣ ਲੱਗੇ ਚਲਾ ਜਾ ਕੱਲ ਨੂੰ ਸਲਾਹ ਕਰਕੇ ਆਈਂ। ਜੋ ਤੂੰ ਮੰਗਣ ਆਇਆ ਹੈਂ, ਜ਼ਬਾਨ ਤੋਂ ਤੂੰ ਕਹਿੰਦਾ ਨਹੀਂ ਪਿਆ। ਸਵੇਰੇ ਆਇਆ ਤਾਂ ਘਰਵਾਲੀ ਦੇ ਸਾਹਮਣੇ ਖਲੋ ਕੇ ਕਿਹਾ-ਦਾਤਾ ਜੀ, ਤੇਰੇ ਦਰ ਤੋਂ ਪੁੱਤਰ ਦੀ ਦਾਤ ਲੈਣ ਆਏ ਹਾਂ। ਅ ਦਾ ਅਰਥ ਹੈ ਅੰਤਰਯਾਮੀ ਅਤੇ ਜੋ ਕੁਝ ਮੰਗਣਾ ਹੈ ਫਿਰ ਲਫਜ਼ ਬਦਲੀ ਨਾ ਕਰੀਂ। ਕਈ ਵਾਰੀ ਅਸੀਂ ਕਹਿ ਦਿੰਦੇ ਹਾਂ ਜੀ ਸਾਨੂੰ ਸਿਰਫ਼ ਨਾਮ ਚਾਹੀਦਾ ਹੈ। ਭਾਈ ਸਾਹਿਬ ਅਰਦਾਸ ਕਰਦੇ ਹਨ ਕਿ ਨਾਮ ਚਾਹੀਦਾ ਹੈ ਤੇ ਜਿਹੜਾ ਅਰਦਾਸ ਕਰਾਉਂਦਾ ਹੈ ਉਹ ਕਹੀ ਜਾਂਦਾ ਹੈ ਕਿਤੇ ਚਾਰ ਟੱਕੇ ਹੋਰ ਵੱਧ ਜਾਣ, ਗੱਲ ਫੇਰ ਬਣੇਗੀ। ਉਹ ਅੰਦਰ ਦੀ ਜਾਣਦਾ ਨਹੀਂ ਪਿਆ ਸਾਂਈਂ। ਅ ਦਾ ਅਰਥ ਹੈ ਅੰਤਰਯਾਮੀ। ਅਰਦਾਸ ਕਰਨ ਵਾਲਿਆ ! ਪਹਿਲੇ ਅੱਖਰ ਨੂੰ ਸਮਝ ਉਹ ਤੇਰੇ ਅੰਦਰ ਨੂੰ ਜਾਣਦਾ ਹੈ ਤਾਂ ਫਿਰ ਲਫਜ਼ਾਂ ਦਾ ਹੇਰ ਫੇਰ ਕਿਉਂ ? ਜੋ ਕੁਝ ਤੇਰੇ ਅੰਦਰ ਹੈ, ਖੋਲ੍ਹ ਕੇ ਰੱਖ ਦੇ। ਉਸ ਤੋਂ ਅਗਲਾ ਅੱਖਰ ਆਉਂਦਾ ਹੈ ਰ। ਰ ਦਾ ਅੱਖਰੀ ਅਰਥ ਹੈ ਰੱਖਵਾਲਾ। ਤੈਨੂੰ ਲੋੜ ਪੈਣੀ ਹੈ ਰੱਖਿਆ ਦੀ। ਜਿਸ ਦਿਨ ਤੇਰੇ ਸਾਰੇ ਸਾਕ ਛੱਡ ਕੇ ਚਲੇ ਜਾਣਗੇ, ਮੇਰਾ ਅੰਤਰਯਾਮੀ ਸੁਆਮੀ ਤੇਰੀ ਉਥੇ ਵੀ ਰੱਖਵਾਲੀ ਕਰੇਗਾ। ਤਾਂ ਹੀ ਅਸੀਂ ਬਚਨ ਪੜ੍ਹਦੇ ਹਾਂ ਕਿ *ਤੂੰ ਮੇਰਾ ਰਾਖਾ ਸਭਨੀ ਥਾਈ।* ਇਹ ਸ਼ਬਦ ਅਸੀਂ ਪੜ੍ਹਦੇ ਹਾਂ ਅ ਅੰਤਰਯਾਮੀ। ਰ ਦਾ ਅਰਥ ਹੈ ਰੱਖਿਆ ਕਰਨ ਵਾਲਾ ਰੱਖਵਾਲਾ ਤੇ ਤੀਸਰਾ ਅੱਖਰ ਆਇਆ ਹੈ ਦ ਤੇ ਦ ਦਾ ਅੱਖਰੀ ਅਰਥ ਹੈ ਦਾਤਾਰ । ਹੇ ਇਨਸਾਨ ! ਜਿਸਦੇ ਚਰਨਾਂ ਵਿਚ ਤੂੰ ਜੋਦੜੀ

ਕਰਨ ਆਇਆ ਹੈਂ, ਜਿਸ ਦਿਨ ਤੈਨੂੰ ਕਿਸੇ ਚੀਜ਼ ਦੀ ਲੋੜ ਪਵੇ ਤਾਂ ਇਕ ਰਸ ਦਾਤੇ ਅੱਗੇ ਜਾ ਕੇ ਝੋਲੀ ਅੱਡੀਂ। ਜਣੇ ਖਣੇ ਅੱਗੇ ਝੋਲੀਆਂ ਅੱਡਿਆਂ ਕੁਝ ਨਹੀਂ ਪੈਣਾ। ਦ ਦਾ ਅਰਥ ਹੈ ਦਾਤਾ। ਕੇਵਲ ਰੱਬ ਨੂੰ ਹੀ ਜਾਣੀ। ਤੇ ਗੁਰੂ ਸਾਹਿਬ ਨੇ ਦ ਅੱਖਰ ਰਾਹੀਂ ਵਿਅਖਿਆ ਵੀ ਇਹ ਕੀਤੀ ਹੈ-

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥*

(ਅੰਗ ੨੫੭)

ਜੇ ਦਾਤ ਦੀ ਲੋੜ ਪਈ ਤਾਂ ਦਾਤੇ ਅੱਗੇ ਝੋਲੀ ਅੱਡੀਂ। ਦ ਦਾ ਅਰਥ ਹੈ ਦਾਤਾ ਤੇ ਅਖ਼ੀਰ 'ਤੇ ਅੱਖਰ ਆਉਂਦਾ ਹੈ ਸ। ਅੰਤਰਯਾਮੀ, ਰੱਖਵਾਲਾ, ਦਾਤਾ ਤੇ ਸ ਦਾ ਅਰਥ ਹੈ ਗਰਮੁਖੋ! ਜਿਸ ਦਿਨ ਤੇਰੇ ਸਾਰੇ ਸਹਾਰੇ ਮੁੱਕ ਜਾਣਗੇ, ਜਿਸ ਦਿਨ ਤੇਰੇ ਸਾਰੇ ਆਸਰੇ ਟੁੱਟ ਜਾਣਗੇ, ਜਿਨ੍ਹਾਂ ਨੂੰ ਤੂੰ ਭਰਾ ਕਹਿੰਦਾ ਹੈਂ, ਇਹ ਵੀ ਦਰਵਾਜ਼ਾ ਟੁੱਟ ਜਾਏਗਾ, ਕਿਉਂਕਿ ਜਿਸ ਦਿਨ ਧਨ ਦਾ ਦਰਵਾਜ਼ਾ ਟੁੱਟ ਗਿਆ, ਪਦਵੀ ਦਾ ਦਰਵਾਜ਼ਾ ਟੁੱਟ ਗਿਆ, ਪੁੱਤਰਾਂ ਧੀਆਂ ਦੀ ਓਟ ਦਾ ਦਰਵਾਜ਼ਾ ਟੁੱਟ ਗਿਆ, ਅਤੇ ਜਿਸ ਦਿਨ ਤੇਰੇ ਆਪਣੇ ਸਰੀਰ ਦੀ ਤਾਕਤ ਦਾ ਦਰਵਾਜ਼ਾ ਵੀ ਟੁੱਟ ਗਿਆ ਤਾਂ ਉਸ ਸਮੇਂ ਅਰਦਾਸ ਕਰੀਂ। ਸੱਚ ਜਾਣੀ ਉਸ ਸਮੇਂ ਤੇਰੀ ਜਿੰਦ ਦਾ ਸਹਾਰਾ ਕੇਵਲ ਵਾਹਿਗੁਰੂ ਬਣੇਗਾ, ਸਰੀਰ ਨਹੀਂ। ਬਾਬਾ ਜੀ ਨੇ ਤਾਂ ਸਹਾਰੇ ਦੀ ਗੱਲ ਵੀ ਕੀਤੀ ਹੈ। ਕਹਿਣ ਲੱਗੇ-

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨਾ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*

ਸਹਾਰੇ ਸਾਰੇ ਚਲੇ ਗਏ- ਪਰ ਇਕ ਸਹਾਰਾ ਜਿਹੜਾ ਹੈ-

*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*

(ਅੰਗ ੭੦)

ਬੇਨਤੀ ਕਰ ਰਿਹਾ ਸਾਂ ਦੋ ਤੁੱਕਾਂ, ਦੋ ਪਦੇ, ਇਕ ਰਹਾਉ ਦਾ ਤੇ ਇਕ ਆਰੰਭ ਦਾ ਕਿ

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*

ਰੱਖਣ ਵਾਲਿਆ! ਮੈਨੂੰ ਚੇਤਾ ਹੈ ਤੂੰ ਮੈਨੂੰ ਰੱਖਿਆ ਸੀ। ਹੁਣ ਕ੍ਰਿਪਾ ਕਰ, ਉਸ ਸਮੇਂ ਤਾਂ ਮੈਂ ਬੋਲਦਾ ਵੀ ਨਹੀਂ ਸੀ। ਜਦੋਂ ਨਹੀਂ ਸੀ ਬੋਲਦਾ ਉਸ ਸਮੇਂ ਰੱਖਿਆ। ਜਦੋਂ ਬੋਲਣ ਲੱਗ ਪਿਆ, ਤਾਂ ਰੱਬ ਤੋਂ ਦੂਰ ਹੋ ਗਿਆ। ਨਹੀਂ ਸੀ ਬੋਲਦਾ ਤਾਂ ਚੰਗਾ ਸੀ। ਮਹਾਂਪੁਰਸ਼ ਇਕ ਬਚਨ ਕਰਦੇ ਸਨ ਕਿ ਗੁਰਮੁਖੋਂ! ਇਕ ਗੱਲ ਯਾਦ ਰੱਖਿਉ। ਹੱਥ ਦੋਨੋਂ ਇਕੋ ਜਿਹੇ ਹਨ, ਪਰ ਜਿਹੜੀ ਸੱਜੇ ਕੋਲ ਤਾਕਤ ਹੈ, ਉਹ ਖੱਬੇ ਕੋਲ ਨਹੀਂ। ਹੱਥ ਦੋਨੋਂ ਇਕੋ ਜਿਹੇ ਹਨ, ਪਰ ਜੇ ਮੈਂ

ਖੱਬੇ ਹੱਥ ਵਿਚ ਸੁਗੰਧੀ ਪਕੜ ਲਵਾਂ ਤਾਂ ਲੋਕਾਂ ਨੇ ਸੱਜੇ ਦੀ ਪ੍ਰਵਾਹ ਨਹੀਂ ਕਰਨੀ। ਦੁਨੀਆਂ ਨੇ ਖੱਬੇ ਨੂੰ ਦੇਖਣਾ ਹੈ, ਜਿਸਦੇ ਵਿਚ ਸੁਗੰਧੀ ਹੈ। ਦੇਖੋ ਬੰਦਾ ਜਦੋਂ ਚੁੱਪ ਸੀ ਤਾਂ ਚੁੱਪ ਅਰਦਾਸ ਉਸਦੀ ਕਿੰਨੀ ਸੁਣੀ ਗਈ। ਅੱਗ ਦਾ ਸੇਕ ਨਾ ਲੱਗਾ। ਜਦੋਂ ਮਾਤਾ ਦੇ ਉਦਰ ਵਿਚ ਸੀ ਤਾਂ ਆਪ ਜਾਣਦੇ ਹੋ ਕਿ ਪੁੱਠਾ ਸੀ। ਜਦੋਂ ਪੁੱਠਾ ਸੀ ਤਾਂ ਕੰਮ ਸਿੱਧੇ ਕਰਦਾ ਸੀ।

*ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ॥*
*ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ॥ ੧॥*
*ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ॥*
*ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ॥* (ਅੰਗ ੭੦੬)

ਉਦੋਂ ਉਰਧ ਮੁਖਿ ਜੋ ਪੁੱਠਾ ਸੀ ਤੇ ਕੰਮ ਕਰਦਾ ਸੀ ਨਾਮ ਵਾਲੇ ਸਿੱਧੇ ਤੇ ਜਿਸ ਦਿਨ ਦਾ ਸਿੱਧਾ ਜੰਮ ਪਿਆ, ਉਸ ਦਿਨ ਦੇ ਕੰਮ ਕਰਨ ਲੱਗ ਪਿਆ ਪੁੱਠੇ। ਜਦੋਂ ਪੁੱਠਾ ਸੀ ਉਦੋਂ ਸਹੀ ਤੰਦ ਪਾਉਂਦਾ ਸੀ, ਜਿਸ ਦਿਨ ਦਾ ਸਿੱਧਾ ਤੁਰਨ ਲੱਗ ਪਿਆ, ਉਸ ਦਿਨ ਦੀਆਂ ਤੰਦਾਂ ਵੀ ਪੁੱਠੀਆਂ ਪਾਉਂਦਾ ਹੈ। ਸਤਿਗੁਰੂ ਨੇ ਕਿਹਾ ਪਿਆਰਿਆ ! ਅਰਦਾਸ ਕਰ ਕਿ

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*
*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥*

ਸੁਆਮੀ ਜੀ ਸੰਬੋਧਕੀ ਪਦਿ ਹੈ-

*ਮਾਧੌ ਤੂ ਠਾਕੁਰੁ ਸਿਰਿ ਮੋਰਾ॥*

ਮੇਰੇ ਸਿਰ ਦਾ ਸਾਂਈਂ ਤੂੰ ਹੈਂ, ਹੋਰ ਕੋਈ ਨਹੀਂ।

*ਈਹਾ ਊਹਾ ਤੁਹਾਰੋ ਧੋਰਾ॥ ਰਹਾਉ॥*

ਮੈਨੂੰ ਇਥੇ ਤੇ ਉਥੇ ਤੇਰਾ ਸਹਾਰਾ ਹੈ। ਪਰ ਜਿਹੜਾ ਉਹ ਸਿਮਰਨ ਸੀ ਮਾਤਾ ਦੇ ਉਦਰ ਵਾਲਾ ਉਹ ਕਿਉਂ ਵਿਸਰਿਆ ? ਉਸਦਾ ਹਜ਼ੂਰ ਕਾਰਨ ਦੱਸਦੇ ਹਨ-

*ਕੀਤੇ ਕਉ ਮੇਰੈ ਸੰਮਾਨੈ ਕਰਣੈਹਾਰੁ ਤ੍ਰਿਣੁ ਜਾਨੈ॥*

ਸਭ ਤੋਂ ਵੱਡਾ ਕਾਰਨ ਇਹ *ਕੀਤੇ ਕਉ*- ਕੀਤੇ ਦਾ ਅਰਥ ਹੈ ਬਣੀ ਹੋਈ ਚੀਜ਼, ਕੀਤੀ ਹੋਈ, ਜਿਹੜੀ ਪ੍ਰਮਾਤਮਾ ਨੇ ਬਣਾਈ-

*ਕੀਤੇ ਕਉ ਮੇਰੈ ਸੰਮਾਨੈ॥*

ਮੇਰੈ ਦਾ ਅੱਖਰੀ ਅਰਥ ਹੈ ਪਹਾੜ। ਜਿਹੜੀ ਚੀਜ਼ ਪ੍ਰਮਾਤਮਾ ਨੇ ਬਣਾਈ, ਉਹ ਤਾਂ ਬਣ ਗਈ ਪਹਾੜ ਜਿੰਨੀ ਵੱਡੀ ਪਰ *ਕਰਣੈਹਾਰੁ* ਜਿਸਨੇ ਬਣਾਈ ਸੀ- *ਤ੍ਰਿਣੁ ਜਾਨੈ॥* ਤੇ ਤ੍ਰਿਣੁ ਦਾ ਅੱਖਰੀ ਅਰਥ ਹੈ ਤਿਨਕਾ। ਬਣਾਉਣ ਵਾਲੇ ਨੂੰ ਕਹਿਣ ਲੱਗ ਪਏ ਰੱਬ ਤੀਲਾ ਹੈ ਤੇ ਜਿਸਨੇ ਬਣਾਇਆ ਉਹ ਤੀਲਾ ਬਣ ਗਿਆ ਤੇ ਜਿਹੜੀ ਬਣੀ ਉਹ ਪਹਾੜ ਬਣ ਗਿਆ।

ਅੱਖਰੀ ਅਰਥ ਇਹ ਹਨ ਕਿ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਕਰਕੇ ਧਨ ਮੰਗਿਆ ਉਹ ਮੇਰੇ ਲਈ ਪਹਾੜ ਹੈ ਤੇ ਦੇਣ ਵਾਲਾ ਗੁਰੂ ਰਾਮਦਾਸ ਮੇਰੇ ਲਈ ਕੀ ਹੈ? ਪੁੱਤਰ ਮੰਗਿਆ, ਪੁੱਤਰ ਪਹਾੜ ਹੈ, ਪਰ ਦੇਣ ਵਾਲਾ ਦਾਤਾ ਤੀਲਾ ਬਣ ਗਿਆ ਹੈ। ਅੱਜ ਮੇਰੇ ਲਈ ਧਨ ਦੌਲਤ ਜ਼ਮੀਨ ਸਭ ਕੁਝ ਹੈ, ਪਰ ਜਿਸ ਸਾਂਈਂ ਨੇ ਦਿੱਤਾ, ਉਹ ਮੇਰੇ ਲਈ ਕੁਝ ਵੀ ਨਹੀਂ। ਸਾਹਿਬ ਕਹਿੰਦੇ ਹਨ ਬਸ ਸਭ ਤੋਂ ਵੱਡਾ ਭੁਲੇਖਾ ਇਥੇ ਪੈ ਗਿਆ। ਜਦੋਂ ਦਾਤ ਨੂੰ ਵੱਡਾ ਜਾਣ ਲਿਆ ਤੇ ਦਾਤਾਰ ਨੂੰ ਛੋਟਾ। ਪਰ ਦਾਤਾ ਫਿਰ ਵੀ ਛੋਟਾ ਨਹੀਂ। ਸਾਹਿਬ ਕਹਿ ਰਹੇ ਹਨ-

*ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ॥*

ਕਰਣਵਾਲੇ ਨੂੰ ਤੂੰ ਤਿਨਕਾ ਬਣਾ ਦਿੱਤਾ। ਧੰਨ ਗੁਰੂ ਅਰਜਨ ਦੇਵ ਸੱਚੇ ਪਿਤਾ ਜੀ ਦੇ ਇਕ ਸਿੱਖ ਹੋਏ ਹਨ ਭਾਈ ਚੂਹੜ ਜੀ। ਇਹ ਘਟਨਾ ਵੀ ਧਰਮ ਪ੍ਰਚਾਰਕ ਕਮੇਟੀ ਨੇ ਇਕ ਪੁਸਤਕ ਛਾਪੀ ਹੈ ਇਥੋਂ ਮਿਲਦੀ ਹੈ ਤੇ ਬੜੇ ਭਾਵ ਪੂਰਤ ਇਹ ਸ਼ਬਦ ਹਨ ਗਿਆਨੀ ਅਰਜਨ ਸਿੰਘ ਹੋਰਾਂ ਦੇ। ਉਹਨਾਂ ਨੇ ਇਕ ਹਵਾਲਾ ਦਿੱਤਾ ਹੈ ਕਿ ਕਈ ਵਾਰੀ ਅਸੀਂ ਦੇਣ ਵਾਲੇ ਦਾਤੇ ਨੂੰ ਤੁੱਛ ਸਮਝਦੇ ਹਾਂ ਤੇ ਦਿੱਤੀ ਹੋਈ ਚੀਜ਼ ਨੂੰ ਪਕੜ ਕੇ ਬਹਿ ਜਾਂਦੇ ਹਾਂ। ਇਹ ਗੁਰੂ ਦਾ ਸਿੱਖ ਪ੍ਰਚਾਰ ਕਰਦਾ ਸੀ ਲਖਨਊ ਵਾਲੇ ਇਲਾਕੇ ਵਿਚ। ਧੰਨ ਗੁਰੂ ਅਰਜਨ ਸਾਹਿਬ ਦਾ ਸਿੱਖ ਸੀ। ਜਦੋਂ ਕਥਾ ਕਰਦਾ ਸੀ ਛੋਟੀਆਂ ਛੋਟੀਆਂ ਕਹਾਣੀਆਂ ਬਣਾ ਲੈਣੀਆਂ ਤੇ ਉਸਨੂੰ ਕਵਿਤਾ ਦਾ ਰੂਪ ਦੇ ਦੇਣਾ ਤੇ ਨਾਲ ਬਾਣੀ ਦੀ ਗੱਲ ਸਮਝਾਈ ਜਾਣੀ। ਭਾਈ ਚੂਹੜ ਨੇ ਇਕ ਬੜੀ ਸੋਹਣੀ ਕਵਿਤਾ ਲਿਖੀ ਤੇ ਉਸਦਾ ਭਾਵ ਹੈ ਕਿ ਬਾਦਸ਼ਾਹ ਦੇ ਘਰ ਸੰਤਾਨ ਨਹੀਂ ਸੀ। ਰਾਣੀ ਬੜੀ ਸਤਵੰਤੀ ਦਾਨੀ ਪ੍ਰਧਾਨੀ ਸੀ। ਉਸਨੇ ਰਾਜੇ ਦੇ ਚਰਨਾਂ ਵਿਚ ਖਲੋ ਕੇ ਬੇਨਤੀ ਕੀਤੀ ਕਿ ਰਾਜਨ ! ਮੇਰੀ ਕੁੱਖ ਨੂੰ ਭਾਗ ਨਹੀਂ ਲੱਗਾ। ਇਸ ਲਈ ਤੁਸੀਂ ਦੂਜੀ ਸ਼ਾਦੀ ਰਚਾ ਲਉ। ਰਾਜੇ ਨੇ ਕਿਹਾ ਨਹੀਂ ਇਹ ਨਹੀਂ ਹੋ ਸਕਦਾ। ਰਾਣੀ ਕਹਿਣ ਲੱਗੀ ਕਿ ਮੇਰੀ ਇੱਛਾ ਹੈ ਕਿ ਮੈਂ ਮਰਨ ਤੋਂ ਪਹਿਲਾਂ ਤੁਹਾਡੇ ਘਰ ਦਾ ਵਾਰਿਸ ਦੇਖਣਾ ਚਾਹੁੰਦੀ ਹਾਂ। ਰਾਜੇ ਨੂੰ ਉਸਨੇ ਮਨਾ ਲਿਆ। ਕਹਿਣ ਲੱਗੀ ਕਿ ਚਾਹੇ ਪੁੱਤਰ ਹੋਵੇ ਚਾਹੇ ਧੀ, ਪਰ ਤੇਰੇ ਘਰ ਕੋਈ ਵਾਰਿਸ ਤਾਂ ਹੋਵੇ।

ਰਾਜਾ ਮੰਨ ਗਿਆ। ਆਪ ਰਾਣੀ ਨੇ ਵਿਚ ਪੈ ਕੇ ਰਿਸ਼ਤਾ ਕਰਵਾ ਦਿੱਤਾ ਤੇ ਜਿਸ ਦਿਨ ਛੋਟੀ ਰਾਣੀ ਨੇ ਮਹਿਲ ਵਿਚ ਪ੍ਰਵੇਸ਼ ਕੀਤਾ ਤਾਂ ਉਸਨੇ ਸੇਜ 'ਤੇ ਬੈਠਦਿਆਂ ਸਾਰ ਪਹਿਲਾ ਫੁਰਮਾਨ ਇਹ ਜਾਰੀ ਕੀਤਾ- ਰਾਜਨ ! ਜੇ ਮੈਨੂੰ ਮਹਿਲ ਵਿਚ ਰੱਖਣਾ ਹੈ ਤਾਂ ਵੱਡੀ ਨੂੰ ਮਹਿਲ ਵਿਚੋਂ ਬਾਹਰ ਕੱਢਣਾ ਪਵੇਗਾ। ਰਾਜੇ ਨੇ ਕਿਹਾ ਤੈਨੂੰ ਲਿਆਉਣ ਵਾਲੀ ਉਹ ਹੈ। ਕਹਿਣ ਲੱਗੀ ਜੋ ਮੈਂ ਕਹਿ ਰਹੀ ਹਾਂ ਉਹ ਕਰੋ। ਵੱਡੀ ਨੇ ਸੁਣ ਲਿਆ। ਕਹਿਣ ਲੱਗੀ ਭੈਣੇ ! ਇਹ ਮੈਂ ਤੇਰੇ ਵਾਸਤੇ ਮਹਿਲ ਬਣਾਏ ਹਨ। ਸਭ ਕੁਝ ਤੇਰੇ ਲਈ ਹੈ। ਮੈਨੂੰ ਦੱਸ ਹੁਕਮ ਕੀ ਹੈ ? ਕਹਿਣ ਲੱਗੀ ਮਹਿਲ ਵਿਚੋਂ ਬਾਹਰ ਨਿਕਲ ਜਾਹ ਤੇ ਮੇਰੀ ਆਗਿਆ ਤੋਂ ਬਿਨਾਂ ਮਹੱਲ ਵਿਚ ਆਉਣਾ ਨਹੀਂ। ਵੱਡੀ ਨੇ ਕਹਿ ਦਿੱਤਾ ਕਿ ਪ੍ਰਵਾਨ ਹੈ। ਰਾਜੇ ਨੂੰ ਮਿਲਣਾ ਨਹੀਂ। ਉਸਨੇ ਕਿਹਾ ਇਹ ਵੀ ਪ੍ਰਵਾਨ ਹੈ। ਪਰ ਵੱਡੀ ਕਹਿਣ ਲੱਗੀ ਕਿ ਇਕ ਸ਼ਰਤ ਮੇਰੀ ਵੀ ਮੰਨ ਲੈ। ਕਹਿਣ ਲੱਗੀ ਤੇਰੀ

ਸ਼ਰਤ ਕੀ ਹੈ ? ਮੇਰੀ ਸ਼ਰਤ ਇਹ ਹੈ ਕਿ ਮੈਂ ਮਹੱਲ ਵਿਚ ਨਹੀਂ ਆਉਂਦੀ, ਪਰ ਮੇਰੇ ਸਾਂਈਂ ਦੇ ਬਸਤਰ ਮੈਨੂੰ ਭੇਜ ਦੇਈਂ। ਮੈਂ ਬਸਤਰ ਧੋ ਕੇ ਸੁੱਕਾ ਕੇ ਇਸਦੀ ਯਾਦ ਵਿਚ ਦਿਨ ਕੱਟ ਲਵਾਂਗੀ। ਛੋਟੀ ਕਹਿਣ ਲੱਗੀ ਕਿ ਕੱਪੜੇ ਤੈਨੂੰ ਪਹੁੰਚ ਜਾਣਗੇ। ਬਸਤਰ ਉਸਦੇ ਕੋਲ ਚਲੇ ਗਏ। ਰੋਜ਼ ਉਸਨੇ ਕੱਪੜੇ ਧੋਣੇ ਤੇ ਜਦੋਂ ਕੱਪੜੇ ਸੁਕਾਉਣੇ ਤਾਂ ਕੱਪੜਿਆਂ ਦੇ ਕੋਲ ਖੜ੍ਹੀ ਹੋ ਜਾਣਾ ਪਤੀ ਦੀ ਭਗਤੀ ਵਿਚ। ਕੱਪੜੇ ਠੱਪ ਕੇ ਉਸਨੇ ਸੁੱਕੇ ਹੋਏ ਵਾਪਿਸ ਭੇਜ ਦੇਣੇ। ਪਰ ਜਿਉਂ ਜਿਉਂ ਪਤੀ ਦੇ ਕਪੜੇ ਧੋਈ ਗਈ, ਤਿਉਂ ਤਿਉਂ ਉਸਦੇ ਅੰਦਰ ਪਤੀ ਪ੍ਰੇਮ ਹੋਰ ਉਛਾਲੇ ਮਾਰਨ ਲੱਗਾ।

ਛੋਟੀ ਨੇ ਪੁੱਛਿਆ ਨੌਕਰਾਨੀ ਤੋਂ ਕਿ ਵੱਡੀ ਦਾ ਕੀ ਹਾਲ ਹੈ ? ਕਹਿਣ ਲੱਗੀ ਕਿ ਉਹ ਬੜੀ ਖ਼ੁਸ਼ ਹੈ। ਕੱਪੜੇ ਧੋ ਕੇ ਕੱਖਾਂ ਦੀ ਕੁੱਲੀ ਵਿਚ ਰਹਿੰਦੀ ਹੈ, ਪਰ ਇੰਨੀ ਖ਼ੁਸ਼ ਕਿ ਪੁੱਛ ਕੁਝ ਨਾ। ਉਹ ਕਹਿਣ ਲੱਗੀ ਕਿ ਮਹੱਲ ਖੋਹ ਲਿਆ, ਪਤੀ ਖੋਹ ਲਿਆ, ਸਭ ਕੁਝ ਖੋਹ ਲਿਆ ਪਰ ਅਜੇ ਵੀ ਖ਼ੁਸ਼। ਕਹਿਣ ਲੱਗੀ ਕਿ ਉਸਦੀ ਖ਼ੁਸ਼ੀ ਮੈਂ ਚੁਰਾਉਣੀ ਚਾਹੁੰਦੀ ਹਾਂ। ਕਿਸੇ ਤਰੀਕੇ ਨਾਲ ਉਸਦੇ ਚਿਹਰੇ 'ਤੇ ਰੋਣਾ ਆ ਸਕਦਾ ਹੈ ? ਦਾਸੀ ਉਸਨੂੰ ਕਹਿਣ ਲੱਗੀ ਕਿ ਮੇਰਾ ਖ਼ਿਆਲ ਹੈ ਕਿ ਜਦੋਂ ਉਹ ਵਿਆਹੀ ਆਈ ਸੀ ਤਾਂ ਉਸਦੀ ਮਾਂ ਨੇ ਨੌਂ ਲੱਖਾ ਹਾਰ ਪਾਇਆ ਸੀ। ਉਹ ਹਾਰ ਉਸਦੇ ਕੋਲ ਹੈ। ਇਸ ਕਰਕੇ ਉਹ ਖ਼ੁਸ਼ ਹੁੰਦੀ ਹੈ। ਦਾਸੀ ਦੀ ਅਕਲ ਇੰਨੀ ਹੀ ਸੀ। ਉਸਨੂੰ ਪਤਾ ਨਹੀਂ ਸੀ ਕਿ ਸਾਂਈਂ ਦੀ ਯਾਦ ਵਰਗੀ ਖ਼ੁਸ਼ੀ ਹੋਰ ਕੋਈ ਨਹੀਂ ਹੈ। ਕਹਿਣ ਲੱਗੀ ਉਸਦੇ ਕੋਲ ਨੌਂ ਲੱਖਾ ਹਾਰ ਹੈ ਇਸ ਕਰਕੇ ਖ਼ੁਸ਼ ਹੈ। ਛੋਟੀ ਨੇ ਕਿਹਾ ਕਿ ਕਿਸੇ ਤਰੀਕੇ ਨਾਲ ਹਾਰ ਖ਼ਰੀਦ ਲੈ। ਦਾਸੀ ਨੇ ਕਿਹਾ ਕਿ ਰਾਣੀ ਹਾਰ ਤੇਰਾ ਛੋਟੀ ਖ਼ਰੀਦਣਾ ਚਾਹੁੰਦੀ ਹੈ। ਇਸਦੀ ਕੀਮਤ ਕੀ ਹੈ ? ਤਾਂ ਵੱਡੀ ਨੇ ਅੱਗੋਂ ਪਹਿਲਾਂ ਤਾਂ ਉੱਤਰ ਨਾ ਦਿੱਤਾ। ਉਸਨੇ ਦੂਜੀ ਵਾਰੀ ਕਿਹਾ ਤਾਂ ਕਹਿਣ ਲੱਗੀ ਕਿ ਮੇਰੀ ਮਾਂ ਨੇ ਡੋਲੀ ਵਿਚ ਬੈਠਦਿਆਂ ਮੈਨੂੰ ਪਾਇਆ ਸੀ ਕਿ ਤੇਰੇ ਹਾਰ ਨੂੰ ਵੇਖਕੇ ਤੇਰਾ ਸਾਂਈਂ ਪ੍ਰਸੰਨ ਹੋਵੇ। ਮਨ ਵਿਚ ਆਇਆ ਕਿ ਮਨਾ ! ਹਾਰ ਮਾਂ ਨੇ ਤਾਂ ਪਾਇਆ ਸੀ ਕਿ ਪਤੀ ਪ੍ਰਸੰਨ ਹੋਵੇ ਤੇ ਅੱਜ ਹਾਰ ਵੇਚ ਕੇ ਪਤੀ ਦੇ ਦਰਸ਼ਨ ਹੁੰਦੇ ਹਨ ਤਾਂ ਹਾਰ ਵੇਚ ਦੇ। ਕੀ ਕਰਨਾ ਹੈ ਹਾਰ। ਮੈਂ ਨੌਂ ਲੱਖਾ ਹਾਰ ਤਾਂ ਦੇਵਾਂਗੀ, ਪਰ ਮੈਨੂੰ ਮੇਰੇ ਸਾਂਈਂ ਦੇ ਦਰਸ਼ਨ ਦਿਨ ਵਿਚ ਇਕ ਵਾਰੀ ਤੇ ਆਪਣੇ ਹੱਥਾਂ ਨਾਲ ਮੈਂ ਆਪਣੇ ਸਾਂਈਂ ਦੇ ਚਰਨ ਧੋਣੇ ਚਾਹਾਂਗੀ। ਉਸਨੇ ਛੋਟੀ ਨੂੰ ਜਾ ਕੇ ਪੁੱਛਿਆ ਤਾਂ ਕਹਿਣ ਲੱਗੀ ਕਿ ਠੀਕ ਹੈ, ਪਰ ਮੇਰੇ ਸਾਹਮਣੇ ਆਵੇ ਤੇ ਮੇਰੇ ਸਾਹਮਣੇ ਹੀ ਸਾਂਈਂ ਦੇ ਦਰਸ਼ਨ ਕਰੇ। ਮੇਰੇ ਸਾਹਮਣੇ ਸਾਂਈਂ ਦੇ ਚਰਨ ਧੋਵੇ ਪਰ ਮੈਨੂੰ ਨੌਂ ਲੱਖਾ ਹਾਰ ਦੇ ਦੇਵੇ।

ਪਿਆਰਿਓ ! ਨੌਂ ਲੱਖਾ ਹਾਰ ਵਾਪਿਸ ਮਹੱਲ ਛੋਟੀ ਕੋਲ ਆਇਆ। ਵੱਡੀ ਅੱਗੋਂ ਕਈ ਮਹੀਨਿਆਂ ਤੋਂ ਬਾਅਦ ਆਈ। ਸਾਂਈਂ ਨੂੰ ਦੇਖਿਆ ਤੇ ਅੱਖਾਂ ਭਰ ਆਈਆਂ। ਚਰਨਾਂ 'ਤੇ ਮੱਥਾ ਟੇਕ ਕੇ ਸਾਂਈਂ ਦੇ ਚਰਨ ਮਲ ਮਲ ਕੇ ਧੋਤੇ ਤੇ ਰੋਂਦੀ ਹੋਈ ਕਹਿਣ ਲੱਗੀ- ਸਾਂਈਂ ਜੀ ! ਮੈਂ ਤੁਹਾਡਾ ਕਦੀ ਵੀ ਅਹਿਸਾਨ ਨਹੀਂ ਭੁੱਲ ਸਕਾਂਗੀ। ਤੁਸੀਂ ਮੈਨੂੰ ਦਰਸ਼ਨ ਦਿੱਤੇ, ਸੇਵਾ ਦਿੱਤੀ। ਰਾਜੇ ਨੇ ਕੋਲ ਖਲੋਤੀ ਛੋਟੀ ਵੱਲ ਇਸ਼ਾਰਾ ਕਰਕੇ ਕਿਹਾ ਕਿ ਮੇਰਾ ਸ਼ੁਕਰ ਨਾ ਕਰ, ਸ਼ੁਕਰ

ਇਸਦਾ ਕਰ ਜਿਸਨੇ ਤੈਨੂੰ ਮੌਕਾ ਦੇ ਦਿੱਤਾ। ਤੂੰ ਹੀ ਲੈ ਕੇ ਆਈ ਸੀ ਇਸਨੂੰ। ਵੱਡੀ ਕਦੀ ਉੱਚਾ ਨਹੀ ਸੀ ਬੋਲੀ। ਕਹਿਣ ਲੱਗੀ ਕਿ ਸਾਂਈਂ ! ਤੁਹਾਡਾ ਸ਼ੁਕਰ ਕਰਾਂਗੀ, ਵਾਰਨੇ ਜਾਵਾਂਗੀ। ਇਸ ਦਾ ਮੈਂ ਤਾਂ ਕਦੀ ਦਰਸ਼ਨ ਵੀ ਨਹੀਂ ਕਰਨਾ ਚਾਹਾਂਗੀ ਅੱਜ ਤੋਂ ਬਾਅਦ। ਰਾਜਾ ਕਹਿਣ ਲੱਗਾ ਤੇਰੇ ਅੰਦਰ ਈਰਖਾ ਹੈ। ਤੂੰ ਗ਼ੁੱਸੇ ਵਿਚ ਹੈਂ। ਰਾਣੀ ਕਹਿਣ ਲੱਗੀ ਇਸਦਾ ਦਰਸ਼ਨ ਮੈਂ ਇਸ ਲਈ ਨਹੀਂ ਕਰਨਾ ਚਾਹੁੰਦੀ ਕਿ ਜਿਹੜੀ ਇਕ ਚਮਕਦੀ ਹੋਈ ਧਾਤ ਦੇ ਬਦਲੇ ਪਤੀ ਦੇ ਦਰਸ਼ਨ ਵੇਚਣ ਨੂੰ ਤਿਆਰ ਹੈ, ਕੱਲ੍ਹ ਨੂੰ ਉਹ ਪਤੀ ਨੂੰ ਵੀ ਵੇਚ ਸਕਦੀ ਹੈ। ਇਸਨੇ ਦਰਸ਼ਨ ਵੇਚੇ ਹਨ। ਮੈਂ ਤੁਹਾਡਾ ਸ਼ੁਕਰ ਕਰਾਂਗੀ। ਰਾਜੇ ਨੇ ਕਿਹਾ ਕਿ ਹੱਦ ਹੋ ਗਈ। ਕਹਿਣ ਲੱਗੀ ਕਿ ਦੇਖੋ ਇਸਦੇ ਕੋਲ ਨੌਂ ਲੱਖਾ ਹਾਰ ਹੈ ਜਿਹੜਾ ਮੇਰੀ ਮਾਂ ਨੇ ਕਿਹਾ ਸੀ ਹਾਰ ਪਾਈਂ ਪਤੀ ਖ਼ੁਸ਼ ਹੋਵੇਗਾ। ਕਹਿਣ ਲੱਗੀ ਕਿ ਸੱਚੀ ਮੁੱਚੀ ਪਤਾ ਲੱਗਾ ਕਿ ਮਾਂ ਨੇ ਹਾਰ ਦਿੱਤਾ ਤੇ ਅੱਜ ਪਤੀ ਦੀ ਸੇਵਾ ਤੇ ਦਰਸ਼ਨ ਮਿਲ ਗਏ। ਰਾਜੇ ਨੇ ਕਿਹਾ ਕਿ ਫਿਰ ਇਸਨੂੰ ਇਸਦਾ ਹਾਰ ਮੁਬਾਰਕ ਤੇ ਤੈਨੂੰ ਤੇਰਾ ਪਤੀ ਮੁਬਾਰਕ। ਛੋਟੀ ਨੂੰ ਮਹਿਲੋਂ ਬਾਹਰ ਕੱਢਿਆ। ਛੋਟੀ ਨੇ ਹਾਰ ਪਕੜਿਆ ਤੇ ਤੋੜਿਆ। ਨਾਲੇ ਤਾਂ ਪੈਰਾਂ ਥੱਲੇ ਮੋਤੀ ਕੁਚਲੀ ਜਾਏ, ਲਤਾੜੀ ਜਾਏ ਤੇ ਨਾਲੇ ਬੋਲੀ ਜਾਏ ਕਿ ਇਸ ਹਾਰ ਨੇ ਮੈਨੂੰ ਡੋਬ ਕੇ ਰੱਖ ਦਿੱਤਾ। ਦਾਤਾਂ ਵੱਡੀਆਂ ਹੋ ਗਈਆਂ ਤੇ ਦਾਤਾ ਭੁੱਲ ਗਿਆ। ਪਿਆਰਿਉ ! ਸੱਚ ਜਾਣਿਉ, ਇਹ ਉਸ ਰਾਣੀ ਦੀ ਕਹਾਣੀ ਨਹੀਂ, ਬਾਣੀ ਪੜ੍ਹੋ। ਹਰ ਬੰਦੇ ਦੀ ਕਹਾਣੀ ਹੈ।

*ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ॥*
*ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ॥*
*ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ॥*
*ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ॥*

(ਅੰਗ ੭੬੨)

*ਦਾਤ ਪਿਆਰੀ ਵਿਸਰਿਆ ਦਾਤਾਰਾ॥* (ਅੰਗ ੬੭੬)

ਲਿਵ ਛੁਟਕਣ ਦਾ ਕਾਰਨ ਕਿ ਜਿਸ ਸਾਂਈਂ ਨੇ ਦਿੱਤਾ, ਉਸਨੂੰ ਤੀਲਾ ਬਣਾ ਦਿੱਤਾ ਤੇ ਜਿਹੜੀ ਚੀਜ਼ ਮਿਲੀ ਉਸਨੂੰ ਬੰਦੇ ਨੇ ਪਹਾੜ ਦੀ ਤਰ੍ਹਾਂ ਪੂਜਣਾ ਸ਼ੁਰੂ ਕੀਤਾ।

*ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ॥ ੨ ॥*

ਹੇ ਸਾਂਈਂ ! ਇਕ ਤੂੰ ਹੀ ਦਾਤਾ ਹੈਂ ਵਾਹਿਗੁਰੂ ਜੀ, ਬਾਕੀ ਤਾਂ ਸਾਰੇ ਮੰਗਤੇ ਹਨ। ਦਾਤਾ ਦੁਨੀਆਂ ਵਿਚ ਕੋਈ ਬੰਦਾ ਨਹੀਂ ਸਿਰਫ਼ ਇਕ ਪ੍ਰਮਾਤਮਾ ਹੀ ਹੈ। ਸਾਰੇ ਮੰਗਦੇ ਪਏ ਹਨ। ਤੂੰ ਆਪਣੀ ਰਜ਼ਾ ਵਿਚ, ਆਪਣੀ ਖ਼ੁਸ਼ੀ ਨਾਲ, ਆਪਣੇ ਚਾਉ ਨਾਲ ਜੀਵਾਂ ਨੂੰ ਵੱਖ ਵੱਖ ਦਾਨ ਦਿੰਦਾ ਹੈਂ।

*ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ॥*

ਪ੍ਰਭੂ ਤੇਰੇ ਕਉਤਕ ਬੜੇ ਅਸਚਰਜ ਹਨ, ਹੈਰਾਨ ਕਰਨ ਵਾਲੇ ਹਨ। ਪਤਾ ਨਹੀਂ ਕਿਹੜੀ ਘੜੀ ਤੁਸੀਂ ਕੀ ਕਰ ਦੇਣਾ ਹੈ। ਬੰਦੇ ਦੀ ਸਮਝ ਤੋਂ ਬਾਹਰ ਹੈ। ਹਜ਼ੂਰ ਕਹਿ ਰਹੇ ਹਨ ਕਿ ਤੇਰੇ ਕਉਤਕ ਬੜੇ ਅਸਚਰਜ ਹਨ। ਹੈਰਾਨੀ ਵਿਚ ਲੈ ਜਾਂਦੇ ਹਨ।

*ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ॥ ੩॥*

ਰੂੜੋ ਬੜਾ ਸੋਹਣਾ ਹੈਂ ਤੂੰ। ਤੇ ਫਿਰ ਗਹਿਰ ਗੰਭੀਰ ਬਹੁਤ ਹੈਂ। ਬੜਾ ਡੂੰਘਾ ਹੈਂ। ਸਭ ਤੋਂ ਉੱਚਾ ਹੈਂ। ਸਾਹਿਬ ਕ੍ਰਿਪਾਲੂ ਜੀ ਕਹਿੰਦੇ ਹਨ ਕਿ ਉਹ ਇੰਨਾ ਉੱਚਾ, ਇੰਨਾ ਵੱਡਾ ਹੈ ਕਿ ਉਸਦਾ ਪਾਰ ਵਾਲਾ ਬੰਨਾ, ਉਸਦਾ ਅੰਤ ਕਿਸੇ ਅੱਜ ਤੱਕ ਨਹੀਂ ਪਾਇਆ।

*ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥*

ਹੇ ਮੇਰੇ ਵਾਹਿਗੁਰੂ ਜੀ ! ਤੁਸੀਂ ਕ੍ਰਿਪਾ ਕਰਕੇ ਸਾਨੂੰ ਸਾਧ ਸੰਗਤ ਵਿਚ ਮਿਲਾ ਦਿੱਤਾ ਹੈ। ਕਿਉਂਕਿ ਭਾਗਾਂ ਤੋਂ ਬਿਨਾਂ ਸਤ ਸੰਗਤ ਦਾ ਮਿਲਾਪ ਨਹੀਂ। ਇਸਦਾ ਕਾਰਨ ਕੀ ਹੈ ? ਕਿਉਂ ਨਹੀਂ ਸਾਰੀ ਦੁਨੀਆਂ ਸੰਗਤ ਵਿਚ ਬੈਠ ਕੇ ਨਾਮ ਜੱਪ ਸਕਦੀ ? ਕਿਉਂਕਿ ਮਾਨ ਸਰੋਵਰ ਵਿਚ ਤਾਂ ਇਕੱਲੇ ਹੰਸਾਂ ਦੀ ਖ਼ੁਰਾਕ ਹੈ, ਬਗਲੇ ਤੇ ਕਾਂ ਨਹੀਂ ਰਹਿ ਸਕਦੇ। ਤੁਸੀਂ ਕ੍ਰਿਪਾ ਕੀਤੀ ਤੇ ਸੰਗਤ ਦਾ ਮਿਲਾਪ ਬਖ਼ਸ਼ਿਆ। ਇਸ ਗੱਲ ਨੂੰ ਜ਼ਰੂਰ ਸਮਝਿਉ। ਸਤਿ ਸੰਗਤ ਦਾ ਅਰਥ ਕਿਸੇ ਇਕ ਧੜੇ ਤੇ ਇਕੱਠੇ ਹੋਏ ਲੋਕਾਂ ਦਾ ਸਮੂਹ ਨਹੀਂ। ਸਤਿ ਸੰਗਤ ਦਾ ਅਖਰੀ ਅਰਥ ਹੈ ਜਿੱਥੇ ਸੱਚੇ ਵਾਹਿਗੁਰੂ ਜੀ ਦੇ ਨਾਮ ਦੀ ਗੱਲ ਹੋਵੇ ਤੇ ਸਤਿਸੰਗੀ ਦਾ ਅਰਥ ਹੈ ਜਿਹੜਾ ਗੁਰਦੁਆਰੇ ਦੀ ਚਾਰ ਦੀਵਾਰੀ ਤੋਂ ਬਾਹਰ ਨਿਕਲ ਕੇ ਵੀ ਸਿਮਰਨ ਨੂੰ ਆਪਣੇ ਹਿਰਦੇ ਵਿਚੋਂ ਭੁੱਲਣ ਨਾ ਦੇਵੇ, ਸਤਿਸੰਗੀ ਉਹ ਹਨ। ਤੁਸੀਂ ਸੰਗਤ ਨੇ ਮਿਲਾਇਆ ਤੇ ਇਥੇ ਕੀ ਹੋ ਰਿਹਾ ਸੀ? ਬਾਣੀ ਦਾ ਕੀਰਤਨ।

*ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥*

ਆਪ ਜੀ ਦੀ ਪਵਿੱਤਰ ਬਾਣੀ ਅਸੀਂ ਕੰਨਾਂ ਨਾਲ ਸੁਣੀ ।

*ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥ ੪॥*

ਅੰਦਰ ਆਨੰਦ ਪੈਦਾ ਹੋ ਗਿਆ। ਕਿਹੜਾ ਆਨੰਦ ਕਿ ਗੁਰਮੁਖ ਦੇ ਅੰਤਰ ਸਹਿਜ ਆ ਗਿਆ।

*ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥*
*ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥*

ਸਾਂਈਂ ਨੂੰ ਦੇਖਕੇ ਕਿਸਨੂੰ ਨਿਰਬਾਣੀ, ਜਿਸਨੂੰ ਕੋਈ ਵਾਸ਼ਨਾ ਨਹੀਂ। ਆਉ ਪਿਆਰਿਉ! ਅੱਜ ਦੇ ਸਾਰੇ ਸ਼ਬਦ ਦਾ ਭਾਵ ਤੇ ਹੁਕਮ ਦੀ ਕਥਾ ਦਾ ਅਰਥ ਹੀ ਇਹ ਹੈ ਕਿ ਜੋ ਗੁਰੂ ਨੇ ਕਿਹਾ ਉਸਨੂੰ ਆਪਾਂ ਕਮਾ ਲਈਏ। ਹੁਕਮ ਦਾ ਅਰਥ ਹੈ ਕਿ ਜੋ ਕਿਹਾ ਗਿਆ ਹੈ ਉਸਨੂੰ ਜ਼ਿੰਦਗੀ ਵਿਚ ਅਪਣਾਇਆ ਜਾ ਸਕੇ। ਅੱਜ ਦੇ ਹੁਕਮ ਦਾ ਭਾਵ ਹੀ ਇਹ ਹੈ ਕਿ ਮਨਾ !

ਉਸਦੇ ਅੱਗੇ ਤਰਲੇ ਲੈ। ਜਿਹੜਾ ਉਸ ਅੱਗ ਤੋਂ ਬਚਾ ਗਿਆ, ਉਹ ਇਸ ਅੱਗ ਵਿਚੋਂ ਵੀ ਬਚਾਏ, ਪਰ ਸ਼ਰਤ ਉਥੇ ਵੀ ਲਿਵ ਤੇ ਇਥੇ ਵੀ ਅੰਦਰ ਲਿਵ ਬਣ ਜਾਏ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ ਜੀ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*



# ਐਸਾ ਨਾਮੁ ਰਤਨੁ ਨਿਰਮੋਲਕੁ

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ੧ੴ ਸਤਿਗੁਰ ਪ੍ਰਸਾਦਿ॥

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥*
*ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥ ੧॥ ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ ੨॥*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ ੩॥ ੧॥*
*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥ ੧॥*
*ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਿਠਿਆਈ॥੧॥ ਰਹਾਉ॥*
*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥*
*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥ ੨॥ ੨॥*

(ਅੰਗ ੬੫੯)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਇਹ ਸ਼ਬਦ ਭਗਤ ਭੀਖਨ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ ਅੰਮ੍ਰਿਤ ਸ਼ਬਦ ਦੀ ਵੀਚਾਰ ਦਾ ਜੋ ਭਾਵ ਹੈ ਉਹ ਆਰੰਭ ਵਿਚ ਅਰਜ਼ ਕਰ ਦੇਵਾਂ ਕਿ ਮਨੁੱਖੀ ਤਨ ਦੀ ਉਸ ਅਵਸਥਾ ਨੂੰ ਜਿਸ ਅਵਸਥਾ ਵਿਚ ਆ ਕੇ ਮਨੁੱਖ ਕੁਝ ਕਰਨ ਦੀ ਇੱਛਾ ਰੱਖੇ, ਪਰ ਉਸਦਾ ਸਰੀਰ ਜਵਾਬ ਦੇ ਜਾਵੇ। ਬੋਲਣ ਦੀ ਇੱਛਾ ਹੋਵੇ, ਪਰ ਗਲੇ ਵਿਚੋਂ ਆਵਾਜ਼ ਨਾ ਨਿਕਲੇ। ਦੇਖਣ ਦਾ ਖ਼ਿਆਲ ਹੋਵੇ, ਪਰ ਅੱਖਾਂ ਦਾ ਨੀਰ ਉਸ ਨੂੰ ਕੁਝ ਦੇਖਣ ਨਾ ਦੇਵੇ। ਸੁਣਨ ਦੀ ਤੀਬਰ ਇੱਛਾ ਹੋਵੇ, ਪਰ ਉਸ ਦੇ ਕੰਨਾਂ ਦੀ ਸਰੋਤ ਖ਼ਤਮ ਹੋ ਜਾਏ। ਬੈਠ ਕੇ ਕੁਝ ਕਰਨ ਦਾ ਯਤਨ ਕਰੇ ਤਾਂ ਮਸਤਕ ਵਿਚ ਪੀੜ, ਕਲੇਜੇ ਵਿਚ ਚੀਸਾਂ। ਸਾਹਿਬ ਗੁਰੂ ਗ੍ਰੰਥ ਸਾਹਿਬ ਦੇ ਇਸ

ਅੰਮ੍ਰਿਤ ਬਚਨ ਰਾਹੀਂ ਭਗਤ ਭੀਖਨ ਜੀ ਕਹਿ ਰਹੇ ਹਨ ਕਿ ਉਸ ਬੰਦੇ ਦੀ ਹਾਲਤ ਕਿਤਨੀ ਕੁ ਤਰਸ ਯੋਗ ਹੈ ਜਿਸਦੇ ਸਰੀਰ ਵਿਚ ਜਿੰਦ ਮੌਜੂਦ ਹੈ, ਪਰ ਸਰੀਰ ਕੰਮ ਕਰਨ ਤੋਂ ਜਵਾਬ ਦੇ ਗਿਆ ਹੈ। ਉਸ ਅਵਸਥਾ ਨੂੰ ਅਸੀਂ ਬੁਢੇਪਾ ਕਹਿੰਦੇ ਹਾਂ। ਪਰ ਨਾਲ ਇਕ ਬਹੁਤ ਵੱਡਾ ਧੀਰਜ ਦਿੱਤਾ ਹੈ, ਕਿਉਂਕਿ ਭਗਤ ਭੀਖਨ ਸਾਹਿਬ ਜੀ ਦੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਿਰਫ਼ ਦੋ ਸ਼ਬਦ ਹਨ ਤੇ ਦੋਵੇਂ ਸ਼ਬਦ ਧੰਨ ਗੁਰੂ ਅਰਜਨ ਦੇਵ ਜੀ ਨੇ ਰਾਗ ਸੋਰਠਿ ਦੇ ਵਿਚ ਹੀ ਦਰਜ ਕੀਤੇ ਹਨ। ਦੋਹਾਂ ਸ਼ਬਦਾਂ ਦਾ ਲੜੀ ਪ੍ਰਕਰਣ ਇਕੋ ਹੈ। ਆਪਾਂ ਯਤਨ ਕਰਾਂਗੇ ਕਿ ਦੋਹਾਂ ਸ਼ਬਦਾਂ ਦੀ ਹੀ ਵਿਚਾਰ ਹੋ ਸਕੇ, ਕਿਉਂਕਿ ਜੋ ਇਸ ਸ਼ਬਦ ਵਿਚ ਭਗਤ ਜੀ ਨੇ ਸੰਪੂਰਨਤਾ ਕੀਤੀ ਹੈ ਤੇ ਅਗਲੇ ਸ਼ਬਦ ਵਿਚ ਮਾਨੋ ਇਸ ਅਖ਼ੀਰਲੀਆਂ ਤੁੱਕਾਂ ਦੀ ਹੋਰ ਵਿਆਖਿਆ ਕਰ ਦਿੱਤੀ। ਸਾਰੀ ਗੱਲ ਕਹਿ ਕੇ ਕਿ ਸਰੀਰ ਦੇ ਅੰਗ, ਇਸਦੀ ਸ਼ਕਤੀ, ਇਸਦਾ ਬਲ ਜਵਾਬ ਦੇ ਗਿਆ, ਪਰ ਫਿਰ ਵੀ ਕਹਿੰਦੇ ਹਨ ਕਿ ਮਨਾ ! ਧੀਰਜ ਵਿਚ ਰਹੋ ਸ਼ਾਇਦ ਪਿਆਰੇ ਵਾਹਿਗੁਰੂ ਜੀ ਦੇ ਨਾਮ ਨਾਲ ਜੁੜ ਜਾਏਂ ਤੇ ਚੇਤੇ ਰੱਖੀਂ, ਬੁਢੇਪੇ ਦਾ ਸੁੱਖ ਵੀ ਤੇਰੇ ਅੰਦਰ ਨੂੰ ਹਿਲਾ ਨਹੀਂ ਸਕੇਗਾ। ਆਉ ਕਰੋ ਕ੍ਰਿਪਾ ਸਾਧ ਸੰਗਤ ਜੀ, ਯਤਨ ਕਰੀਏ ਆਪਣੇ ਅੰਦਰ ਨੂੰ ਟਿਕਾਉਣ ਦਾ ਤਾਂ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੀ ਵਿਚਾਰ ਪ੍ਰੇਮ ਭਾਵਨਾ ਨਾਲ ਆਪਾਂ ਕਰ ਸਕੀਏ। ਆਪ ਸਮੂਹ ਸੰਗਤ ਬਖ਼ਸ਼ੋ ਅਸੀਸ ਅਤੇ ਉਚਾਰਨ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਜੀ !

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ੧ੴ ਸਤਿਗੁਰ ਪ੍ਰਸਾਦਿ ॥

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*

ਭਗਤ ਭੀਖਨ ਜੀ ਨੇ ਇਸ ਅੰਮ੍ਰਿਤ ਬਚਨ ਦੀ ਪ੍ਰਾਰੰਭਤਾ ਸਰੀਰ ਦੇ ਉਹਨਾਂ ਅੰਗਾਂ ਤੋਂ ਕੀਤੀ ਹੈ ਤੇ ਨਾਲ ਫਿਰ ਉਹਨਾਂ ਅੰਗਾਂ ਦੀ ਨਿਰਬਲਤਾਈ, ਉਹਨਾਂ ਦੇ ਅੰਦਰ ਦੀ ਖੇੜਤਾ ਨੂੰ ਦੱਸਦਿਆਂ ਬਚਨ ਕੀਤਾ-

*ਨੈਨਹੁ ਨੀਰੁ ਬਹੈ ਤਨੁ ਖੀਨਾ*

ਨੇਤਰਾਂ ਵਿਚੋ ਨਿਰੰਤਰ ਨੀਰ ਦੀ ਧਾਰਾ ਪ੍ਰਵਾਹਿਤ ਹੈ। *ਤਨੁ ਖੀਨਾ*- ਸਰੀਰ ਬਿਲਕੁਲ ਕਮਜ਼ੋਰ ਹੋ ਗਿਆ ਹੈ। *ਨੈਨਹੁ ਨੀਰੁ ਬਹੈ ਤਨੁ ਖੀਨਾ* - ਇਸ ਸਰੀਰ ਦੇ ਅੰਦਰ ਸਮਰਥਾ ਨਹੀਂ ਤੇ ਜਿਹੜੇ ਕੇਸ ਪ੍ਰਮਾਤਮਾ ਨੇ ਦਿੱਤੇ ਹਨ, ਭਗਤ ਜੀ ਕਹਿ ਰਹੇ ਹਨ ਕਿ ਉਹ ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ। ਇਸ ਸ਼ਬਦ ਦੀ ਜੋ ਆਰੰਭਤਾ ਹੈ, ਸਿਰਲੇਖ ਹੈ, ਇਸ ਵੱਲ ਥੋੜ੍ਹਾ ਜਿਹਾ ਧਿਆਨ ਜ਼ਰੂਰ ਦੇਣਾ। ਆਪਾਂ ਪੜ੍ਹਿਆ ਹੈ ਕਿ ਹਜ਼ੂਰ ਨੇ ਸ਼ਬਦ ਵਰਤੇ ਹਨ- ਬਾਣੀ ਭਗਤ ਭੀਖਨ ਜੀ ਕੀ। ਆਰੰਭ ਵਿਚ ਗੁਰਮਖਾਂ ਨੇ ਇਹ ਸਿਰਲੇਖ ਪੜ੍ਹਿਆ ਹੈ। ਇਥੇ ਇਕ ਬੇਨਤੀ ਜ਼ਰੂਰ ਕਰਨਾ ਚਾਹੁੰਦਾ ਹਾਂ ਕਿ ਅੱਜ ਸਾਡੇ ਅੰਦਰ ਇਕ ਵਿਚਾਰ ਪ੍ਰਬਲ ਹੋ ਰਹੀ ਹੈ। ਖਾਸ ਕਰਕੇ ਪੰਜਾਬ ਦੀ ਧਰਤੀ 'ਤੇ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਜਿਤਨੇ ਮਹਾਂਪੁਰਸ਼ਾਂ ਦੇ ਬਚਨ ਹਨ, ਉਹ ਯਤਨ ਕੀਤਾ ਜਾ ਰਿਹਾ ਹੈ ਕਿਸੇ ਤਰੀਕੇ ਦੇ ਨਾਲ ਜੋ ਏਕਤਾ ਦੀ ਲੜੀ

ਸਤਿਗੁਰੂ ਨੇ ਪਰੋਈ ਹੈ, ਉਸਦੇ ਮੋਤੀ ਬਖੇਰ ਕੇ ਵੱਖ ਵੱਖ ਜਾਤਾਂ ਤੇ ਬਰਾਦਰੀਆਂ ਵਿਚ ਵੰਡ ਦਿੱਤੇ ਜਾਣ। ਉਦਾਹਰਣ ਦੇ ਤੌਰ 'ਤੇ ਅਸੀਂ ਕਈ ਵਾਰੀ ਇਹ ਸ਼ਬਦ ਕੰਨਾਂ ਨਾਲ ਸੁਣਦੇ ਹਾਂ ਕਿ ਦੇਖੋ ਜੀ ਭਗਤਾਂ ਲਈ ਉਹ ਸ਼ਬਦ ਗੁਰੂ ਵੀ ਵਰਤਦੇ ਸੀ। ਇਥੇ ਇਕ ਗੱਲ ਦਾ ਉਤਰ ਗੁਰਮੁਖੋ ਜ਼ਰੂਰ ਦਿਆ ਕਰੋ ਜਦੋਂ ਕਹਿੰਦੇ ਹਨ ਭਗਤਾਂ ਦਾ ਸਤਿਕਾਰ ਨਹੀਂ। ਉਹਨਾਂ ਨੂੰ ਹੱਥ ਜੋੜ ਕੇ ਬੇਨਤੀ ਕਰੋ ਗੁਰਮੁਖੋ ! ਆਪ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਦਰਸ਼ਨ ਸ਼ਾਇਦ ਨਹੀਂ ਕੀਤੇ। ਜਦੋਂ ਵੀ ਗੁਰੂ ਗ੍ਰੰਥ ਸਾਹਿਬ ਵਿਚ ਆਪਣੇ ਬਚਨ ਦਰਜ ਕੀਤੇ ਹਨ ਤਾਂ ਸਿਰਫ਼ ਇਕ ਸ਼ਬਦ ਦੀ ਦਾਤਾਰ ਜੀ ਨੇ ਵਰਤੋਂ ਕੀਤੀ ਹੈ ਮਹਲਾ। ਆਪ ਸਿਆਣੇ ਹੋ ਮਹਲਾ ੧, ੨, ੩, ੪, ੫, ਤੇ ਅਖ਼ੀਰ ਵਿਚ ੯। ਕਿਤੇ ਵੀ ਮੇਰੇ ਸਤਿਗੁਰੂ ਜੀ ਦੀ ਅੰਮ੍ਰਿਤ ਬਾਣੀ ਆਉਂਦਿਆਂ ਧੰਨ ਗੁਰੂ ਅਰਜਨ ਸਾਹਿਬ ਕ੍ਰਿਪਾਲੂ ਜੀ ਨੇ ਇਹ ਸਿਰਲੇਖ ਨਹੀਂ ਦਿੱਤਾ ਕਿ ਇਹ ਬਾਣੀ ਗੁਰੂ ਨਾਨਕ ਸਾਹਿਬ ਜੀ ਦੀ ਹੈ । ਆਦਿ ਗੁਰੂ ਜੀ ਦੀ ਬਾਣੀ ਹੈ, ਪਰ ਸ਼ਬਦ ਦਾ ਸੰਕੇਤ ਹੈ ਮਹਲਾ ੧। ਗੁਰੂ ਅੰਗਦ ਸਾਹਿਬ ਜੀ ਦੀ ਬਾਣੀ ਦੇ ਸਿਰਲੇਖ ਦੇ ਸਲੋਕ 'ਤੇ ਕਿਤੇ ਵੀ ਬਚਨ ਨਹੀਂ ਮਿਲਦਾ ਕਿ ਬਾਣੀ ਗੁਰੂ ਅੰਗਦ ਸਾਹਿਬ ਜੀ ਦੀ ਹੈ। ਅਸੀਂ ਪੜ੍ਹਦੇ ਹਾਂ ਕਿਤੇ ਵੀ ਨਹੀਂ ਮਿਲੇਗਾ ਬਾਣੀ ਗੁਰੂ ਅਮਰਦਾਸ ਜੀ ਦੀ, ਗੁਰੂ ਰਾਮਦਾਸ ਜੀ ਦੀ ਬਾਣੀ, ਪਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਸ਼ਬਦ ਮਹਲਾ ਅਸੀਂ ਪੜ੍ਹਦੇ ਹਾਂ, ਪਰ ਜਦੋਂ ਭਗਤਾਂ ਦੇ ਬਚਨ ਪ੍ਰਾਰੰਭ ਹੁੰਦੇ ਹਨ ਤਾਂ ਗੁਰੂ ਸਾਹਿਬ ਜੀ ਨੇ ਉਹਨਾਂ ਲਈ ਜਿਹੜੇ ਸ਼ਬਦ ਵਰਤੇ ਹਨ, ਭਾਵੇਂ ਉਹਨਾਂ ਆਪਣੇ ਨਾਮ ਦੇ ਨਾਲ ਕਹਿ ਰਵਿਦਾਸ ਚਮਾਰ, ਨਾਮਾ ਛੀਂਬਾ ਸ਼ਬਦ ਵਰਤੇ, ਪਰ ਸਤਿਗੁਰੂ ਜੀ ਨੇ ਪ੍ਰਾਰੰਭਤਾ ਸਿਰਲੇਖ ਜੋ ਰੱਖਿਆ, ਉਹ ਹੈ ਗੁਰੂ ਸਾਹਿਬ ਜੀ ਦਾ ਭਗਤ। ਹੁਣ ਭਗਤ ਕਿਸਨੂੰ ਕਿਹਾ ਹੈ। ਅੰਮ੍ਰਿਤ ਬਾਣੀ ਵਿਚ ਬਾਬਾ ਫ਼ਰੀਦ ਜੀ ਦਾ ਅੰਮ੍ਰਿਤ ਬਚਨ ਆਉਂਦਾ ਹੈ। ਅਸੀਂ ਇਹ ਪਵਿੱਤਰ ਬਚਨ ਪੜ੍ਹਦੇ ਹਾਂ ਭਗਤ ਦਾ ਦਰਜਾ ਇਤਨਾ ਉੱਚਾ ਹੈ ਕਿ-

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਹਜ਼ੂਰ ਨੇ ਭਗਤ ਸ਼ਬਦ ਕਹਿ ਕੇ ਤੇ ਨਾਲ ਜੀਉ ਸ਼ਬਦ ਵਰਤਿਆ ਹੈ- ਬਾਣੀ ਭਗਤ ਕਬੀਰ ਜੀਉ ਕੀ। ਇੰਨਾ ਉਚਾ ਸਤਿਕਾਰ, ਇੰਨਾ ਅਦਬ ਦਿੱਤਾ। ਅੱਜ ਧੰਨ ਗਰੂ ਅਰਜਨ ਸਾਹਿਬ ਕ੍ਰਿਪਾਲੂ ਜੀ ਨੇ ਮੇਹਰ ਕੀਤੀ ਹੈ। ਭਗਤ ਭੀਖਨ ਸਾਹਿਬ ਜੀ ਦੇ ਇਸ ਅੰਮ੍ਰਿਤ ਬਚਨ ਨੂੰ ਦਰਜ ਕਰਦਿਆਂ ਇਸਦੇ ਪ੍ਰਾਰੰਭ ਵਿਚ ਵੀ ਉਹਨਾਂ ਨੇ ਇਹੀ ਸ਼ਬਦ ਸਤਿਕਾਰ ਲਈ ਲਏ ਕਿ ਅੱਜ ਦੇ ਇਹ ਅੰਮ੍ਰਿਤ ਬਚਨ ਭਗਤ ਭੀਖਨ ਜੀ ਦੇ ਉਚਾਰਨ ਕੀਤੇ ਹੋਏ ਹਨ ਤੇ ਪ੍ਰਾਰੰਭ ਦੇ ਬਚਨ ਹਨ-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*

ਨੇਤਰਾਂ ਵਿਚੋਂ ਨੀਰ ਨਹੀਂ ਸੁੱਕਦਾ ਪਿਆ। ਸਰੀਰ ਬਿਲਕੁਲ ਕਮਜ਼ੋਰ ਹੋ ਗਿਆ ਹੈ ਤੇ

ਕੇਸ ਦੁੱਧ ਦੀ ਤਰ੍ਹਾਂ ਚਿੱਟੇ ਹੋਏ ਪਏ ਹਨ।

*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥ ੧॥*

ਭਗਤ ਭੀਖਨ ਜੀ ਫ਼ੁਰਮਾਉਂਦੇ ਹਨ ਕਿ ਗਲਾ ਰੁੱਕ ਗਿਆ ਹੈ। *ਰੂਧਾ ਕੰਠੁ ਸਬਦੁ ਨਹੀ ਉਚਰੈ*– ਗਲੇ ਵਿਚ ਬਲਗ਼ਮ ਜੰਮ ਗਈ ਹੈ। ਗਲੇ ਵਿਚੋਂ ਆਵਾਜ਼ ਨਹੀਂ ਨਿਕਲਦੀ ਪਈ ਤੇ ਇਸ ਤਰਸ ਯੋਗ ਹਾਲਤ ਵਿਚ ਹੇ ਪ੍ਰਾਣੀ! ਹੁਣ ਤੂੰ ਕੀ ਕਰੇਂਗਾ। ਕੀ ਤੂੰ ਜੱਪ ਤੱਪ ਕਰ ਸਕੇਂਗਾ? ਕੀ ਤੂੰ ਉਸ ਪਿਆਰੇ ਵਾਹਿਗੁਰੂ ਦੀ ਭਜਨ ਬੰਦਗੀ ਕਰ ਸਕੇਂਗਾ? ਸਰੀਰ ਮਿਲਿਆ ਸੀ ਸਾਂਈਂ ਨੂੰ ਪਾਉਣ ਲਈ ਪਰ ਦੇਖ ਜਿਹੜਾ ਸਮਾਂ ਸੀ ਉਹ ਤੂੰ ਬਤੀਤ ਕਰ ਦਿੱਤਾ ਤੇ ਬੁਢੇਪੇ ਵਿਚ ਤਨ ਦੀ ਸ਼ਕਤੀ ਜਵਾਬ ਦੇ ਗਈ। ਚਾਹੁਣ ਦੇ ਬਾਵਜੂਦ ਵੀ ਤੂੰ ਕਮਾਈ ਨਹੀਂ ਕਰ ਸਕਦਾ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਮਨੁੱਖੀ ਸਰੀਰ ਨੂੰ ਤਿੰਨ ਅਵਸਥਾਵਾਂ ਵਿਚ ਵੰਡਿਆ ਹੈ। ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ –

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*

(ਅੰਗ ੧੪੨੮)

ਇਥੇ ਕੇਵਲ ਬੁਢੇਪੇ ਦੀ ਗੱਲ ਹੀ ਨਹੀਂ। ਸ਼ੁਰੂਆਤ ਭਜਨ ਬੰਦਗੀ ਬੁਢੇਪਾ ਨਹੀਂ। ਜਿਸ ਦਿਨ ਇਨਸਾਨ ਦਾ ਜਨਮ ਹੋਇਆ ਸੀ, ਚਾਹੀਦਾ ਤਾਂ ਸੀ ਉਸ ਦਿਨ ਤੋਂ ਹੀ ਇਹ ਗੱਲ ਉਸਨੂੰ ਸੁਣਾਈ ਜਾਏ, ਉਸਦੇ ਕੰਨਾਂ ਵਿਚ ਪਾਈ ਜਾਏ ਕਿ ਤੇਰੀ ਜ਼ਿੰਦਗੀ ਦਾ ਮਕਸਦ ਪਾਰਬ੍ਰਹਮ, ਪ੍ਰਮੇਸ਼ਰ ਵਾਹਿਗੁਰੂ ਦੀ ਬੰਦਗੀ ਕਰਨਾ ਹੈ। ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਅਸੀਂ ਸਾਰੇ ਹੀ ਕਹਿੰਦੇ ਹਾਂ ਕਿ ਬੱਚੇ ਦਾ ਜਨਮ ਹੋਇਆ ਹੈ। ਬੜਾ ਭਾਗਾਂ ਵਾਲਾ ਦਿਨ ਆਇਆ ਹੈ। ਪ੍ਰਮਾਤਮਾ ਨੇ ਪੁੱਤਰ ਦੀ ਦਾਤ ਦਿੱਤੀ ਹੈ। ਪੁੱਤਰ ਦੀ ਦਾਤ ਸ਼ਬਦ ਕੇਵਲ ਉਸ ਘਰ ਦੇ ਵਿਹੜੇ ਤੱਕ ਸੀਮਿਤ ਹੈ। ਸਭ ਤੋਂ ਪਹਿਲੀ ਗੱਲ ਤਾਂ ਇਹ ਕਹਿਣੀ ਚਾਹੀਦੀ ਹੈ, ਚਾਹੇ ਪੁੱਤਰ ਹੈ ਚਾਹੇ ਧੀ ਹੈ ਕਿ ਉਸ ਪ੍ਰਮਾਤਮਾ ਦਾ ਕੋਟਾਨ ਕੋਟਿ ਸ਼ੁਕਰ ਹੈ ਕਿ ਜਿਸਨੇ ਇਕ ਜੀਵ ਨੂੰ ਦੇਹੀ ਦੇ ਕੇ ਜ਼ਿੰਦਗੀ ਵਿਚ ਕਮਾਈ ਕਰਨ ਦਾ ਅਵਸਰ ਦੇ ਦਿੱਤਾ। ਪੁੱਤਰ ਦੀ ਗੱਲ ਤਾਂ ਬਾਅਦ ਦੀ ਹੈ। ਉਹਨੂੰ ਇਕ ਤਨ ਮਿਲਿਆ ਹੈ, ਮਨੁੱਖਾ ਦੇਹੀ ਮਿਲੀ ਹੈ ਤੇ ਉਹ ਦੇਹੀ ਜਿਸਦੀ ਬਰਕਤ ਨਾਲ ਉਹ ਕਰਤਾਰ ਦੇ ਘਰ ਵਿਚ ਪਹੁੰਚ ਸਕਦਾ ਹੈ। ਇਹੀ ਕਾਰਨ ਹਜ਼ੂਰ ਨੇ ਜਦੋਂ ਮਨੁੱਖਾ ਦੇਹੀ ਦੀ ਗੱਲ ਕੀਤੀ ਤਾਂ ਇਕੱਲਾ ਇੰਹੀ ਨਹੀਂ ਕਿਹਾ ਕਿ ਤੇਰੀ ਦੇਹੀ ਭਾਗਾਂ ਵਾਲੀ ਹੈ। ਭਾਗਾਂ ਵਾਲੀ ਕਿਵੇਂ ਬਣੇਗੀ, ਆਪ ਵਿਚ ਨਾਲ ਨਾਲ ਹੀ ਦਰਜ ਕਰੀ ਗਏ। ਅਸੀਂ ਬਚਨ ਪੜ੍ਹਦੇ ਹਾਂ ਕਿ–

*ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ*

ਹੁਣ ਇਥੋਂ ਤੱਕ ਸੀਮਿਤ ਨਹੀਂ। ਦੇਹੀ ਤਾਂ ਬਹੁਤਿਆਂ ਨੂੰ ਮਿਲੀ ਹੈ, ਪਰ ਕੋਈ ਭਾਗਾਂ ਵਾਲੀ ਇਸ ਦੇਹੀ ਦਾ ਮਕਸਦ ਕੀ ਹੈ–

*ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ॥*

(ਅੰਗ ੨੦੭)

ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*

ਦੇਹੀ ਪ੍ਰਾਪਤ ਤਾਂ ਹੋ ਗਈ, ਪਰ ਕੇਵਲ ਘਰ ਦੇ ਲਾਡ ਲਡਾਉਣ ਲਈ। ਸਾਹਿਬ ਕਹਿੰਦੇ ਹਨ ਕਿ ਨਹੀਂ ਦੇਖ–

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

(ਅੰਗ ੧੨)

ਹਜ਼ੂਰ ਨੇ ਤੀਸਰਾ ਬਚਨ ਇਹ ਕੀਤਾ ਹੈ ਕਿ ਜੇਕਰ ਸਰੀਰ ਮੁੱਦਤਾਂ ਬਾਅਦ ਮਿਲਿਆ ਹੈ ਤਾਂ ਸਰੀਰ ਮਿਲਣ ਦਾ ਅਰਥ ਹੈ ਕਿ ਤੂੰ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਜਾ। ਸਤਿਗੁਰੂ ਨੇ ਕ੍ਰਿਪਾ ਕੀਤੀ ਤਿੰਨ ਅਵਸਥਾਵਾਂ ਹਨ ਮਨੁੱਖੀ ਆਰਬਲਾ ਦੀਆਂ, ਮਨੁਖੀ ਜਿਸਮ ਦੀਆਂ। ਗੁਰੂ ਤੇਗ਼ ਬਹਾਦਰ ਜੀ ਨੇ ਫ਼ੁਰਮਾਇਆ ਹੈ–

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*
*ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥*

(ਅੰਗ ੧੪੨੮)

ਅਸੀਂ ਸਮਝਦੇ ਹਾਂ ਕਿ ਬੱਚੇ ਦੀ ਉਮਰ ਅਜੇ ਖਾਣ ਪੀਣ ਅਤੇ ਖੇਡਣ ਦੀ ਹੈ, ਪਰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਤਿੰਨੇ ਹੀ ਬੇਕਾਰ ਹਨ ਜੇ ਪ੍ਰਮਾਤਮਾ ਦੀ ਯਾਦ ਨਹੀਂ। ਇਹਦਾ ਮਤਲਬ ਹੈ ਕਿ ਬਚਪਨ ਤੋਂ ਹੀ ਯਾਦ ਹਿਰਦੇ ਵਿਚ ਚੱਲੇ। ਜੇ ਯਾਦ ਨਹੀਂ ਤਾਂ ਸਾਹਿਬ ਕਹਿੰਦੇ ਹਨ ਕਿ ਤਿੰਨੇ ਅਵਸਥਾਵਾਂ ਬੇਕਾਰ ਹਨ। ਵੈਸੇ ਤਾਂ ਇਕੱਲਾ ਮਨੁੱਖ ਹੀ ਨਹੀਂ, ਜੋ ਕੁਝ ਪਿਆਰੇ ਵਾਹਿਗੁਰੂ ਨੇ ਸਿਰਜਿਆ ਹੈ, ਹਰ ਚੀਜ਼ ਪਰਿਵਰਤਨਸ਼ੀਲ ਹੈ। ਹਰ ਚੀਜ਼ ਅੰਦਰ ਤਬਦੀਲੀ ਹੈ ਤੇ ਵੈਸੇ ਕਾਦਰ ਦੀ ਬਣੀ ਹੋਈ ਕੁਦਰਤ ਵਿਚ ਹਰ ਚੀਜ਼ ਆਪਣੇ ਸਮੇਂ ਅਨੁਸਾਰ ਆਪਣੀ ਥਾਂ ਛੱਡਣ ਨੂੰ ਤਿਆਰ ਹੈ, ਪਰ ਕੇਵਲ ਇਕ ਮਨੁੱਖ ਹੀ ਐਸਾ ਹੈ ਜਿਹੜਾ ਨਾਮ ਤੋਂ ਸਖਣਾ ਹੈ। ਜਿਉਂ ਜਿਉਂ ਮੌਤ ਨੇੜੇ ਆਉਂਦੀ ਹੈ, ਤਿਉਂ ਤਿਉਂ ਉਸਦੀ ਪਕੜ ਹੋਰ ਜ਼ਿਆਦਾ ਮਜ਼ਬੂਤ ਹੋ ਜਾਂਦੀ ਹੈ। ਉਦਾਰਹਣ ਦੇ ਤੌਰ 'ਤੇ ਅਸੀਂ ਰੁੱਖਾਂ ਦੇ ਫਲ ਦੇਖਦੇ ਹਾਂ। ਜਦੋਂ ਟਹਿਣੀ ਨੂੰ ਬੂਰ ਲੱਗਦਾ ਹੈ, ਫਲ ਸ਼ੁਰੂ ਹੁੰਦਾ ਹੈ, ਉਹ ਬੂਰ ਬਿਲਕੁਲ ਟਾਹਣੀ ਦੇ ਨਾਲ ਜੁੜਿਆ ਹੈ। ਸਮਾਂ ਪਾ ਕੇ ਉਸ ਫਲ ਦਾ ਵਿਕਾਸ ਹੋਇਆ ਤੇ ਉਹ ਫਲ ਥੋੜਾ ਜਿਹਾ ਟਾਹਣੀ ਤੋਂ ਦੂਰੀ ਬਨਾਉਣ ਲੱਗਾ, ਪਰ ਦੂਰੀ ਬਣਾਉਂਦਾ ਉਹ ਕੁਝ ਦਿਨਾਂ ਬਾਅਦ ਉਸੇ ਸ਼ਾਖ਼ਾ ਨਾਲ, ਉਸੇ ਟਾਹਣੀ ਨਾਲ ਧਰਤੀ ਵਾਲੇ ਪਾਸੇ ਲਟਕਣ ਲੱਗਾ। ਜੁੜਿਆ ਅਜੇ ਵੀ ਟਾਹਣੀ ਨਾਲ ਹੈ।

ਸਮਾਂ ਲੰਘਿਆਂ ਉਸ ਫਲ ਦੇ ਵਿਚ ਵੱਖ ਵੱਖ ਅਵਸਥਾਵਾਂ ਦੇ ਵਿਚ ਰਸ ਭਰਿਆ। ਕਦੀ ਉਹਦੇ ਅੰਦਰ ਕੁੜੱਤਣ ਸੀ, ਕਦੀ ਉਹਦੇ ਅੰਦਰ ਖਟਾਸ ਆਈ। ਕਦੀ ਉਹ ਫਲ ਖੱਟਾ ਬਣ ਗਿਆ, ਪਰ ਜਿਸ ਦਿਨ ਉਹ ਫਲ ਰਸ ਨਾਲ ਪੂਰੀ ਤਰ੍ਹਾਂ ਭਰ ਗਿਆ, ਉਸ ਦਿਨ ਉਸ ਫਲ ਨੇ ਕਿਸੇ ਤੋਂ ਪੁੱਛਿਆ ਨਹੀਂ ਕਿ ਮੈਂ ਟਾਹਣੀ ਨੂੰ ਛੱਡਾਂ ਕੇ ਨਾ। ਐ ਇਨਸਾਨ ! ਆਪਣੀ ਜ਼ਿੰਦਗੀ ਦੀ ਤੁਲਨਾ ਕਦੀ ਉਸ ਪੱਕੇ ਹੋਏ ਫਲ ਦੇ ਨਾਲ ਕਰਕੇ ਵੇਖ। ਫਲ ਟਾਹਣੀ ਨਾਲ ਜ਼ਰੂਰ ਜੁੜਿਆ ਸੀ, ਪਰ ਪਕਦਿਆਂ ਪਕਦਿਆਂ ਉਹ ਟਾਹਣੀ ਨੂੰ ਆਪਣੇ ਆਪ ਹੀ ਛੱਡਣ ਲੱਗ ਪਿਆ। ਇਨਸਾਨ ਦਾ ਜਨਮ ਹੋਇਆ, ਮਾਂ ਦੀ ਗੋਦ ਨਾਲ ਜੁੜਿਆ, ਮਾਂ ਦੇ ਦੁੱਧ ਦੇ ਨਾਲ ਜੁੜਿਆ। ਬਾਪ ਦੀ ਝੋਲੀ ਨਾਲ ਜੁੜਿਆ। ਵਕਤ ਆਇਆ, ਇਸਦੀ ਜ਼ਿੰਦਗੀ ਦਾ ਰਸ ਬਦਲਿਆ। ਜਿਹੜਾ ਮਾਂ ਦੀ ਗੋਦ ਵਿਚ ਖੇਡਦਾ ਸੀ, ਹੁਣ ਉਸਨੂੰ ਸਵਾਦ ਬੱਚਿਆਂ ਵਿਚ, ਆਪਣੇ ਸਾਥੀਆਂ ਵਿਚ ਖੇਡਣ ਦਾ ਆਇਆ। ਪਹਿਲਾਂ ਮਾਂ ਦੀ ਗੋਦ ਵਿਚੋਂ ਨਹੀਂ ਸੀ ਨਿਕਲਦਾ ਤੇ ਪਰਤਕੇ ਮਾਂ ਉਸਨੂੰ ਬਾਹਰੋਂ ਆਵਾਜ਼ਾਂ ਮਾਰ ਕੇ ਘਰ ਬੁਲਾਂਦੀ ਹੈ। ਫਲ ਦੀ ਤਰ੍ਹਾਂ ਮਾਂ ਨੇ ਆਵਾਜ਼ ਮਾਰੀ ਕਿ ਪੁੱਤਰ ਸ਼ਾਮ ਪੈ ਗਈ ਹੈ, ਘਰ ਆ ਜਾ। ਆਵਾਜ਼ਾਂ ਮਾਰਨ ਦੇ ਬਾਵਜੂਦ ਵੀ ਗਹਿਰੀ ਰਾਤ ਪੈ ਜਾਏ ਤਾਂ ਵਾਪਿਸ ਮੁੜਦਾ ਹੈ। ਖੇਡ ਤੋਂ ਬਾਅਦ ਇਸਦਾ ਰਸ ਤਬਦੀਲ ਹੋ ਗਿਆ। ਜੋਬਨ ਦੀ ਦਹਿਲੀਜ਼ 'ਤੇ ਪੈਰ ਰੱਖਿਆ ਇਸਨੇ ਤਾਂ ਉਹ ਬੱਚਿਆਂ ਵਾਲੀ ਖੇਡ ਭੁੱਲ ਗਈ। ਇਸਦੇ ਅੰਦਰ ਅਹੰਗ ਦਾ ਜਨਮ ਹੋਇਆ। ਵਾਸ਼ਨਾ ਦੀ ਪ੍ਰਬਲ ਹਨੇਰੀ ਚੱਲੀ। ਉਸ ਵਾਸ਼ਨਾ ਵਿਚ ਇਸਨੇ ਕੁਝ ਵੀ ਨਾ ਦੇਖਿਆ। ਰੱਬ ਕੋਲੋਂ ਵਿਛੁੰਨੇ ਨੂੰ ਸਿਰਫ਼ ਕਾਮ ਤੇ ਸੰਸਾਰ ਦਾ ਰੱਸ ਹੀ ਸਾਹਮਣੇ ਦਿਸਦਾ ਰਿਹਾ। ਵਕਤ ਆਇਆ ਪਰਿਵਾਰ ਨੇ ਇਸਦਾ ਆਨੰਦ ਪੜ੍ਹ ਦਿੱਤਾ, ਗ੍ਰਿਹਸਤੀ ਬਣਾ ਦਿੱਤਾ। ਗ੍ਰਿਹਸਤੀ ਬਣਨ ਤੋਂ ਬਾਅਦ ਆਪਣੇ ਬੱਚਿਆਂ ਵਿਚ, ਆਪਣੇ ਪਰਿਵਾਰ ਵਿਚ ਇਤਨਾ ਖੁੱਭ ਗਿਆ ਕਿ ਦਿਨੋ ਦਿਨ ਤਬਦੀਲੀ ਆਉਂਦੀ ਗਈ। ਰੁੱਖ ਦੇ ਤਾਂ ਟੁੱਟਣ ਤੋਂ ਪਹਿਲਾਂ ਰੁੱਸ ਭਰਿਆ ਗਿਆ, ਪਰ ਬੰਦੇ ਦਾ ਸੰਸਾਰ ਦੇ ਤੁਰਨ ਤੋਂ ਪਹਿਲਾਂ ਰੁੱਖਾਪਣ ਹੋਰ ਵਧੀ ਗਿਆ। ਸਾਂਈਂ ਦੀ ਯਾਦ ਨਹੀਂ ਸੀ। ਪ੍ਰਮਾਤਮਾ ਦੀ ਬੰਦਗੀ ਨਹੀਂ ਸੀ। ਜਦੋਂ ਇਨਸਾਨ 'ਤੇ ਬੁਢੇਪਾ ਆਇਆ, ਚਾਹੀਦਾ ਤਾਂ ਇਹ ਸੀ ਕਿ ਹੁਣ ਕੇਸ ਚਿੱਟੇ ਹੋ ਗਏ ਹਨ, ਫਲ ਪੱਕ ਗਿਆ ਹੈ ਤੇ ਪੱਕੇ ਹੋਏ ਫਲ ਆਪਣੀ ਪਕੜ ਆਪ ਹੀ ਛੱਡ ਜਾਂਦੇ ਹਨ, ਪਰ ਇੱਥੇ ਤਾਂ ਪੱਕੇ ਹੋਏ ਫਲ ਜਿਹੜੇ ਪ੍ਰਵਾਨ ਹਨ ਤੇ ਸੰਸਾਰ ਦੀਆਂ ਮੋਹ ਦੀਆਂ ਗੰਢਾਂ ਨੂੰ ਹੋਰ ਵੀ ਮਜ਼ਬੂਤ ਕਰ ਲੈਂਦੇ ਹਨ। ਫਲ ਆਪਣੇ ਆਪ ਟਾਹਣੀ ਨੂੰ ਛੱਡ ਕੇ ਤੁਰ ਪੈਂਦਾ ਹੈ ਪਰ ਇਨਸਾਨ ਮੋਹ ਦੀਆਂ ਤੰਦਾਂ ਛੱਡਣ ਨੂੰ ਤਿਆਰ ਨਹੀਂ। ਮੇਰੇ ਸਤਿਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਕ੍ਰਿਪਾ ਕੀਤੀ। ਬੁਢੇਪੇ ਦੀ ਇਸ ਨਿਰਬਲ ਦਿਸ਼ਾ ਨੂੰ ਬਿਆਨ ਕਰਦਿਆਂ ਬਾਬਾ ਫ਼ਰੀਦ ਜੀ ਦੇ ਕੁਝ ਬਚਨ ਹਨ। ਉਹਨਾਂ ਨੇ ਇਸ ਸੰਬੰਧੀ ਬਹੁਤ ਚਾਨਣਾ ਪਾਇਆ ਹੈ। ਉਹਨਾਂ ਦਾ ਅਸੀਂ ਬਚਨ ਪੜ੍ਹਦੇ ਹਾਂ- *ਫਰੀਦਾ ਅਖੀ ਦੇਖਿ ਪਤੀਣੀਆ*- ਨੇਤਰ ਦੇਖ ਦੇਖ ਕੇ ਪਤਲੇ ਹੋ ਗਏ । ਜੋਤ ਚਲੀ ਗਈ।

*ਫਰੀਦਾ ਅਖੀ ਦੇਖਿ ਪਤੀਣੀਆ ਸੁਣਿ ਸੁਣਿ ਰੀਣੇ ਕੰਨ॥*

ਸੁਣ ਸੁਣ ਕੇ ਕੰਨਾਂ ਦੀ ਸੁਣਨ ਸ਼ਕਤੀ ਵੀ ਘਟ ਗਈ-

*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥*

(ਅੰਗ ੧੩੭੮)

ਸ਼ਾਖ਼ਾਵਾਂ ਪੱਕ ਗਈਆਂ, ਫੱਲ ਪੱਕ ਗਏ ਤੇ ਰੱਸ ਇਸਦਾ ਤਬਦੀਲ ਹੋ ਗਿਆ। ਮੇਰੇ ਸਤਿਗੁਰੂ ਦੇ ਅੰਮ੍ਰਿਤ ਬਚਨਾਂ ਵਿਚ ਬਾਬਾ ਫ਼ਰੀਦ ਸਾਹਿਬ ਦੇ ਦੋ ਕੁ ਬਚਨ ਉਹਨਾਂ ਦੇ ਹੋਰ ਹਨ। ਦੇਖੋ ਇਸ ਦਿਸ਼ਾ ਨੂੰ ਦੇਖ ਕੇ ਉਸ ਮਹਾਂਪੁਰਸ਼ ਨੇ ਸਾਨੂੰ ਸਮਝਾਉਣ ਲਈ ਅੰਮ੍ਰਿਤ ਬਾਣੀ ਦੇ ਵਿਚ ਉਪਦੇਸ਼ ਦਿੱਤੇ ਹਨ ਕਿ ਇਹ ਸਰੀਰ ਜਿਸ ਦੀ ਕਦੀ ਅਸੀਂ ਪਰਵਾਹ ਨਹੀਂ ਕਰਦੇ, ਭਰ ਜੋਬਨ ਵਿਚ ਜਵਾਨੀ ਤਾਂ ਵੈਸੇ ਆਪਣੇ ਆਪ ਵਿਚ ਇਕ ਨਸ਼ਾ ਹੈ। ਭਾਵੇਂ ਅਸੀਂ ਦੇਖਦੇ ਹਾਂ ਅਤੇ ਸਾਰੇ ਅਸੀਂ ਜਾਣਦੇ ਵੀ ਪਏ ਹਾਂ ਕਿ ਪੰਜਾਬ ਦੀ ਜਵਾਨੀ ਨਸ਼ੇ ਵਿਚ ਗ਼ਰਕ ਹੋ ਰਹੀ ਹੈ। ਉਸਦੇ ਕਾਰਨ ਹਨ ਕੇਵਲ ਇਕ ਖਿਨ ਰਹਿਣ ਮਾਤਰ ਵੀ ਨਸ਼ਾ ਨਹੀਂ ਛੌਡਿਆ ਜਾਂਦਾ। ਜਿਤਨੀ ਦੇਰ ਤੱਕ ਕੋਈ ਅੰਦਰ ਦੇ ਰੱਸ ਨਾਲ ਨਹੀਂ ਜੁੜੇਗਾ, ਓਨੀ ਦੇਰ ਤੱਕ ਉਹ ਬਾਹਰ ਦੇ ਰੱਸ ਤੋਂ ਮੁਕਤ ਨਹੀਂ ਹੋ ਸਕੇਗਾ। ਇਕ ਸਿਆਣਾ ਵਿਦਵਾਨ ਤਾਂ ਕਹਿੰਦਾ ਹੈ ਕਿ ਐ ਜਵਾਨ, ਤੂੰ ਕਿਹੜੇ ਨਸ਼ੇ ਵਿਚ ਪੈ ਗਿਆ ਹੈਂ। ਜਵਾਨੀ ਤਾਂ ਆਪਣੇ ਆਪ ਵਿਚ ਹੀ ਨਸ਼ਾ ਹੁੰਦੀ ਹੈ। ਇਹ ਤਾਂ ਆਪਣੇ ਆਪ ਵਿਚ ਇਕ ਨਸ਼ਾ, ਇਕ ਰੱਸ ਹੈ। ਮਰ ਚੁੱਕੇ ਹੋਏ ਬੰਦੇ ਦਾ ਮੁਰਦਾ ਤਨ ਹੋਵੇ। ਉਸਨੂੰ ਬਚਾਉਣਾ ਹੋਵੇ ਤਾਂ ਅੱਜ ਅਸੀਂ ਦੇਖਦੇ ਹਾਂ ਫਰੀਜਰ ਵਿਚ ਰੱਖਿਆ ਜਾਂਦਾ ਹੈ ਜਾਂ ਆਮ ਕਹਿੰਦੇ ਹਾਂ ਕਿ ਇਸਨੂੰ ਬਰਫ਼ 'ਤੇ ਲਿਟਾ ਦਿਉ। ਠੰਢੀ ਬਰਫ਼ ਦੇ ਨਾਲ ਤਨ ਬਦਬੋ ਨਹੀਂ ਮਾਰੇਗਾ, ਜਿਸਮ ਖ਼ਰਾਬ ਨਹੀਂ ਹੋਵੇਗਾ। ਵੈਸੇ ਤਾਂ ਕਾਦਰ ਦਾ ਇਕ ਨੇਮ ਹੈ ਕਿ ਜਿਸ ਸਰੀਰ ਨੂੰ ਕੋਈ ਨਾ ਸਾਂਭੇ, ਪ੍ਰਮਾਤਮਾ ਉਸਨੂੰ ਸਾਂਭਣ ਦਾ ਆਪ ਹੀ ਵਸੀਲਾ ਕਰ ਦਿੰਦਾ ਹੈ। ਜਿਵੇਂ ਕੋਈ ਸਰੀਰ ਬਾਹਰ ਪਿਆ ਰਹੇ ਤਾਂ ੭੨ ਘੰਟਿਆਂ ਬਾਅਦ ਉਸਦੇ ਸਰੀਰ ਵਿਚੋਂ ਸਫੈਦ ਰੰਗ ਦੇ ਕੀੜੇ ਨਿਕਲਦੇ ਹਨ ਤੇ ਉਸ ਮਰੇ ਹੋਏ ਤਨ ਨੂੰ ਉਹ ਕੀੜੇ ਹੀ ਸਮੇਟ ਜਾਂਦੇ ਹਨ। ਮੁਰਦਾ ਪਿਆ ਹੈ, ਜਿਸਦੇ ਸੁਆਸ ਬਿਲਕੁਲ ਰੁੱਕੇ ਪਏ ਹਨ। ਪ੍ਰਮਾਤਮਾ ਨੇ ਮੁਰਦੇ ਵਿਚੋਂ ਕੀੜੇ ਦੀ ਜ਼ਿੰਦਗੀ ਪੈਦਾ ਕੀਤੀ। ਉਸ ਜ਼ਿੰਦਗੀ ਨੇ ਮੁਰਦੇ ਨੂੰ ਖ਼ਤਮ ਕਰਕੇ ਆਪਣੇ ਆਪ ਨੂੰ ਵੀ ਅਲੋਪ ਕਰ ਲਿਆ । ਸ਼ਾਇਦ ਇਹ ਇਸ਼ਾਰਾ ਬਾਬਾ ਫ਼ਰੀਦ ਜੀ ਨੇ ਵੀ ਬਾਣੀ ਵਿਚ ਕੀਤਾ ਹੈ-

*ਫਰੀਦ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸ॥*

*ਕੇਤੜਿਆ ਜੁਗਿ ਵਾਪਰੇ ਇਕਤੁ ਪਇਆ ਪਾਸਿ॥*

(ਅੰਗ ੧੩੮੧)

ਮਿੱਟੀ ਵਿਚੋਂ ਕੀੜਾ ਨਹੀਂ, ਅਸਲ ਵਿਚ ਮਨੁੱਖ ਦੇ ਤਨ ਵਿਚੋਂ ਪੈਦਾ ਹੋਏ ਕੀੜੇ ਹਨ ਜਿਨ੍ਹਾਂ ਇਸਦੇ ਸਰੀਰ ਨੂੰ ਸਮੇਟ ਲਿਆ ਹੈ। ਖ਼ੈਰ ! ਜਿਸ ਮਨੁੱਖ ਦਾ ਤਨ ਮਰਨ ਤੋਂ ਬਾਅਦ ਸਾਂਭਣਾ ਹੋਵੇ, ਲਾਸ਼ ਸਾਂਭਣੀ ਹੋਵੇ ਤਾਂ ਸਿਆਣੇ ਕਹਿੰਦੇ ਹਨ ਕਿ ਬਰਫ਼ ਦੀ ਥਾਂ ਸ਼ਰਾਬ ਦੇ

ਟੱਬ ਵਿਚ ਪਈ ਹੋਈ ਲਾਸ਼ ਖ਼ਰਾਬ ਨਹੀ ਹੁੰਦੀ। ਕਹਿੰਦੇ ਹਨ ਜੇਕਰ ਬਚਾਣੀ ਹੋਵੇ ਤਾਂ ਸ਼ਰਾਬ ਵਿਚ ਪਾਉ ਤੇ ਜੇ ਜਿਉਂਦੇ ਬੰਦੇ ਨੂੰ ਲਾਸ਼ ਬਣਾਉਣਾ ਹੋਵੇ ਤਾਂ ਬੰਦੇ ਵਿਚ ਸ਼ਰਾਬ ਪਾ ਦਿਉ। ਉਹ ਜਿਉਂਦਾ ਹੀ ਲਾਸ਼ ਬਣ ਜਾਂਦਾ ਹੈ। ਇਸ ਤੋਂ ਅੱਗੇ ਇਕ ਕਦਮ ਅੱਗੇ ਹੋਰ ਚੱਲੀਏ । ਮੰਨ ਲਉ ਇਕ ਇਨਸਾਨ ਨਸ਼ਾ ਵੀ ਨਹੀਂ ਪੀਂਦਾ। ਸਾਦਾ ਭੋਜਨ ਪਾਣੀ ਛੱਕਦਾ ਹੈ। ਵਿਚਾਰ ਉਸਦੇ ਬੜੇ ਉੱਚੇ ਹਨ। ਗਿਆਨ ਉਸ ਕੋਲ ਬਹੁਤ ਹੈ। ਘਰਾਣਾ ਬੜਾ ਉੱਚਾ ਹੈ। ਘਰ ਉਸਦੇ ਧਨ ਦੀ ਕਮੀ ਨਹੀਂ, ਪਰ ਗੁਰੂ ਸਾਹਿਬ ਇਕ ਬਚਨ ਕਰਦੇ ਹਨ ਕਿ ਚੇਤੇ ਰੱਖੀਂ, ਸਭ ਕੁਝ ਹੋਣ ਦੇ ਬਾਵਜੂਦ ਜੇ ਸਾਂਈਂ ਦੀ ਯਾਦ ਨਹੀਂ, ਉਹ ਬੰਦਾ ਕੇਵਲ ਇਕ ਲਾਸ਼ ਦੀ ਤਰ੍ਹਾਂ ਹੈ।

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਖ਼ੈਰ ! ਫਿਰ ਆਪਣੇ ਵਿਸ਼ੇ ਵੱਲ ਆਪਾਂ ਤੁਰੀਏ ਕਿ ਮਨੁੱਖੀ ਤਨ ਦੀ ਨਿਰਬਲਤਾ ਕੈਸੀ ਹੈ। ਅੱਖਾਂ ਵਿਚੋਂ ਪਾਣੀ, ਗਲੇ ਵਿਚ ਬਲਗ਼ਮ, ਕੰਨਾਂ ਦੀ ਸਰੋਤ ਖ਼ਤਮ। ਬਾਬਾ ਫ਼ਰੀਦ ਸਾਹਿਬ ਨੇ ਇਸ ਅਵਸਥਾ ਨੂੰ ਵੇਖਕੇ ਤਨ ਦੀ ਵੇਦਨਾ ਬਾਣੀ ਵਿਚ ਦਰਜ ਕੀਤੀ ਹੈ। ਕਹਿੰਦੇ ਹਨ ਕਿ ਅੱਜ ਸਰੀਰ ਢਾਹਾਂ ਮਾਰ ਕੇ ਰੋਇਆ। ਕਿਉਂ ? ਕਹਿਣ ਲੱਗੇ ਕਿ ਕਈ ਸਾਥੀ ਐਸੇ ਸਨ ਜਿਹੜੇ ਮੇਰੇ ਜਨਮ ਤੋਂ ਬਾਅਦ ਮੇਰੇ ਨਾਲ ਆਏ, ਪਰ ਦੁੱਖ ਇਸ ਚੀਜ਼ ਦਾ ਹੈ ਕਿ ਮੇਰੇ ਜਾਣ ਤੋਂ ਪਹਿਲਾਂ ਉਹ ਕਿਉਂ ਕੂਚ ਕਰ ਗਏ। ਆਏ ਮੇਰੇ ਤੋਂ ਬਾਅਦ ਸਨ, ਪਰ ਚਲੇ ਮੇਰੇ ਤੋਂ ਪਹਿਲਾਂ ਗਏ। ਉਹ ਕੌਣ ਸਨ ? ਜਨਮ ਹੋਇਆ ਤਾਂ ਜੰਮਦੇ ਮੂੰਹ ਵਿਚ ਦੰਦ ਨਹੀਂ। ਜਨਮ ਤੋਂ ਬਾਅਦ ਦੰਦ ਆਏ। ਦੇਖੋ ਸੰਸਾਰ ਦੇ ਲੋਕੋ ! ਪਹਿਲਾਂ ਸਰੀਰ ਜੰਮਿਆ, ਦੰਦ ਬਾਅਦ ਵਿਚ ਜੰਮੇ, ਪਰ ਅਜੇ ਸਰੀਰ ਖਲੋਤਾ ਹੈ ਤੇ ਦੰਦ ਪਹਿਲੇ ਮੂੰਹ ਵਿਚੋਂ ਨਿਕਲ ਕੇ ਚਲੇ ਗਏ ਹਨ। ਨਿਰਬਲ ਅਵਸਥਾ ਹੈ। ਕਹਿੰਦੇ ਹਨ ਅੱਖਾਂ ਦੀ ਜੋਤ ਮੇਰੇ ਨਾਲ ਆਈ। ਸਭ ਕੁਝ ਸੰਸਾਰ ਦਾ ਦਿਖਾਇਆ, ਪਰ ਦੁੱਖ ਉਸ ਵੇਲੇ ਲੱਗਾ ਕਿ ਜੀਵਨ ਜੋਤ ਅਜੇ ਬੁੱਝੀ ਨਹੀਂ ਤੇ ਅੱਖਾਂ ਦੀ ਜੋਤ ਪਹਿਲਾਂ ਹੀ ਬੁੱਝ ਗਈ। ਕੰਨ ਮੇਰੇ ਨਾਲ ਆਏ। ਬਹੁਤ ਕੁਝ ਕੰਨਾਂ ਨੂੰ ਸੁਣਾਇਆ, ਪਰ ਅਜੇ ਕੰਨ ਉਸੇ ਤਰ੍ਹਾਂ ਕਾਇਮ ਹਨ ਪਰ ਅੰਦਰ ਵਾਲੀ ਸ੍ਰੋਤ ਦੀ ਮੌਤ ਹੋ ਗਈ। ਬਾਬਾ ਜੀ ਬਚਨ ਕਰਦੇ ਹਨ –

*ਚਬਣ ਚਲਣ ਰਤੰਨ ਸੇ ਸੁਣਿਅਰ ਬਹਿ ਗਏ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥*

(ਅੰਗ ੧੩੮੧)

ਸਰੀਰ ਨੇ ਧਾਹ ਮਾਰੀ। ਜਾਨੀ ਦਾ ਅਰਥ ਹੈ ਪਿਆਰੇ ਚਲੇ ਗਏ। ਸਰੀਰ ਦੇ ਅੰਗ ਛੱਡ ਕੇ ਚੱਲੇ ਗਏ। ਦੂਸਰਾ ਬਚਨ ਉਹਨਾਂ ਦਾ ਇਕ ਹੋਰ ਪੜ੍ਹਦੇ ਹਾਂ। ਬਾਬਾ ਫ਼ਰੀਦ ਸਾਹਿਬ ਜੀ ਨੂੰ ਸ਼ਕਰ ਗੰਜ ਵੀ ਕਹਿੰਦੇ ਹਨ। ਬਾਬਾ ਜੀ ਦਾ ਕੋਈ ਬਚਨ ਐਸਾ ਨਹੀਂ ਜਿਸਦੇ ਵਿਚ ਪ੍ਰਮਾਤਮਾ

ਨੂੰ ਪਾਉਣ ਵਾਸਤੇ ਤੇ ਵਾਸ਼ਨਾ ਤੋਂ ਬੱਚਣ ਵਾਸਤੇ ਗੱਲ ਨਾ ਹੋਵੇ। ਉਸ ਮਹਾਂਪੁਰਸ਼ ਦਾ ਜੀਵਨ ਇਤਨਾ ਉੱਚਾ ਹੈ ਕਿ ਅਸੀਂ ਉਹਨਾਂ ਦੀ ਰਚਨਾ ਵਿਚੋਂ ਰੋਜ਼ ਪੜ੍ਹਦੇ ਹਾਂ। ਬਾਬਾ ਫ਼ਰੀਦ ਜੀ ਦਾ ਵਿਆਹ ਉਸ ਵਕਤ ਦੇ ਸਮਰਾਟ ਦਿੱਲੀ ਦੇ ਬਾਦਸ਼ਾਹ ਬਲਬਨ ਦੀ ਲੜਕੀ ਨਾਲ ਹੋਇਆ। ਬਲਬਨ ਦਿੱਲੀ ਦੇ ਤਖ਼ਤ ਦਾ ਮਾਲਕ ਸੀ। ਸੂਫ਼ੀਆਂ ਦੀ ਜੀਵਨੀ ਵਿਚ ਇਹ ਗੱਲ ਪੜ੍ਹਨ ਵਾਸਤੇ ਮਿਲੀ ਕਿ ਬਾਬਾ ਫ਼ਰੀਦ ਸਾਹਿਬ ਜਦੋਂ ਦਿੱਲੀ ਪਹੁੰਚੇ ਹਨ ਤਾਂ ਰਾਗ ਦਰਬਾਰ ਦੇ ਅਹਿਲਕਾਰ ਮੰਤਰੀ ਵਜ਼ੀਰ ਇਸ ਮਹਾਨ ਦਰਵੇਸ਼ ਦੇ ਦਰਸ਼ਨ ਕਰਨ ਵਾਸਤੇ ਆਏ। ਬਾਬਾ ਫ਼ਰੀਦ ਜੀ ਦੀ ਇਕ ਝਲਕ ਲਈ ਲੋਕ ਉਤਾਵਲੇ ਸਨ। ਦਰਸ਼ਨ ਕਰਨ ਵਾਲਿਆਂ ਵਿਚ ਦਿੱਲੀ ਦਾ ਮਾਲਕ ਬਲਬਨ ਵੀ ਆਇਆ। ਦਰਸ਼ਨ ਕਰਨ ਤੋਂ ਬਾਅਦ ਉਸਨੇ ਆਪਣੇ ਵੱਲੋਂ ਇਕ ਅਰਜ਼ੋਈ ਕੀਤੀ ਕਿ ਹੇ ਦਰਵੇਸ਼ ! ਇਕ ਕ੍ਰਿਪਾ ਕਰ, ਮੇਰੇ ਮਹੱਲ ਵਿਚ ਆ ਕੇ ਦੀਦਾਰ ਬਖ਼ਸ਼ੋ। ਬਾਬਾ ਫ਼ਰੀਦ ਸਾਹਿਬ ਜੀ ਨੇ ਪ੍ਰਵਾਣ ਕੀਤਾ। ਜਦੋਂ ਮਹੱਲ ਪਹੁੰਚੇ ਤਾਂ ਮਹੱਲ ਦੀਆਂ ਬੇਗਮਾਂ ਨੇ ਆਪਣੇ ਮੁੱਖ ਤੋਂ ਪਰਦੇ ਹਟਾ ਕੇ ਇਸ ਦਰਵੇਸ਼ ਦੇ ਦਰਸ਼ਨ ਪਾਏ, ਰੱਜ ਕੇ ਦੀਦਾਰ ਕੀਤੇ। ਬਲਬਨ ਦੀ ਬੱਚੀ ਨੇ ਇਸ ਦਰਵੇਸ਼ ਨੂੰ ਵੇਖਿਆ। ਵੇਖਣ ਤੋਂ ਬਾਅਦ ਜਿਵੇਂ ਜੜ੍ਹ ਪੱਥਰ ਬਣ ਗਈ। ਅੱਖਾਂ ਉਸਦੀਆਂ ਝਮਕੀਆਂ ਨਹੀਂ। ਦਰਵੇਸ਼ ਨੂੰ ਤੱਕਦੀ ਰਹੀ।

ਬਾਬਾ ਫ਼ਰੀਦ ਸਾਹਿਬ ਆਪਣੇ ਮਿੱਥੇ ਵਕਤ ਅਨੁਸਾਰ ਵਾਪਿਸ ਆ ਗਏ ਤੇ ਸ਼ਾਮ ਨੂੰ ਬਲਬਨ ਨੇ ਇਕ ਸੁਨੇਹਾ ਭੇਜਿਆ ਕਿ ਦਰਵੇਸ਼ ! ਜੇ ਤੂੰ ਪ੍ਰਵਾਣ ਕਰੇਂ ਤਾਂ ਆਪਣੀ ਬੱਚੀ ਦਾ ਨਿਕਾਹ ਤੇਰੇ ਨਾਲ ਕਰਨਾ ਚਾਹੁੰਦਾ ਹਾਂ। ਬਾਬਾ ਫ਼ਰੀਦ ਜੀ ਨੇ ਸਵੀਕ੍ਰਿਤੀ ਦੇ ਦਿੱਤੀ। ਨਿਕਾਹ ਹੋਇਆ। ਆਖ਼ਿਰ ਬਾਦਸ਼ਾਹ ਦੀ ਲੜਕੀ ਹੈ, ਵਕਤ ਦੇ ਬਾਦਸ਼ਾਹ ਦੀ ਸ਼ਹਿਜ਼ਾਦੀ ਉਸਦੀ ਧੀ ਹੈ ਤੇ ਉਸਦਾ ਵਿਆਹ ਕਿੰਨਾ ਸ਼ਾਨੋ ਸ਼ੌਕਤ ਨਾਲ ਹੋਇਆ ਹੋਵੇਗਾ। ਉਸਨੇ ਧਨ ਪਦਾਰਥ, ਕਪੜਾ ਲੀੜਾ ਦਾਜ ਬਹੁਤ ਕੁਝ ਦਿੱਤਾ ਤੇ ਉਸ ਦਰਵੇਸ਼ ਦੀ ਜੀਵਨੀ ਵਿਚ ਇਹ ਪੜ੍ਹਨ ਨੂੰ ਬਚਨ ਮਿਲਿਆ ਕਿ ਬਾਬਾ ਫ਼ਰੀਦ ਦੇ ਕੋਲ ਸਭ ਕੁਝ ਆਇਆ, ਪਰ ਪਹਿਲੀ ਰਾਤ ਉਸ ਦਰਵੇਸ਼ ਨੇ ਸੇਜ ਕੋਲ ਸੀ, ਪਰ ਮੁਸੱਲਾ ਲਿਆ ਕੇ ਜ਼ਮੀਨ 'ਤੇ ਵਿਛਾਇਆ ਤੇ ਸਾਰੀ ਰਾਤ ਇਹ ਮਹਾਨ ਦਰਵੇਸ਼ ਸਾਂਈਂ ਦੀ ਇਬਾਦਤ ਵਿਚ ਜੁੜਿਆ ਰਿਹਾ। ਗ੍ਰਿਹਸਤੀ ਦਾ ਅਰਥ ਇੰਦਰੀਆਂ ਦੀ ਵਾਸ਼ਨਾ ਦੀ ਅੱਗ ਬੁਝਾਣਾ ਨਹੀਂ, ਗ੍ਰਿਹਸਤੀ ਦਾ ਅਰਥ ਹੈ ਸੰਸਾਰ 'ਚੋਂ ਜਾਣ ਤੋਂ ਪਹਿਲਾਂ ਪਹਿਲਾਂ ਆਪਣੀਆਂ ਇੰਦਰੀਆਂ ਨੂੰ ਵਾਸ਼ਨਾ ਤੋਂ ਰੋਕ ਲੈਣਾ। ਇਸ ਤੋਂ ਉਪਰ ਉੱਠਣਾ। ਅਸਲ ਗ੍ਰਿਹਸਤੀ ਉਹ ਹੈ ਜਿਹੜਾ ਆਪਣੀਆਂ ਇੰਦਰੀਆਂ 'ਤੇ ਕਾਬੂ ਪਾ ਜਾਏ। ਜੇਕਰ ਪਿਆਰਿਉ ! ਗ੍ਰਿਹਸਤੀ ਰਹਿ ਕੇ ਵੀ ਬੰਦਾ ਧਰਮੀ ਨਹੀਂ ਬਣਿਆ ਤਾਂ ਗ੍ਰਿਹਸਤੀ ਹੋਣ ਦਾ ਕੀ ਲਾਭ ? ਉਸ ਦਰਵੇਸ਼ ਨੇ ਮੁਸੱਲਾ ਜ਼ਮੀਨ 'ਤੇ ਵਿਛਾਇਆ। ਸਾਰੀ ਰਾਤ ਸਾਂਈਂ ਦੀ ਅਬਾਦਤ ਕੀਤੀ। ਯਾਦ ਵਿਚ ਜੁੜੇ ਰਹੇ। ਦਿਨ ਚੜ੍ਹਿਆ ਤੇ ਆਪਣੇ ਕਾਰਜ ਵਿਹਾਰ, ਆਪਣੇ ਮੁਰੀਦਾਂ ਵਿਚ ਜਾ ਬੈਠੇ। ਦੂਸਰੀ ਸ਼ਾਮ ਵੀ ਫਿਰ ਉਸੇ ਤਰ੍ਹਾਂ ਰਾਤ ਸਾਂਈਂ ਦੀ ਇਬਾਦਤ ਵਿਚ ਬਿਤਾਈ। ਬਲਬਨ ਦੀ ਸ਼ਹਿਜ਼ਾਦੀ ਨੇ ਸੋਚਿਆ ਕਿ ਪਤਾ ਨਹੀਂ ਕਿ ਇਸ ਬੰਦੀ ਤੋਂ ਗੁਸਤਾਖ਼ੀ

ਹੋ ਗਈ ਹੈ ਕਿ ਇਸ ਦਰਵੇਸ਼ ਨੇ ਮੈਨੂੰ ਅੱਖ ਭਰ ਕੇ ਨਹੀਂ ਉਸ ਦਿਨ ਦਾ ਤੱਕਿਆ ਤੇ ਕਹਿੰਦੇ ਹਨ ਬਾਬਾ ਫ਼ਰੀਦ ਦੇ ਚਰਨਾਂ ਵਿਚ ਖਲੋ ਕੇ ਸੁਲਤਾਨ ਦੀ ਸ਼ਹਿਜ਼ਾਦੀ ਨੇ ਅਰਜ਼ ਕੀਤੀ ਕਿ ਮੇਰੀਆਂ ਭੁੱਲਾਂ ਬਖ਼ਸ਼ੋ। ਮੈਨੂੰ ਆਪਣੇ ਚਰਨਾਂ ਵਿਚ ਜਗ੍ਹਾ ਦਿਉ। ਉਸ ਵੇਲੇ ਉਸ ਦਰਵੇਸ਼ ਨੇ ਕਿਹਾ- ਚੇਤੇ ਰੱਖ, ਜੇ ਮੇਰੇ ਨਾਲ ਜ਼ਿੰਦਗੀ ਸੁੱਖ ਦੀ ਬਤੀਤ ਕਰਨਾ ਚਾਹੁੰਦੀ ਹੈਂ ਤਾਂ ਮੇਰੀਆਂ ਦੋ ਗੱਲਾਂ ਤੈਨੂੰ ਮੰਨਣੀਆਂ ਪੈਣਗੀਆਂ। ਜੇ ਮੇਰੇ ਨਾਲ ਤੁਰਨਾ ਹੈ ਤਾਂ ਜਿਵੇਂ ਮੈਂ ਮੁਸੱਲੇ 'ਤੇ ਬੈਠ ਕੇ ਰੱਬ ਨੂੰ ਜੱਪਦਾ ਹਾਂ, ਜਿਵੇਂ ਤਨ 'ਤੇ ਬਸਤਰ ਪਾਏ ਹਨ, ਇਹੋ ਜਿਹੇ ਬਸਤਰ ਸਵੀਕਾਰ ਕਰੇਂ ਤਾਂ ਆਪਣੀ ਜ਼ਿੰਦਗੀ ਬੜੀ ਸੌਖੀ ਨਿਕਲੇਗੀ। ਬਾਬਾ ਫ਼ਰੀਦ ਸਾਹਿਬ ਨੇ ਜੋ ਕੁਝ ਆਇਆ ਸਭ ਕੁਝ ਵਾਪਸ ਕਰ ਦਿੱਤਾ ਤੇ ਉਸ ਭਾਗਾਂ ਵਾਲੀ ਔਰਤ ਨੇ ਇਕ ਖਿਨ ਵੀ ਨਹੀਂ ਕਿਹਾ ਕਿ ਮੈਂ ਬਾਦਸ਼ਾਹ ਦੀ ਸ਼ਹਿਜ਼ਾਦੀ ਹਾਂ ਤੇ ਉਤਰ ਦਿੱਤਾ ਸੀ ਆਪਣੇ ਪਤੀ ਨੂੰ ਕਿ ਜਿੱਥੇ ਤੁਸੀਂ ਹੋ, ਤੁਹਾਡੇ ਚਰਨਾਂ ਵਿਚ ਮੇਰੇ ਲਈ ਬਹਿਸ਼ਤ ਹੈ। ਭਾਵੇਂ ਤਨ 'ਤੇ ਲੀੜਾ ਪਾਉਣ ਨੂੰ ਦੇ ਦਿਉ ਤੇ ਭਾਵੇਂ ਤਨ ਉਤੇ ਫ਼ਕੀਰਾਂ ਵਾਲਾ ਵੇਸ ਪਾਉਣ ਨੂੰ ਦੇ ਦਿਉ। ਉਸ ਮਹਾਨ ਦਰਵੇਸ਼ ਨੇ ਕਿੰਨੀ ਸਬਰ ਨਾਲ ਜ਼ਿੰਦਗੀ ਬਤੀਤ ਕੀਤੀ। ਇਨਸਾਨ ਕਦੋਂ ਭਟਕਦਾ ਹੈ ? ਕਦੋਂ ਇਸਦਾ ਅੰਦਰ ਭਜਨ ਬੰਦਗੀ ਵਿਚ ਨਹੀਂ ਟਿਕਦਾ ? ਉਹ ਕਹਿੰਦੇ ਹਨ- ਬੰਦਿਆ ! ਜੋ ਰੱਬ ਨੇ ਤੈਨੂੰ ਦਿੱਤਾ ਹੈ ਸਿਰਫ਼ ਉਸ ਉੱਤੇ ਹੀ ਨਜ਼ਰ ਟਿਕਾ ਕੇ ਰੱਖੀਂ ਤਾਂ ਅੰਦਰ ਕਦੀ ਵੀ ਭਟਕੇਗਾ ਨਹੀਂ। ਜਦੋਂ ਤੂੰ ਪ੍ਰਮਾਤਮਾ ਦੀ ਦਿੱਤੀ ਹੋਈ ਆਪਣੀ ਥਾਲੀ ਵਿਚ ਪਈ ਹੋਈ ਰੋਟੀ ਨੂੰ ਦੇਖਦਾ ਨਹੀਂ ਤੇ ਦੂਜੇ ਦੇ ਘਰ ਦੀ ਰੋਟੀ ਨੂੰ ਦੇਖਦਾ ਹੈਂ ਤਾਂ ਤੇਰੇ ਅੰਦਰ ਚੰਚਲਤਾ ਤੇ ਭਟਕਣਾ ਜਨਮ ਲੈਂਦੀ ਹੈ। ਜੇ ਆਪਣੇ ਵੱਲ ਦੇਖੇਂ ਤਾਂ ਫਿਰ ਦੁੱਖ ਹੈ ਹੀ ਨਹੀਂ। ਇਨਸਾਨ ਜਦੋਂ ਵੀ ਭਟਕਿਆ ਹੈ ਦੂਜੇ ਨੂੰ ਦੇਖਕੇ ਭਟਕਿਆ ਹੈ। ਆਪਣੇ ਆਪ ਨੂੰ ਦੇਖਕੇ ਭਟਕਣਾ ਕਾਹਦੀ ? ਅਸੀਂ ਬਚਨ ਪੜ੍ਹਦੇ ਹਾਂ-

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥*

(ਅੰਗ ੧੩੭੯)

ਪਰਾਈ ਚੋਪੜੀ ਦੇਖਕੇ ਜਿੰਦ ਤਰਸਦੀ ਹੈ ਤੇ ਜੇ ਪਰਾਈ ਚੋਪੜੀ ਨਾ ਦੇਖੇਂ ਤਾਂ ਆਪਣੀ ਸੁੱਕੀ ਵੀ ਅੰਮ੍ਰਿਤ ਹੈ। ਖ਼ੈਰ ! ਬਾਬਾ ਜੀ ਨੇ ਇਕ ਬਚਨ ਇਹ ਕਿਹਾ ਕਿ -

*ਫਰੀਦਾ ਅਖੀ ਦੇਖਿ ਪਤੀਣੀਆ ਸੁਣਿ ਸੁਣਿ ਰੀਣੇ ਕੰਨ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥*

ਦੂਸਰਾ ਬਚਨ ਉਹਨਾਂ ਕੀਤਾ-

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲ ਗਏ॥*

ਤੀਸਰਾ ਬਚਨ ਉਹਨਾਂ ਦਾ ਹੈ ਕਿ ਜਦੋਂ ਜਵਾਨੀ ਸੀ ਤਾਂ ਇਹਨਾਂ ਲੱਤਾਂ ਨਾਲ, ਇਹਨਾਂ

ਜਿਸਮ ਦੇ ਅੰਗਾਂ ਨਾਲ ਹਰ ਅਸੰਭਵ ਕੰਮ ਮੈਂ ਸੰਭਵ ਕਰ ਲਿਆ। ਇਨ੍ਹਾਂ ਲੱਤਾਂ ਨਾਲ ਪਹਾੜਾਂ ਦੇ ਸਿਖਰ 'ਤੇ ਵੀ ਪਹੁੰਚਿਆ। ਮੈਦਾਨੀ ਇਲਾਕੇ ਦਾ ਸੈਂਕੜੇ ਕੋਹ ਦਾ ਸਫ਼ਰ ਕੀਤਾ, ਪਰ ਅੱਜ ਦੇਖੋ ਉਸ ਉੱਤੇ ਇੰਨੀ ਨਿਰਮਲਤਾਈ ਹੈ। ਪਾਣੀ ਦਾ ਕੂੱਜਾ ਸਿਰਹਾਣੇ ਪਿਆ ਹੈ ਤੇ ਆਵਾਜ਼ ਦੇ ਕੇ ਕਿਹਾ ਮੈਨੂੰ ਪਾਣੀ ਦਾ ਘੁੱਟ ਕੋਈ ਪਿਲਾਉ ਤੇ ਅੱਗੋਂ ਉੱਤਰ ਮਿਲਦਾ ਹੈ ਕਿ ਬਾਬਾ ਪਾਣੀ ਤਾਂ ਤੇਰੇ ਸਿਰਹਾਣੇ ਪਿਆ ਹੈ। ਵੇਖਕੇ ਤਨ ਨੂੰ ਕਹਿੰਦੇ ਹਨ ਕਿ ਕਦੀ ਸ਼ਕਤੀ ਸੀ ਤੇ ਸੈਂਕੜੇ ਕੋਹ ਵੀ ਸਿਰਫ਼ ਦੋ ਕਦਮ ਲੱਗਦੇ ਸਨ ਪਰ ਅੱਜ ਸ਼ਕਤੀ ਖੀਣ ਹੋ ਗਈ ਤਾਂ ਦੋ ਕਦਮ ਵੀ ਸੈਂਕੜੇ ਕੋਹ ਲੱਗਦੇ ਹਨ। ਬਾਬਾ ਜੀ ਦਾ ਬਚਨ ਤੁਸੀਂ ਪੜ੍ਹਦੇ ਹੋ-

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥*

.... .....

*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥*

(ਅੰਗ ੧੩੭੮)

*ਨੈਨਹੁ ਨੀਰ ਬਹੈ ਤਨੁ ਖੀਨਾ॥*

ਅੱਜ ਪਾਣੀ ਸੈਂਕੜੇ ਕੋਹ ਦੂਰ ਪ੍ਰਤੀਤ ਹੋਣ ਲੱਗਾ। ਸਾਹਿਬ ਕਹਿੰਦੇ ਹਨ ਕਿ ਉਸਦੇ ਪਾਸ ਇਕ ਰੋਗ ਹੈ, ਪਰ ਕਿਤਨਾ ਚੰਗਾ ਹੋਵੇ ਕਿ ਜਿਥੇ ਤਨ ਨੇ ਵਿਕਾਸ ਕੀਤਾ ਹੈ, ਉਥੇ ਆਤਮਿਕ ਜੀਵਨ ਵੀ ਉਹਨਾਂ ਨਾਲ ਵਿਕਾਸ ਕਰ ਜਾਵੇ। ਕੇਸ ਸਾਡੇ ਕਾਲੇ ਸਨ, ਪਰ ਬੁਢੇਪੇ ਵਿਚ ਕੇਸ ਦੁੱਧ ਵਰਗੇ ਚਿੱਟੇ ਹੋ ਗਏ। ਗੁਰਮੁਖੋ ! ਕੇਸਾਂ ਦੇ ਨਾਲ ਕਿਤੇ ਕਾਲਾ ਮਨ ਵੀ ਬੁਢੇਪੇ ਵਿਚ ਚਿੱਟਾ ਹੋ ਜਾਂਦਾ ਤਾਂ ਫਿਰ ਸਹੀ ਅਰਥਾਂ ਵਿਚ ਉਹ ਬੁਢੇਪਾ ਵੀ ਪ੍ਰਵਾਨ ਸੀ। ਕੇਸ ਕਾਲੇ ਤੋਂ ਚਿੱਟੇ ਹੋ ਗਏ ਪਰ ਮਨ ਵੱਲ ਝਾਤੀ ਮਾਰ ਕੇ ਦੇਖੀਏ ਪਿਆਰਿਉ, ਤਾਂ ਕੇਸ ਚਿੱਟੇ ਹਨ, ਪਰ ਅੰਦਰ ਵਾਲੀ ਵਾਸ਼ਨਾ ਦਾ ਕਾਲਾਪਨ ਉਸੇ ਤਰ੍ਹਾਂ ਹੈ। ਅੰਦਰ ਝਾਤੀ ਮਾਰੀਏ ਤਾਂ ਕਾਮ ਦੀ ਮਧਾਣੀ ਬੁਢੇਪੇ ਵਿਚ ਵੀ ਖਹਿੜਾ ਨਹੀਂ ਛੱਡਦੀ ਪਈ। ਸਾਹਿਬ ਕਹਿੰਦੇ ਹਨ ਕਿ ਹਾਲਤ ਤਰਸ ਯੋਗ ਹੈ, ਪਰ ਇਥੇ ਇਕੱਲੀ ਨਿਰਾਸਤਾ ਨਹੀਂ। ਅਸੀਂ ਕਹਾਂਗੇ ਕਿ ਲਉ ਬੁਢੇਪਾ ਆ ਗਿਆ। ਕੋਲ ਤਾਂ ਦੁੱਖ ਹੈ। ਸਤਿਗੁਰੂ ਐਸੇ ਸੁਜਾਨ ਵੈਦ ਹਨ ਜਿੰਨ੍ਹਾਂ ਕੋਲ ਹਰ ਰੋਗ ਦਾ ਇਲਾਜ ਹੈ। ਹਰ ਰੋਗ ਦੀ ਦਵਾਈ ਹੈ। ਤੇ ਸਾਹਿਬ ਨੇ ਇਹ ਕਿਹਾ -

*ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥*
*ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮ ਨਾ ਜਾਨੀ॥ ੧॥*
*ਅੰਧੁਲੇ ਕਿਆ ਪਾਇਆ ਜਗਿ ਆਇ॥*
*ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥ ੧॥ ਰਹਾਉ॥*

(ਅੰਗ ੧੧੨੬)

ਜੇਕਰ ਤੂੰ ਬੁਢੇਪੇ ਵਿਚ ਵੀ ਦਿਲ ਨੂੰ ਸਾਂਭ ਲਏਂ ਤਾਂ ਤੇਰੀ ਜ਼ਿੰਦਗੀ ਬਹੁਤ ਹੀ ਸੁਖੈਨਤਾ

ਵਾਲੀ ਬਤੀਤ ਹੋਵੇ। ਕਿਤੇ ਦੂਰ ਨਾ ਜਾਈਏ, ਅਸੀਂ ਆਪਣੇ ਗੁਰੂ ਜੋਤ ਗੁਰੂ ਇਤਿਹਾਸ ਵੱਲ ਹੀ ਝਾਤੀ ਮਾਰੀਏ ਕਿ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਦੀ ਉਮਰ ਕਿਤਨੀ ਸੀ। ਇਸ ਸ਼ਬਦ ਵਿਚ ਦੋਨੋਂ ਪੱਖ ਹਨ। ਜਿੱਥੇ ਸਰੀਰ ਦੇ ਅੰਗਾਂ ਦੀ ਸਿਥਲਤਾ, ਨਿਰਬਲਤਾਈ ਅਤੇ ਸ਼ਕਤੀਹੀਣਤਾ ਹੈ, ਉਥੇ ਇਸ ਸ਼ਕਤੀਹੀਣਤਾ ਨੂੰ ਖ਼ਤਮ ਕਰਕੇ ਸ਼ਕਤੀ ਭਰਨ ਲਈ ਹਰਿ ਦਾ ਨਾਮ ਅਉਖਧੁ ਵੀ ਦਿੱਤਾ ਹੈ। ਦੋਨੋਂ ਪੱਖ ਹਨ, ਕੇਵਲ ਇਕ ਪਾਸਾ ਨਹੀਂ। ਬਾਬਾ ਅਮਰਦਾਸ ਜੀ ਜ਼ਿੰਦਗੀ ਦੇ ਛੇ ਦਹਾਕੇ ਬਤੀਤ ਕਰ ਚੁੱਕੇ ਹਨ। ਛੇ ਦਹਾਕੇ ਬਤੀਤ ਕਰਨ 'ਤੇ ਬਾਬਾ ਜੀ ਨੇ ਕਿਹਾ-*ਸਠੀ ਕੇ ਬੁਢੇਪਾ ਆਵੈ॥* ਹੁਣ ਉਹ ਬੁਢੇਪੇ ਦੇ ਦਿਨ ਚਲਦੇ ਪਏ ਹਨ। ਇਕ ਮਹਾਂਪੁਰਸ਼ ਨੇ ਬੋਲੀ ਮਾਰੀ ਕਿ ਦੇਖ ਕੇਸ ਕਾਲਿਆਂ ਤੋਂ ਚਿੱਟੇ ਹੋ ਗਏ ਹਨ, ਅਜੇ ਤੱਕ ਤੁਸੀਂ ਗੁਰੂ ਵਾਲੇ, ਮੁਰਸ਼ਦ ਵਾਲੇ ਨਹੀਂ ਬਣੇ। ਉਹ ਬੋਲੀ ਕਾਹਦੀ ਸੀ, ਇਕ ਤੀਰ ਸੀ ਜਿਹੜਾ ਸੀਨੇ ਨੂੰ ਵਿੰਨ੍ਹ ਕੇ ਚਲਾ ਗਿਆ। ਮਨ ਨੇ ਨਿਸ਼ਚਾ ਕਰ ਲਿਆ ਕਿ ਅੱਜ ਤੋਂ ਬਾਅਦ ਸਮਰੱਥ ਗੁਰੂ ਪੂਰਨ ਮੁਰਸ਼ਦ ਦੇ ਚਰਨਾਂ ਵਿਚ ਪਹੁੰਚਣਾ ਹੈ ਤੇ ਕਿਤੇ ਦੂਰ ਹੀ ਨਹੀਂ, ਆਪਣੇ ਘਰ ਵਿਚੋਂ ਹੀ ਬਾਬੇ ਨਾਨਕ ਦਾ ਸ਼ਬਦ ਸੁਣਿਆ। ਬਸ ਉਸ ਸ਼ਬਦ ਨੇ ਆਵਾਜ਼ ਦੇ ਕੇ ਕਿਹਾ-ਬਜ਼ੁਰਗਾ! ਤੇਰਾ ਟਿਕਾਣਾ ਹੁਣ ਬਾਸਰਕੇ ਨਹੀਂ, ਤੇਰਾ ਟਿਕਾਣਾ ਤਾਂ ਹੁਣ ਗੁਰੂ ਨਾਨਕ ਸਾਹਿਬ ਦਾ ਘਰ ਹੈ।

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਸਿੱਖ ਦੇ ਜੀਵਨ ਦੀ ਵਿਆਖਿਆ ਕਰਦਿਆਂ ਇਹ ਬਚਨ ਕਹੇ ਕਿ ਜਦੋਂ ਗੁਰੂ ਕਿਸੇ 'ਤੇ ਤਰੁੱਠਦੇ ਹਨ ਤਾਂ ਤਿੰਨ ਦਾਤਾਂ ਉਸਦੀ ਝੋਲੀ ਵਿਚ ਪਾਉਂਦੇ ਹਨ। ਸਭ ਤੋਂ ਪਹਿਲੀ ਉਸਨੂੰ ਗਿਆਨ ਦੀ ਦਾਤ, ਦੂਸਰੀ ਧਿਆਨ ਦੀ ਦਾਤ ਤੇ ਤੀਸਰੀ ਸਿਮਰਨ ਦੀ ਦਾਤ ਦਿੰਦੇ ਹਨ। ਸ਼ਬਦ ਅਸੀਂ ਤਿੰਨੇ ਬਾਣੀ ਵਿਚ ਪੜ੍ਹਦੇ ਵੀ ਹਾਂ। ਗਿਆਨ, ਧਿਆਨ ਅਤੇ ਸਿਮਰਨ ਪਰ ਨਾਲ ਭਾਈ ਸਾਹਿਬ ਨੇ ਉਦਾਹਰਣਾਂ ਦਿੱਤੀਆਂ ਹਨ। ਕੇਵਲ ਸ਼ਬਦ ਹੀ ਨਹੀਂ ਰਹਿਣ ਦਿੱਤੇ ਕਿ ਗਿਆਨ ਜਾਂ ਧਿਆਨ ਜਾਂ ਸਿਮਰਨ। ਆਪਣੀ ਰਚਨਾ ਵਿਚ ਉਹਨਾਂ ਤਿੰਨਾਂ ਸ਼ਬਦਾਂ ਦੀ ਵਿਆਖਿਆ ਲਈ ਤਿੰਨ ਜੀਵਾਂ ਦੀਆਂ ਉਦਾਹਰਣਾਂ ਦਿੱਤੀਆਂ ਹਨ। ਉਹ ਮਨੁੱਖਾ ਜਨਮ ਤਨ ਵਾਲੇ ਨਹੀਂ। ਕਹਿੰਦੇ ਹਨ ਗੁਰੂ ਜਿਸ ਸਿੱਖ 'ਤੇ ਤਰੁੱਠ ਪਵੇ ਉਸਨੂੰ ਆਵਾਜ਼ ਦਿੰਦਾ ਹੈ ਕੋਇਲ ਦੀ ਤਰ੍ਹਾਂ ਤੇ ਉਹ ਸੰਸਾਰ ਦੀ ਕਾਵਾਂ ਰੌਲੀ ਨੂੰ ਛੱਡ ਕੇ ਗੁਰੂ ਸ਼ਬਦ ਪਿੱਛੇ ਤੁਰ ਪੈਂਦਾ ਹੈ। ਸਿੱਖ ਕੋਲ ਗਿਆਨ ਕੋਇਲ ਵਰਗਾ ਚਾਹੀਦਾ ਹੈ ਤੇ ਗੁਰੂ ਕ੍ਰਿਪਾ ਕਰੇ ਉਹ ਗਿਆਨ ਮਿਲੇ। ਦੂਸਰੀ ਬੇਨਤੀ ਕਿ ਸਿੱਖ ਨੂੰ ਗੁਰੂ ਧਿਆਨ ਦਿੰਦੇ ਹਨ ਬਿੱਲੇ ਜਾਂ ਬਗਲੇ ਵਰਗਾ ਨਹੀਂ, ਕਿਉਂਕਿ ਬਿੱਲੇ ਤੇ ਬਗਲੇ ਦੇ ਧਿਆਨ ਵਿਚ ਕਿਸੇ ਦੀ ਮੌਤ ਹੈ, ਪਰ ਗੁਰੂ ਜਦੋਂ ਸਿੱਖ ਨੂੰ ਧਿਆਨ ਦਿੰਦੇ ਹਨ ਤਾਂ ਕਛੂਕੁਮੇ ਵਰਗਾ, ਕਿਉਂਕਿ ਕਛੂਕੁਮੇ ਦੇ ਧਿਆਨ ਵਿਚ ਕਿਸੇ ਦੀ ਜ਼ਿੰਦਗੀ ਹੈ। ਹਾਲਾਂਕਿ ਧਿਆਨ ਬਗਲਾ ਵੀ ਲਾਉਂਦਾ ਹੈ, ਬਿੱਲਾ ਵੀ ਲਾਉਂਦਾ ਹੈ, ਅੱਖਾਂ ਝਮਕਦਾ ਨਹੀਂ ਪਰ ਦੋਨਾਂ ਦੇ ਧਿਆਨ ਵਿਚ ਕਿਸੇ ਦੀ ਮੌਤ ਛੁਪੀ ਹੈ। ਕਛੂਕੁਮੇ ਵਰਗਾ ਧਿਆਨ ਗੁਰੂ ਨੇ ਦਿੱਤਾ। ਗਿਆਨ ਕੋਇਲ ਵਰਗਾ ਦਿੱਤਾ ਤੇ ਪਿਆਰਿਉ!

ਸਿਮਰਨ ਗੁਰੂ ਨੇ ਆਪਣੇ ਸਿੱਖ ਨੂੰ ਕੂੰਜ ਵਰਗਾ ਦਿੱਤਾ।

ਤਿੰਨਾਂ ਦੀ ਮੈਂ ਥੋੜ੍ਹੀ ਜਿਹੀ ਸੰਖੇਪ ਵਿਚ ਵਿਆਖਿਆ ਅਰਜ਼ ਕਰ ਦੇਵਾਂ ਕਿ ਪਹਿਲੀ ਗੱਲ ਕਿ ਗਿਆਨ ਗੁਰੂ ਜੀ ਨੇ ਬਖ਼ਸ਼ਿਸ਼ ਕੀਤਾ ਕੋਇਲ ਵਰਗਾ। ਕੋਇਲ ਆਪਣੇ ਆਲ੍ਹਣੇ ਵਿਚ ਆਂਡੇ ਨਹੀਂ ਦਿੰਦੀ, ਕੋਇਲ ਜਦੋਂ ਵੀ ਆਂਡੇ ਦੇਵੇਗੀ, ਕਾਉਣੀ ਦੇ ਆਲ੍ਹਣੇ ਵਿਚ ਦੇਵੇਗੀ। ਜਿਹੜੀਆਂ ਸਤਿਗੁਰ ਨੇ ਬਾਣੀ ਵਿਚ ਉਦਾਹਰਣਾਂ ਲਈਆਂ ਹਨ, ਉਹਨਾਂ ਦਾ ਕੋਈ ਅੰਤਰੀਵ ਭਾਵ ਹੈ। ਹੁਣ ਮਿਰਗ ਦੀ ਉਦਾਹਰਣ ਅਸੀਂ ਲੈਂਦੇ ਹਾਂ। ਕਸਤੂਰੀ ਮਿਰਗ ਦਾ ਕਿਵੇਂ ਪਤਾ ਲਗੇ। ਮਿਰਗਾਂ ਦੀਆਂ ਡਾਰਾਂ ਹਨ। ਹਰ ਮਿਰਗ ਕਸਤੂਰੀ ਮਿਰਗ ਨਹੀਂ, ਕਸਤੂਰੀ ਮਿਰਗ ਦੇ ਕੁਝ ਲੱਛਣ ਹਨ। ਜਿਸ ਮਿਰਗ ਦੀ ਨਾਭੀ ਵਿਚ ਕਸਤੂਰੀ ਹੋਵੇ, ਪਹਿਲਾ ਲੱਛਣ ਉਸਦਾ ਇਹ ਹੈ ਕਿ ਉਹ ਆਪਣੀ ਗਰਦਨ ਨੂੰ ਜ਼ਮੀਨ ਵਾਲੇ ਪਾਸੇ ਝੁਕਾ ਦਿੰਦਾ ਹੈ। ਆਪਣੀ ਨਾਸਕਾ ਨਾਲ ਜ਼ਮੀਨ ਤੋਂ ਕੁਝ ਸੁੰਘਦਾ ਹੈ। ਦੂਸਰਾ ਕਸਤੂਰੀ ਮਿਰਗ ਦਾ ਲੱਛਣ ਇਹ ਹੈ ਕਿ ਉਹ ਕਦੀ ਵੀ ਡਾਰ ਵਿਚ ਚੁਭੀਆਂ ਮਾਰ ਕੇ ਚੰਚਲਤਾਈ ਨਾਲ ਦੌੜਦਾ ਨਹੀਂ। ਤੀਸਰਾ ਉਸ ਕਸਤੂਰੀ ਮਿਰਗ ਦਾ ਲੱਛਣ ਹੈ ਕਿ ਉਹ ਹਮੇਸ਼ਾ ਇਕੱਲਾ ਇਕਾਂਤ ਵਿਚ ਹੀ ਵਿਚਰਦਾ ਹੈ। ਸਹੀ ਅਰਥਾਂ ਵਿਚ ਜਿਸ ਗੁਰਮੁਖ ਦੇ ਅੰਦਰ ਵੀ ਨਾਮ ਦਾ ਵਾਸਾ ਹੁੰਦਾ ਹੈ, ਉਸ ਦਾ ਪਹਿਲਾ ਲੱਛਣ ਹੀ ਇਹ ਹੈ ਪਿਆਰਿਉ ਕਿ ਸੰਸਾਰ ਦੀ ਚਾਲ ਛੱਡ ਕੇ ਉਹ ਭਗਤਾਂ ਦੀ ਚਾਲ ਚੱਲਦਾ ਹੈ। ਦੂਸਰੀ ਗੱਲ ਕਿ ਕਸਤੂਰੀ ਮਿਰਗ ਉਪਰ ਸਿਰ ਨਹੀਂ ਚੁੱਕਦਾ, ਉਹ ਹਮੇਸ਼ਾ ਨੀਵੀਂ ਪਾ ਕੇ ਰੱਖਦਾ ਹੈ ਤੇ ਤੀਸਰਾ ਪਿਆਰਿਉ! ਜਿਸ ਅੰਦਰ ਨਾਮ ਦਾ ਵਾਸਾ ਹੋ ਗਿਆ, ਉਹ ਚੰਚਲਤਾਈ ਨਹੀਂ, ਉਹ ਤਾਂ ਪਿਆਰਿਉ! ਗਹਿਰ ਗੰਭੀਰ ਹੋ ਜਾਂਦਾ ਹੈ। ਉਹ ਸੰਜੀਦਾ ਅੰਦਰੋਂ ਟਿੱਕ ਜਾਂਦਾ ਹੈ। ਹੁਣ ਕੋਇਲ ਨੂੰ ਇਕ ਪ੍ਰਮਾਤਮਾ ਨੇ ਗਿਆਨ ਦੀ ਇਹ ਦਾਤ ਦਿੱਤੀ ਹੈ ਕਿ ਉਸਨੇ ਆਂਡੇ ਗਿਣ ਕੇ ਕਾਉਣੀ ਦੇ ਬਾਹਰ ਕੱਢ ਦਿੱਤੇ ਤੇ ਆਪਣੇ ਆਂਡੇ ਉਸ ਆਲ੍ਹਣੇ ਵਿਚ ਰੱਖ ਦਿੱਤੇ। ਕਾਉਣੀ ਨੇ ਕੋਇਲ ਦੇ ਆਂਡਿਆਂ ਨੂੰ ਪਾਲਿਆ ਤੇ ਉਸ ਵਿਚੋਂ ਬੱਚੇ ਨਿਕਲੇ। ਜਦੋਂ ਕਾਉਣੀ ਦੇ ਬੱਚਿਆਂ ਨਾਲ ਕੋਇਲ ਦੇ ਬੱਚੇ ਉਡਣ ਲੱਗੇ, ਦੌੜਨ ਲੱਗੇ ਤਾਂ ਕਾਉਣੀ ਦੇ ਬੱਚੇ ਬੋਲਦੇ ਸਨ ਪਰ ਕੋਇਲ ਦੇ ਬੱਚਿਆਂ ਦੀ ਜ਼ਬਾਨ ਬੰਦ ਹੈ। ਉਹ ਨਹੀਂ ਬੋਲਦੇ ਤੇ ਕਾਉਣੀ ਦੇ ਪਿੱਛੇ ਪਿੱਛੇ ਦੌੜਨਗੇ। ਇਕ ਦਿਨ ਉਹ ਆਇਆ ਕਿ ਜਿਸ ਦਿਨ ਅੰਬ 'ਤੇ ਬੈਠੀ ਹੋਈ ਕੋਇਲ ਨੇ ਮਿੱਠਾ ਗੀਤ ਗਾਇਆ ਤਾਂ ਉਸੇ ਵਕਤ ਕੋਇਲ ਦੇ ਬੱਚੇ ਦੇ ਗਲ੍ਹੇ ਵਿਚੋਂ ਆਵਾਜ਼ ਦਾ ਜਨਮ ਹੋਇਆ। ਕਾਉਣੀ ਨੂੰ ਛੱਡ ਕੇ ਆਪਣੀ ਮਾਂ ਕੋਇਲ ਪਿੱਛੇ ਚਲੇ ਗਏ।

ਗੁਰੂ ਕ੍ਰਿਪਾ ਕਰਕੇ ਸਿੱਖ ਨੂੰ ਗਿਆਨ ਕੋਇਲ ਵਰਗਾ ਦਿੰਦੇ ਹਨ। ਕਾਵਾਂ ਰੌਲੀ ਸੰਸਾਰ ਵਿਚ ਬੜੀ ਪਈ ਹੈ, ਪਰ ਪਿਆਰਿਉ ! ਜਦੋਂ ਸ਼ਬਦ ਦਾ ਰਸੀਆ ਕਿਸੇ ਗੁਰੂ ਦੀ ਆਵਾਜ਼ ਸੁਣਦਾ ਹੈ ਤਾਂ ਉਹ ਕਾਵਾਂ ਰੌਲੀ ਨੂੰ ਛੱਡ ਕੇ ਆਪਣੇ ਗੁਰੂ ਦੇ ਪਿੱਛੇ ਚਲਾ ਜਾਂਦਾ ਹੈ। ਦੂਸਰੀ ਕ੍ਰਿਪਾ ਕੀਤੀ ਧਿਆਨ ਸਤਿਗੁਰੂ ਨੇ ਕਛੂਕੁਮੇ ਵਰਗਾ ਦਿੱਤਾ। ਕਛੂਕੁਮੀ ਆਂਡੇ ਦਿੰਦੀ ਹੈ ਤੇ ਆਪ ਪਾਣੀ ਵਿਚ ਚਲੀ ਜਾਂਦੀ ਹੈ। ਪਰਤ ਕੇ ਉਹ ਆਂਡਿਆਂ ਕੋਲ ਨਹੀਂ ਆਉਂਦੀ। ਸਿਰਫ਼

ਇਕ ਕਿਰਿਆ ਕਰਦੀ ਹੈ, ਧਿਆਨ ਲਾਉਂਦੀ ਹੈ ਆਂਡੇ ਦਾ ਦਿਲ ਵਿਚ। ਕਦੀ ਕਦੀ ਉਹ ਕਛੂਕੁਮੀ ਆਪਣੇ ਮੂੰਹ ਵਿਚ ਪਾਣੀ ਦੀਆਂ ਦੋ ਕੁ ਬੂੰਦਾਂ ਲੈ ਕੇ ਜਿਸ ਪਾਸੇ ਆਂਡਾ ਪਿਆ ਹੈ, ਉਧਰ ਕੱਢ ਦਿੰਦੀ ਹੈ, ਪਹੁੰਚਦੀ ਨਹੀਂ। ਪਿਆਰਿਉ ! ਗੁਰੂ ਦੇ ਸਿੱਖ ਦਾ ਨਾਤਾ ਹੀ ਐਸਾ ਹੈ। ਕਿਤੇ ਵੀ ਬੈਠਾ ਹੋਵੇ, ਉਸਨੂੰ ਬਾਹਰ ਦੀਆਂ ਤਾਰਾਂ ਨਹੀਂ ਦਿੱਸਦੀਆਂ, ਬਸ ਅੰਦਰ ਦਾ ਖੇੜਾ ਹੀ ਦਿੱਸਦਾ ਪਿਆ ਹੈ। ਕਿਤੇ ਗੁਰੂ ਦੇ ਚਰਨ ਘੁੱਟ ਕੇ ਪਕੜ ਕੇ ਬੈਠਾ ਹੈ। ਉਥੇ ਹਜ਼ੂਰ ਦੇ ਪਿਆਰੇ ਸਿੱਖ ਭਾਈ ਸਾਹਿਬ ਨੇ ਕਿਹਾ ਕਿ ਕਛੂਕੁਮੀ ਪਾਣੀ ਮੂੰਹ ਵਿਚ ਭਰ ਕੇ ਸਿਰਫ਼ ਆਂਡੇ ਦਾ ਧਿਆਨ ਟਿਕਾਉਂਦੀ ਹੈ ਤੇ ਅਚਨਚੇਤ ਉਸ ਆਂਡੇ ਵਿਚ ਬੱਚਾ ਪਲਦਾ ਹੈ। ਧਿਆਨ ਨਾਲ ਆਂਡਾ ਟੁੱਟਦਾ ਹੈ ਤੇ ਧਿਆਨ ਨਾਲ ਹੀ ਕਛੂਕੁਮੀ ਆਂਡੇ ਨੂੰ, ਬੱਚੇ ਨੂੰ ਆਪਣੇ ਵੱਲ ਆਕਰਸ਼ਣ ਪਾਣੀ ਵਿਚ ਕਰ ਲੈਂਦੀ ਹੈ। ਧਿਆਨ ਨਾਲ ਹੀ ਕਛੂਕੁਮੀ ਬੱਚੇ ਨੂੰ ਪਾਲ ਰਹੀ ਹੈ। ਸਿੱਖਾ ! ਗੁਰੂ ਤਰੁੱਠ ਪੈਣ ਤਾਂ ਧਿਆਨ ਕਛੂਕੁਮੀ ਵਰਗਾ ਦਿੰਦੇ ਹਨ। ਦੂਰੀ 'ਤੇ ਬੈਠੇ ਹੋਏ ਦੀ ਅੰਦਰ ਦੀ ਹਾਜ਼ਰੀ ਭਰੀ ਜਾਂਦੇ ਹਨ। ਤੀਸਰਾ ਬਚਨ ਕੀਤਾ ਕਿ ਸਿਮਰਨ ਕੂੰਜ ਵਰਗਾ ਦਿੱਤਾ ਹੈ। ਕੂੰਜ ਸੈਂਕੜੇ ਕੋਹ ਬੱਚੇ ਪਿੱਛੇ ਛੱਡ ਕੇ ਆਈ, ਪਰ ਜਦੋਂ ਉਹ ਆਪਣੇ ਬੱਚੇ ਨੂੰ ਯਾਦ ਕਰੇ, ਦਾਣਾ ਆਪਣੇ ਮੂੰਹ ਵਿਚ ਪਾਏ ਤਾਂ ਖ਼ੁਰਾਕ ਦਾ ਅਸਰ ਬੱਚੇ 'ਤੇ ਹੋਈ ਜਾਏ। ਹਾਂ, ਜਿਹੜੀ ਕੂੰਜ ਦੀ ਯਾਦ ਵਿਚੋਂ ਬੱਚਾ ਵਿਸਰ ਜਾਏ, ਬੱਚੇ ਦੀ ਯਾਦ ਵਿਚੋਂ ਮਾਂ ਵਿਸਰ ਜਾਏ, ਉਸ ਬੱਚੇ ਦੀ ਮੌਤ ਹੋ ਜਾਂਦੀ ਹੈ। ਨਾਲੇ ਦਾਣਾ ਚੁੱਗਦੀ ਹੈ ਤੇ ਨਾਲੇ ਚੇਤੇ ਕਰਦੀ ਹੈ। ਚੁਗਣ ਤੋਂ ਬਾਅਦ ਚੇਤਾ ਕਰਕੇ ਬੱਚੇ ਦਾ ਅੰਦਰ ਭਰਿਆ ਜਾਂਦਾ ਹੈ। ਐ ਮਨਾ ! ਤੂੰ ਗੁਰੂ ਨੂੰ ਚੇਤੇ ਤਾਂ ਕਰ, ਤੇਰੇ ਕਰੋੜਾਂ ਜਨਮਾਂ ਦੇ ਅੰਦਰ ਭਰੇ ਜਾਣਗੇ।

ਉਸ ਬਜ਼ੁਰਗ ਨੇ ਸਿਰਫ਼ ਇਕ ਸ਼ਬਦ ਸੁਣਿਆ ਤੇ ਬੇਨਤੀ ਕਰਦਾ ਹੈ ਮਾਨੋ ਉਸ ਕੋਇਲ ਦੀ ਆਵਾਜ਼ ਸੀ। ਇਕ ਸ਼ਬਦ ਬਾਪੂ ਅਮਰਦਾਸ ਜੀ ਨੇ ਸੁਣਿਆ। ਬੁਢੇਪਾ ਤਾਂ ਜ਼ਰੂਰ ਹੈ, ਪਰ ਅੰਦਰ ਦੀ ਸੁਰਤ ਜਾਗੀ ਤੇ ਉਸ ਮਹਾਂ ਪੁਰਸ਼ ਨੇ ਫਿਰ ਆ ਕੇ ਇਹ ਨਹੀਂ ਕਿਹਾ ਕਿ ਮੈਂ ਲੰਗਰ ਤੋਂ ਬਾਹਰ ਬੈਠ ਜਾਵਾਂਗਾ। ਸੰਗਤ ਨੂੰ ਆਉਣ ਜਾਣ ਲਈ ਦਰਵਾਜ਼ਾ ਖੋਲ੍ਹਾਂਗਾ। ਉਸ ਮਹਾਂਪੁਰਸ਼ ਨੇ ਇਹ ਨਹੀਂ ਕਿਹਾ ਕਿ ਮੈਨੂੰ ਸੌਖੀ ਜਿਹੀ ਕਿਸੇ ਥਾਂ 'ਤੇ ਬੈਠਣ ਦੀ ਸੇਵਾ ਦਿਉ। ਲੰਗਰ ਵਿਚ ਜਾ ਕੇ ਕਹਿਣ ਲੱਗੇ ਮਾਂ ਇਹ ਗਾਗਰ ਮੈਨੂੰ ਦੇ ਦਿਉ। ਮੈਂ ਮੋਢੇ 'ਤੇ ਗਾਗਰ ਚੁੱਕ ਆਪਣੇ ਮੁਰਸ਼ਦ ਦੀ ਸੇਵਾ ਕਰਨੀ ਹੈ। ਕਿਤਨੀ ਕਰੜੀ ਬਿਖਮ ਸੇਵਾ ਹੈ। ਮੋਢੇ 'ਤੇ ਗਾਗਰ ਚੁੱਕੀ। ਇਕ ਦਿਨ ਦਾ ਕੰਮ ਹੋਵੇ ਤਾਂ ਬੰਦਾ ਕਹਿੰਦਾ ਹੈ ਚਲੋ ਕੰਮ ਨਿੱਬੜ ਗਿਆ। ਵੈਸੇ ਸੇਵਾ ਮਜਬੂਰੀ ਨਹੀਂ, ਸੇਵਾ ਚਾਅ ਹੈ। ਪ੍ਰੇਮ ਕਦੀ ਵੀ ਮਜਬੂਰੀ ਨਹੀਂ, ਪ੍ਰੇਮ ਚਾਅ ਹੈ। ਜਿਸ ਬੰਦੇ ਦੇ ਅੰਦਰ ਚਾਅ ਨਹੀਂ ਪਿਆਰਿਉ ! ਉਸਦਾ ਕਰਮ ਧਰਮ ਸਾਰਾ ਬੱਧਾ ਚੱਟੀ ਬਣ ਜਾਂਦਾ ਹੈ। ਗੁਰੂ ਸਾਹਿਬ ਨੇ ਤਾਂ ਇਥੋਂ ਤੱਕ ਕਿਹਾ ਹੈ ਕਿ ਨਿਆਣੇ ਖੇਡਦੇ ਹੋਣ ਤੇ ਬੱਚਾ ਉਦਾਸ ਹੋਵੇ ਤੇ ਉਹ ਖੇਡਣਾ ਛੱਡ ਦੇਵੇ ਤਾਂ ਮਾਂ ਫ਼ਿਕਰ ਕਰਦੀ ਹੈ ਕਿ ਕਿਉਂ ਨਹੀਂ ਖੇਡਦਾ। ਕਿਉਂਕਿ ਉਦਾਸੀ ਖੇਡਣ ਦੀ ਇਜਾਜ਼ਤ ਨਹੀਂ ਦਿੰਦੀ। ਬਾਬਾ ਜੀ ਨੇ ਕਿਹਾ–

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*

(ਅੰਗ ੧੪੧੨)

ਚਾਉ ਵਾਲਾ ਹੀ ਖੇਡਦਾ ਹੈ। ਪ੍ਰੇਮ ਦੀ ਖੇਡ ਚਾਉ ਤੋਂ ਬਿਨਾਂ ਕੋਈ ਨਹੀਂ ਖੇਡ ਸਕਦਾ। ਚਾਅ ਹੈ ਤਾਂ ਖੇਡੇਗਾ। ਚਾਅ ਸੀ ਤਾਂ ਮੋਢੇ 'ਤੇ ਗਾਗਰ ਮਹਾਂਪੁਰਸ਼ ਨੇ ਚੁੱਕ ਲਈ ਤੇ ਪਿਆਰਿਉ! ਮਜਬੂਰੀ ਨਹੀਂ। ਹੁਕਮ ਬੱਧਾ ਚੱਟੀ ਮਜਬੂਰੀ ਨਹੀਂ।

*ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥*

ਹੁਣ ਅਰਥ ਤਾਂ ਇਸਦੇ ਇਹ ਸਪਸ਼ਟ ਹਨ ਕਿ ਠਾਕੁਰ ਨੇ ਜੋ ਆਗਿਆ ਕੀਤੀ, ਮੂੰਹ ਨਹੀਂ ਮੋੜਿਆ।

*ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕੌ ਦਉਰਿਓ॥*

(ਅੰਗ ੧੦੦੦)

ਇਸ ਦੇ ਅਰਥ ਹਨ ਕਿ ਅੰਦਰ ਦਾ ਸਹਿਜ, ਅੰਦਰ ਦਾ ਟਿਕਾਅ, ਅੰਦਰ ਦੀ ਪੂਰਨ ਇਕਾਗਰਤਾ ਨੂੰ ਟੁੱਟਣ ਨਹੀਂ ਦਿੱਤਾ। ਬਾਬੇ ਅਮਰਦਾਸ ਜੀ ਨੇ ਆਪਣੇ ਮੋਢੇ 'ਤੇ ਗਾਗਰ ਚੁੱਕੀ। ਇਕ ਨਹੀਂ, ਦੋ ਨਹੀਂ, ਬਾਰ੍ਹਾਂ ਸਾਲ ਦੇ ਕਰੀਬ ਉਸ ਮਹਾਂਪੁਰਸ਼ ਨੇ ਆਪਣੇ ਮੋਢੇ 'ਤੇ ਗਾਗਰ ਢੋਈ। ਪਿਆਰਿਉ ! ਅੱਜ ਤੱਕ ਅਸੀਂ ਦਰਸ਼ਨ ਕਰਦੇ ਹਾਂ। ਸਾਡੇ ਵਰਗਾ ਜਿਸਨੇ ਇਕ ਦਿਨ ਭਾਂਡਾ ਬਾਟੀ ਨਹੀਂ ਮਾਂਜੀ, ਉਹ ਤਾਂ ਕਹਿ ਸਕਦਾ ਹੈ ਕਿ ਅੱਠ ਘੰਟੇ ਕਿਵੇਂ ਖਲੋਤਾ ਜਾ ਸਕਦਾ ਹੈ। ਜਿਸਨੇ ਇਕ ਦਿਨ ਕਦੀ ਪਾਣੀ ਨਹੀਂ ਲੰਗਰ ਵਿਚ ਪਾਇਆ, ਉਹ ਕਹਿ ਸਕਦਾ ਹੈ ਬਾਰ੍ਹਾਂ ਸਾਲ ਗਾਗਰ ? ਪਰ ਜਿਸਨੇ ਭਾਵਨਾ ਨਾਲ ਗੁਰੂ ਕੀ ਸੇਵਾ ਕੀਤੀ ਹੈ, ਉਹ ਕਦਾਚਿਤ ਨਹੀਂ ਕਹੇਗਾ ਕਿ ਬਾਰ੍ਹਾਂ ਸਾਲ ਉਸ ਮਹਾਂਪਰਸ਼ ਨੇ ਗਾਗਰ ਢੋਈ ਤੇ ਇਕੱਲੀ ਗਾਗਰ ਹੀ ਨਹੀਂ ਢੋਈ, ਉਸ ਮਹਾਂਪੁਰਸ਼ ਅੰਦਰ ਨਾਮ ਦੀ ਕਮਾਈ, ਅੰਦਰ ਦਾ ਰੱਸ ਇਤਨਾ ਕਿ ਮੇਰੇ ਸੱਚੇ ਪਾਤਿਸ਼ਾਹ ਬਾਰੇ ਬਾਣੀ ਵਿਚ ਗੁਰੂ ਬਣਨ ਤੋਂ ਬਾਅਦ ਭੱਟਾਂ ਨੇ ਸਿਫਤ ਵਿਚ ਬਚਨ ਕਹੇ-

*ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ॥*
*ਨਯਣ ਬਯਣ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ॥*
*ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ॥*
*ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ॥*
*ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ॥*
*ਗੁਰ ਅਮਰਦਾਸ ਜਾਲਪ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ॥*

(ਅੰਗ ੧੩੯੪)

ਹੱਥੀਂ ਸੇਵਾ ਤੇ ਅੰਦਰ ਇਕ ਸਾਂਈਂ ਦੇ ਨਾਲ, ਇਕ ਪ੍ਰਮਾਤਮਾ ਦੇ ਨਾਲ ਆਪਣੇ ਆਪ ਨੂੰ ਜੋੜੀ ਰਖਿਆ। ਬਾਬਾ ਅਮਰਦਾਸ ਜੀ ਨੇ ਬੁਢੇਪੇ ਵਿਚ ਸੇਵਾ ਕੀਤੀ। ੧੨ ਸਾਲ ਗਾਗਰ ਢੋਣ

ਵਾਲੇ ਮਹਾਂਪੁਰਸ਼। ਅੰਤਲਾ ਸਮਾਂ ਜਦੋਂ ਆਇਆ ਸੇਵਾ ਦੀ ਮੁਕੰਮਲਤਾ ਦਾ, ਪੂਰਨਤਾ ਦਾ ਤੇ ਉਸ ਮਹਾਂਪੁਰਸ਼ ਦਾ ਆਪ ਸਭ ਨੂੰ ਪਤਾ ਹੈ ਕਿ ਚਰਨ ਥਿੜਕਿਆ। ਬਾਹਰ ਮੁਖੀ, ਅੰਤਰੀਵ-ਮੁਖੀ ਨਹੀਂ। ਠੋਕਰ ਲੱਗੀ ਤੇ ਡਿੱਗੇ ਨਹੀਂ, ਪਰ ਗਾਗਰ ਨੂੰ ਆਪਣੇ ਮੋਢੇ ਤੋਂ ਡਿੱਗਣ ਨਹੀਂ ਦਿੱਤਾ। ਗਾਗਰ ਨੂੰ ਆਪਣੇ ਮੋਢੇ ਤੋ ਹਿੱਲਣ ਨਹੀਂ ਦਿੱਤਾ ਤੇ ਸਤਿਗੁਰ ਦੀ ਮਹਿਮਾ ਦੇ ਲਿਖਾਰੀ ਨੇ ਲਿਖਿਆ ਹੈ ਕਿ ਅੰਦਰੋਂ ਆਵਾਜ਼ ਆਈ ਕੌਣ ? ਉਸਨੇ ਸੱਤਰਾਂ ਬੜੀਆਂ ਸੋਹਣੀਆਂ ਲਿਖੀਆਂ ਹਨ ਤੇ ਉਸ ਮਰਦ ਦੇ ਘਰੋਂ ਉਸਦੀ ਘਰਵਾਲੀ ਦਾ ਉਤਰ ਸੀ ਯੇ ਅੰਬਰੂ ਬੇਨਵਾ ਹੋਗਾ। ਸਦਾ ਹੈ ਭਟਕਤਾ ਫਿਰਤਾ। ਸ਼ਬਦ ਇਹ ਕਹੇ ਯੇ ਅੰਬਰੂ ਬੇ-ਨਵਾ ਹੋਗਾ ਸਦਾ ਹੈ ਭਟਕਤਾ ਫਿਰਤਾ, ਨਾ ਕਬਹੂ ਚੈਨ ਕਰਤਾ ਬੇਕਾਰਾ ਹੋ ਤੋ ਐਸਾ ਹੋ। ਤਾਂ ਅੱਗੋਂ ਬਾਬੇ ਦਾ ਉੱਤਰ ਸੀ- ਦੀਵਾਨੀ ਤੂੰ ਕਿਆ ਬਕਤੀ ਹੈ ਗੁਰੂ ਕੀ ਸ਼ਾਨ ਮੇਂ ਚੁਪ ਰਹੋ। ਇਹੀ ਸ਼ਬਦ ਕਹੇ ਮੇਰੇ ਗੁਰੂ ਦੀ ਸ਼ਾਨ ਵਿਚ। ਹਾਂ, ਨਿਥਾਵੇ ਜ਼ਰੂਰ ਸਾਂ, ਬੇ-ਨਵੇ ਜ਼ਰੂਰ ਸਾਂ, ਪਰ ਜਿਸ ਦਿਨ ਗੁਰੂ ਅੰਗਦ ਦੇਵ ਜੀ ਨੇ ਥਾਂ ਦੇ ਦਿੱਤੀ, ਹੁਣ ਮੈਂ ਨਿਥਾਵਾਂ ਨਹੀਂ। ਜਿਸ ਦਾ ਗੁਰੂ ਬਣ ਜਾਏ ਉਹ ਤਾਂ ਰੱਬ ਦੇ ਘਰੋਂ ਧੋਕਿਆਂ ਨੂੰ ਵੀ ਥਾਂ ਦਿਵਾ ਦਿੰਦੇ ਹਨ। ਥੋੜੀ ਜਿਹੀ ਬੇਨਤੀ ਸਮਝਿਉ ! ਪ੍ਰਮਾਤਮਾ ਜਿਸਨੂੰ ਧੱਕਾ ਮਾਰ ਕੇ ਕਹੇ ਕਿ ਨਹੀਂ ਤੈਨੂੰ ਰੱਖਣਾ ਤਾਂ ਗੁਰੂ ਪੱਲਾ ਪਕੜ ਕੇ ਕਹੇ ਕਿ ਇਸਨੂੰ ਥਾਂ ਦੇ ਦਿਉ ਤਾਂ ਸਤਿਗੁਰੂ ਦੀ ਆਖੀ ਗੱਲ ਤਾਂ ਸੱਚਾ ਵੀ ਮੰਨਦਾ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਆਪੇ ਕੁਦਰਤਿ ਸਾਜਿ କੈ ਆਪੇ ਕਰੇ ਬੀਚਾਰੁ॥*
*ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ॥*
*ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥*
*ਖੋਟਿ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ॥*
*ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ॥*
*ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ॥*

(ਅੰਗ ੧੪੩)

ਕਹਿੰਦੇ ਹਨ ਕਿ ਮੈਂ ਬੇ-ਨਵਾ, ਬੇ-ਥਾਵਾਂ ਨਹੀਂ। ਉਸਦੇ ਸ਼ਬਦ ਸਨ-ਯੇ ਅੰਬਰੂ ਬੇ-ਨਵਾ ਹੋਗਾ ਸਦਾ ਹੈ ਭਟਕਤਾ ਫਿਰਤਾ ਨਾ ਕਬਹੂ ਚੈਨ ਕਰਤਾ ਬੇਕਾਰਾ ਹੋ ਤੋ ਐਸਾ ਹੋ। ਤੇ ਉਸ ਮਹਾਂਪੁਰਸ਼ ਨੇ ਅੱਗੋਂ ਸੁਭਾਵਿਕ ਕਿਹਾ- ਦੀਵਾਨੀ ਕਿਆ ਤੂ ਬਕਤੀ ਹੈ ਗੁਰੂ ਕੀ ਸ਼ਾਨ ਮੇਂ, ਚੁੱਪ ਰਹੋ ! ਉਸੀ ਦਮਿ ਹੋ ਗਈ ਪਾਗਲ। ਇਸ਼ਾਰਾ ਹੋ ਤੋ ਐਸਾ ਹੋ। ਜੇ ਫਿਰ ਅਗਲੇ ਦੀ ਕਮਾਈ ਦਾ ਇਸ਼ਾਰਾ ਇਹੋ ਜਿਹਾ ਤਾਂ ਉਹ ਸਤਿਗੁਰੂ ਸਮਰੱਥ ਹਨ ਕਿ ਸੇਵਾ ਕਰਕੇ ਇਕ ਸਾਨੂੰ ਰਸਤਾ ਦੇ ਦਿੱਤਾ। ਜੇ ਬਚਪਨ ਚਲਾ ਗਿਆ ਹੈ, ਜਵਾਨੀ ਚਲੀ ਗਈ ਹੈ, ਬੁਢੇਪਾ ਆ ਗਿਆ ਹੈ ਤਾਂ ਉਦਾਸ ਨਾ ਹੋ।

*ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥*

*ਆਪਣਾ ਲਾਇਆ ਪਿਰਮੁ ਨਾ ਲਗਈ ਜੇ ਲੋਚੈ ਸਭੁ ਕੋਇ॥*
*ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥*

(ਅੰਗ ੧੩੭੮)

ਉਸ ਗੁਰੂ ਜੀ ਨੇ ਧਰਵਾਸ ਦਿੱਤਾ-

*ਗੁਰਮੁਖ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥*

(ਅੰਗ ੧੪੧੮)

ਜੇ ਸੁਰਤ ਨਹੀਂ ਮਨਮੁਖਿ ਬਾਲਕ ਬਿਰਧ ਸਮਾਨ ਹੈ। ਜੇ ਅੰਦਰ ਸੁਰਤ ਨਹੀਂ ਤਾਂ ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਤਾਂ ਸ਼ਬਦ ਹੀ ਇਹ ਕਹੇ ਹਨ। ਕਹਿੰਦੇ ਹਨ ਕਿ ਬਜ਼ੁਰਗ ਬਣਨ ਤੋਂ ਪਹਿਲਾਂ ਪਹਿਲਾਂ ਰੱਬ ਮੇਹਰ ਕਰੇ, ਤੇਰੇ ਕੋਲ ਅੰਦਰ ਦੀ ਬਜ਼ੁਰਗੀ ਆ ਜਾਏ। ਜੇ ਅੰਦਰ ਦੀ ਬਜ਼ੁਰਗੀ ਚਾਹੁੰਦਾ ਹੈਂ ਤਾਂ ਉਹ ਬੰਦਗੀ ਨਾਲ ਮਿਲੇਗੀ। ਬਾਹਰ ਦੀ ਬਜ਼ੁਰਗੀ ਤਾਂ ਸਮੇਂ ਦੀ ਕਰਵਟ ਨਾਲ ਮਿਲ ਜਾਂਦੀ ਹੈ। ਸਮਾਂ ਬਦਲੇ ਤਾਂ ਪਿਆਰਿਉ ! ਚਿਹਰਾ ਤਬਦੀਲ ਹੋਇਆ। ਇਸ ਪੱਥਰ ਦਿਲ ਨੂੰ ਬੰਦਗੀ ਨਾਲ ਜੋੜ ਤੇ ਮੁਲਾਇਮ ਬਣਾ। ਇਸਨੂੰ ਨਰਮ ਕਰ ਲੈ। ਅੱਜ ਦੇ ਜਿਹੜੇ ਬਚਨ ਹਨ ਇਹ ਬੁਢੇਪੇ ਦਾ ਦੁਖਾਂਤ ਹੈ ਤੇ ਪਿਆਰਿਉ ! ਨਾਮ ਦਾ ਸੁਖਾਂਤ, ਬੁਢੇਪੇ ਦਾ ਦੁੱਖ ਤੇ ਨਾਮ ਦੀ ਕ੍ਰਿਪਾ ਨਾਲ ਬੁਢੇਪੇ ਵਿਚ ਉਪਜਿਆ ਸੁੱਖ, ਬੁਢੇਪੇ ਦੀ ਹੀਣਤਾ ਅਤੇ ਗੁਰੂ ਦੇ ਬਖ਼ਸ਼ੇ ਹੋਏ ਗਿਆਨ ਦੀ ਬਲਵਾਨਤਾ ਹੈ। ਬੁਢੇਪਾ ਤਾਂ ਆਪਣੇ ਆਪ ਵਿਚ ਨਿਰਾਸਤਾ ਹੈ ਤੇ ਗੁਰੂ ਦੇ ਸ਼ਬਦ ਦੀ ਬਖ਼ਸ਼ੀ ਹੋਈ ਇਕ ਆਸ਼ਾ ਦੀ ਕਿਰਨ ਭਗਤ ਜੀ ਨੇ ਕਹੇ। ਕਹਿਣ ਲੱਗੇ-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥*

ਅੱਖਾਂ ਵਿਚੋਂ ਪਾਣੀ ਸਿਮਦਾ ਹੈ ਅਤੇ ਸਰੀਰ ਕਮਜ਼ੋਰ ਹੋ ਗਿਆ ਹੈ।

ਪਿਆਰਿਉ ! ਇਕ ਬਚਨ ਆਉਂਦਾ ਹੈ ਬਾਣੀ ਵਿਚ-

*ਰੈਨਿ ਗਈ ਮਤਿ ਦਿਨੁ ਭੀ ਜਾਇ॥*

ਕਾਲੀ ਰਾਤ, ਜੋਬਨ ਦੇ ਕਾਲੇ ਕੇਸ ਚਲੇ ਗਏ। ਐ ਮਨਾ! ਚਿੱਟੇ ਕੇਸ ਹੀ ਸਾਂਭ ਲੈ।

*ਰੈਨਿ ਗਈ ਮਤਿ ਦਿਨੁ ਭੀ ਜਾਇ॥ ਭਵਰ ਗਏ ਬਗ ਬੈਠੇ ਆਇ॥*

(ਅੰਗ ੭੯੨)

ਹਜ਼ੂਰ ਮੇਹਰ ਕਰ ਰਹੇ ਹਨ-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ*

ਕੰਠ ਵਿਚ, ਗਲੇ ਵਿਚ ਬਲਗ਼ਮ ਜੰਮ ਗਈ, *ਸਬਦ ਨਹੀ ਉਚਰੈ*- ਹੁਣ ਬੋਲਦਾ ਹੀ

ਨਹੀਂ। ਆਵਾਜ਼ ਨਹੀਂ ਨਿਕਲਦੀ।

*ਅਬ ਕਿਆ ਕਰਹਿ ਪਰਾਨੀ॥ ੧ ॥*

ਹੁਣ ਤੂੰ ਕੀ ਕਰੇਂਗਾ। ਦੇਖ ਤੇਰਾ ਸਮਾਂ ਨੇੜੇ ਆ ਗਿਆ ਹੈ। ਤੇਰੇ ਕੋਲੋਂ ਸ਼ਬਦ ਕੋਈ ਨਹੀਂ ਉਚਾਰਨ ਹੁੰਦਾ। ਤੇਰੇ ਕੋਲੋਂ ਅੰਦਰੋਂ ਰੱਬ ਨੂੰ ਜੱਪਣ ਵਾਸਤੇ ਸ਼ਕਤੀ ਖਿਨ ਹੋ ਗਈ ਹੈ।

*ਰਾਮ ਰਾਇ ਹੋਹਿ ਬੈਦ ਬਨਵਾਰੀ॥*

ਹੇ ਬਨ ਦੇ ਮਾਲਕ, ਜਗਤ ਦੇ ਮਾਲਕ, ਮੇਰੇ ਸੁਆਮੀ ਜੀ ਕ੍ਰਿਪਾ ਕਰੋ। ਆਪ ਵੈਦ ਬਣ ਕੇ ਸਹਾਈ ਹੋਵੋ। ਵਾਹਿਗੁਰੂ ਵੈਦ ਬਣ ਜਾਏ ਤਾਂ ਫਿਰ ਅਗਲੀ ਅਰਦਾਸ ਹੈ-

*ਅਪਨੇ ਸੰਤਹ ਲੇਹੁ ਉਬਾਰੀ॥ ੧ ॥ ਰਹਾਉ॥*

ਹੇ ਪ੍ਰਭੂ ! ਆਪ ਕ੍ਰਿਪਾ ਕਰੋ, ਆਪਣੇ ਸੰਤ ਜਨਾਂ ਨੂੰ ਰੱਖ ਲਉ। ਉਬਾਰੀ ਦਾ ਅਰਥ ਹੈ ਬਚਾ ਲਉ। ਸਾਨੂੰ ਇਸ ਰੋਗ ਤੋਂ, ਇਸ ਪੀੜਾ ਤੋਂ ਮੁਕਤੀ ਦਿਉ। ਇਸਦਾ ਭਾਵ ਕਿ ਦੇਹਿ ਅਧਿਆਸ ਤੋਂ ਅਸੀਂ ਉੱਪਰ ਉਠ ਜਾਈਏ। ਪਿਆਰਿਉ ! ਸਿਆਣੇ ਬਚਨ ਕਰਦੇ ਹਨ ਕਿ ਕੱਚਾ ਨਾਰੀਅਲ ਜਦੋਂ ਵੀ ਠੋਕਰ ਖਾਏਗਾ ਅੰਦਰ ਦੀ ਗਿਰੀ ਜ਼ਰੂਰ ਟੁੱਟੇਗੀ, ਪੱਕੇ ਨਾਰੀਅਲ ਨੂੰ ਤੋੜੋ! ਛਿਲਕੇ ਟੁੱਟ ਜਾਣਗੇ, ਪਰ ਗਿਰੀ ਨਹੀਂ ਟੁੱਟੇਗੀ। ਗਿਰੀ ਉਸ ਨਾਰੀਅਲ ਦੇ ਖੋਪੇ ਦੇ ਉਸ ਖੋਲ ਤੋਂ ਵੱਖ ਹੁੰਦੀ ਹੈ। ਕੀ ਰੱਬੀ ਪਿਆਰੇ ਜਿਹੜੇ ਬੰਦਗੀ ਕਰਨ ਵਾਲੇ ਹਨ, ਉਹਨਾਂ 'ਤੇ ਬੁਢੇਪਾ ਨਹੀਂ ਆਉਂਦਾ ? ਕੀ ਕਦੀ ਉਹਨਾਂ ਦੀ ਇਹ ਅਵਸਥਾ ਨਹੀਂ ਆਉਂਦੀ ? ਆਉਂਦੀ ਜ਼ਰੂਰ ਹੈ, ਪਰ ਪਿਆਰਿਉ ! ਪੱਕੇ ਹੋਏ ਨਾਰੀਅਲ ਦੀ ਤਰ੍ਹਾਂ ਇਸ ਬੁਢੇਪੇ ਵਿਚ ਰਹਿ ਕੇ ਵੀ ਇਸ ਤੋਂ ਵਖਰੇ ਹਨ। ਦੁੱਖ ਆਉਂਦਾ ਹੈ ਪਰ ਦੁੱਖ ਅਸਰ ਨਹੀਂ ਕਰਦਾ। ਹੀਣਤਾ ਸਰੀਰ ਦੀ ਆਉਂਦੀ ਹੈ, ਪਰ ਆਤਮਿਕ ਜੀਵਨ ਉਪਰ ਉਹ ਅਸਰ ਨਹੀਂ ਕਰਦੀ। ਅੰਦਰ ਦਾ ਖੇੜਾ ਉਸੇ ਤਰ੍ਹਾਂ ਹੈ ਪਰ ਫਿਰ ਇਸ ਰਹਾਉ ਦੇ ਬਚਨ ਤੋਂ ਬਾਅਦ ਫਿਰ ਸਰੀਰ ਦੀ ਦਿਸ਼ਾ, ਉਹ ਨਿਰਬਲਤਾ, ਉਹ ਖੀਨਤਾ ਅਗਲੀ ਤੁੱਕ ਵਿਚ ਫੁਰਮਾਈ ਹੈ-

*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*

ਭਗਤ ਜੀ ਕਹਿ ਰਹੇ ਹਨ ਕਿ ਹੁਣ ਮੱਥੇ ਵਿਚ ਪੀੜ ਟਿੱਕ ਗਈ ਹੈ, ਕਿਉਂਕਿ ਇਹ ਪੀੜ ਵੀ ਖਹਿੜਾ ਨਹੀਂ ਛੱਡਦੀ। ਸਰੀਰ ਸੜੀ ਜਾਂਦਾ ਹੈ ਤੇ ਕਲੇਜੇ ਵਿਚ ਵੀ ਚੀਸਾਂ ਪੈਂਦੀਆਂ ਹਨ। ਹੁਣ ਦਰਦ ਬਾਰੇ ਕਿਸੇ ਨੇ ਇਕ ਬੜੀ ਸੋਹਣੀ ਕਹਾਣੀ ਦਿੱਤੀ ਹੈ। ਉਹ ਕਹਿੰਦਾ ਹੈ ਕਿ ਕੋਈ ਬਜ਼ੁਰਗ ਬਿਰਧ ਬਾਬਾ ਖਿਝਿਆ ਹੋਇਆ ਚਲਾ ਗਿਆ ਵੈਦ ਕੋਲ। ਉਸਨੂੰ ਜਾ ਕੇ ਕਹਿੰਦਾ ਹੈ ਕਿ ਜਦੋਂ ਮੈਂ ਤੁਰਦਾ ਹਾਂ ਤੇ ਮੈਨੂੰ ਚੱਕਰ ਆਉਂਦੇ ਹਨ। ਤੇਰੇ ਕੋਲੋਂ ਅੱਗੇ ਵੀ ਦਵਾਈ ਲੈ ਗਿਆ ਸਾਂ, ਪਰ ਫ਼ਰਕ ਨਹੀਂ ਪਿਆ। ਵੈਦ ਕਹਿਣ ਲੱਗਾ ਬਜ਼ੁਰਗੋ ! ਦਵਾਈ ਤਾਂ ਅੱਜ ਵੀ ਲੈ ਜਾਉ, ਪਰ ਚੱਕਰ ਬੁਢੇਪੇ ਕਰਕੇ ਆਉਂਦੇ ਹਨ। ਬਾਬਾ ਫਿਰ ਕਹਿੰਦਾ ਹੈ ਕਿ ਜਦੋਂ ਤੁਰਦਾ ਹਾਂ ਤਾਂ ਲੱਤਾਂ ਵੀ ਦਰਦ ਕਰਦੀਆਂ ਹਨ। ਵੈਦ ਫਿਰ ਕਹਿੰਦਾ ਹੈ ਇਹ ਵੀ ਬੁਢੇਪੇ ਕਰਕੇ ਹਨ।

ਕਹਿੰਦਾ ਹੈ ਕਿ ਜਦੋਂ ਕੋਈ ਉੱਚੀ ਬੋਲਦਾ ਹੈ ਤਾਂ ਇੰਝ ਲਗਦਾ ਹੈ ਜਿਵੇਂ ਕੋਈ ਹਥੌੜੇ ਮਾਰਦਾ ਹੈ। ਵੈਦ ਕਹਿੰਦਾ ਹੈ ਕਿ ਇਹ ਬੁਢੇਪੇ ਕਰਕੇ ਹੈ। ਬਜ਼ੁਰਗ ਕਹਿੰਦਾ ਹੈ ਜਦੋਂ ਮੈਂ ਬੈਠਦਾ ਹਾਂ ਤਾਂ ਮੇਰੇ ਸੀਨੇ ਵਿਚ ਦਰਦ ਉਠਦੀ ਹੈ। ਵੈਦ ਕਹਿੰਦਾ ਹੈ ਕਿ ਬਾਬਾ ਜੀ ਇਹ ਵੀ ਬੁਢੇਪੇ ਕਰਕੇ ਹੈ। ਬਾਬੇ ਨੇ ਖਿਝ ਕੇ ਡਾਂਗ ਚੁੱਕ ਕੇ ਵੈਦ ਦੇ ਮੌਰਾਂ 'ਤੇ ਮਾਰੀ ਤੇ ਕਹਿਣ ਲੱਗਾ ਕਿ ਤੈਨੂੰ ਕਿਸ ਮੂਰਖ ਨੇ ਵੈਦ ਬਣਾ ਦਿੱਤਾ ਹੈ। ਹਰ ਚੀਜ਼ ਹੀ ਬੁਢੇਪੇ ਕਰਕੇ ਹੈ। ਵੈਦ ਹੱਥ ਜੋੜ ਕੇ ਕਹਿਣ ਲੱਗਾ ਕਿ ਬਾਬਾ ਇਹ ਜਿਹੜੀ ਡਾਂਗ ਚੁਕੀ ਹੈ, ਇਹ ਵੀ ਬੁਢੇਪੇ ਕਰਕੇ ਹੀ ਹੈ। ਤੂੰ ਖਿਝ ਗਿਆ ਹੈਂ ਆਪਣੀ ਜ਼ਿੰਦਗੀ ਤੋਂ, ਕਿਉਂਕਿ ਤੇਰੇ ਕੋਲ ਉਹ ਸ਼ਕਤੀ ਨਹੀਂ ਰਹੀ।

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਸਰੋਵਰ ਸੁੱਕ ਗਿਆ ਤੇ ਹੁਣ ਤੂੰ ਕਹੀਆਂ ਲੈ ਕੇ ਬੰਨ੍ਹ ਮਾਰਨ ਆ ਗਿਆ ਹੈਂ। ਭਲੇ ਵੇਲੇ ਤਾਂ ਬੰਨ੍ਹ ਮਾਰਿਆ ਨਹੀਂ। ਸੁੱਕੇ 'ਤੇ ਬੰਨ੍ਹ ਮਾਰ ਕੇ ਕੀ ਇਕੱਠਾ ਕਰਨਾ ਚਾਹੁੰਦਾ ਹੈਂ। ਜਦੋਂ ਖੇਤ ਸੀ ਉਦੋਂ ਤਾਂ ਵਾੜ ਕੀਤੀ ਨਹੀਂ ਤੇ ਖੇਤ ਗਿਆ ਉਜੜ ਤੇ ਮੋਹਰੇ ਚੁੱਕ ਕੇ ਆ ਗਿਆ ਕਿ ਅਸੀਂ ਵਾੜ ਕਰਨ ਚਲੇ ਹਾਂ। ਉਜੜਿਆਂ ਨੂੰ ਵਾੜ ਨਹੀਂ ਕਰੀਦੀ। ਵੱਸਦਿਆਂ ਖੇਤਾਂ ਨੂੰ, ਬੀਜਿਆਂ ਖੇਤਾਂ ਨੂੰ ਵਾੜ ਕਰੀਦੀ ਹੈ। ਹਜ਼ੂਰ ਕ੍ਰਿਪਾਲੂ ਜੀ ਕਹਿ ਰਹੇ ਹਨ-

*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*

ਹੁਣ ਕਲੇਜੇ ਵਿਚ ਜਿਹੜੀ ਚੀਸ ਦਰਦ ਸੀ, ਪੈਦਾ ਹੋਈ ਹੈ।

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ ੨ ॥*

ਇਹੋ ਜਿਹੀ ਪੀੜਾ ਅੰਦਰ ਪੈਦਾ ਹੋ ਗਈ ਕਿ ਉਸ ਪੀੜਾ ਦੀ ਕੋਈ ਦਵਾਈ ਨਹੀਂ। ਸੱਚ ਮੁੱਚ ਹੀ ਇਸਦੀ ਦਵਾਈ ਕੋਈ ਹੈ ਹੀ ਨਹੀ। ਪੱਕੀ ਹੋਈ ਫ਼ਸਲ ਤਰਲੇ ਲੈ ਕੇ ਕਹੇ ਕਿ ਦਵਾਈ ਛਿੜਕੋ, ਮੇਰੇ 'ਤੇ ਹਰਿਆਵਲ ਆ ਜਾਏ। ਨਹੀਂ, ਸੁੱਕੇ ਹੋਏ ਪੱਤੇ ਨਹੀਂ ਹਰੇ ਹੁੰਦੇ। ਜਿਹੜੀਆਂ ਫ਼ਸਲਾਂ ਪੱਕ ਜਾਂਦੀਆਂ ਹਨ, ਬੁਢੇਪਾ ਤਾਂ ਇਕ ਪੱਕੀ ਫ਼ਸਲ ਹੈ। ਅਸੀਂ ਬਚਪਨ ਵਿਚ ਸੁਪਨੇ ਲੈਂਦੇ ਹਾਂ ਜਵਾਨੀ ਦੇ ਹਾਲਾਂਕਿ ਮਾਂ ਦੇ ਕੁੱਖ ਵਿਚ ਜਿਸ ਦਿਨ ਬੱਚਾ ਜਨਮ ਲੈਂਦਾ ਹੈ ਤਾਂ ਜਨਮ ਤੋਂ ਪਹਿਲਾਂ ਮਾਂ ਸੁਪਨੇ ਲੈਂਦੀ ਹੈ-

*ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥*
*ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ॥*

(ਅੰਗ ੧੬੫)

ਅਜੇ ਜੰਮਿਆ ਨਹੀਂ ਤੇ ਮਾਂ ਸੁਪਨਾ ਲੈ ਰਹੀ ਹੈ ਕਿ ਵੱਡਾ ਹੋਵੇਗਾ, ਹਾਲਾਂ ਪਤਾ ਨਹੀਂ ਕਿ ਜਨਮ ਵੇਲੇ ਵਿਚਾਰੇ ਦੇ ਸਰੀਰ ਦੀ ਕੀ ਹਾਲਤ ਹੋਣੀ ਹੈ, ਪਰ ਸੁਪਨਾ ਹੈ ਕਿ ਵੱਡਾ ਹੋਵੇਗਾ, ਧਨ ਕਮਾਏਗਾ। ਬੱਚੇ ਦਾ ਜਨਮ ਹੋਇਆ ਤਾਂ ਮਾਂ ਨੇ ਕੰਨ ਵਿਚ ਫੂਕ ਮਾਰੀ। ਇਹੋ ਜਿਹੀ ਆਵਾਜ਼ ਪਈ ਕਿ ਉਹ ਮਰਦੇ ਦਮ ਤੱਕ ਮੇਰਾ ਮੇਰਾ ਕੂਕਦਾ ਰਿਹਾ। ਪੰਘੂੜੇ ਵਿਚ ਸੁਪਨੇ

ਸਨ ਬੱਚੇ ਲਈ ਕਿ ਇਹ ਵਕੀਲ ਬਣੇਗਾ, ਇਹ ਇੰਜੀਨੀਅਰ ਬਣੇਗਾ। ਇਹ ਡਾਕਟਰ ਬਣੇਗਾ, ਇਹ ਨੇਤਾ ਬਣੇਗਾ। ਜਦੋਂ ਬੱਚੇ ਨੇ ਸੁਰਤ ਸੰਭਾਲੀ, ਪੜ੍ਹਨ ਗਿਆ ਤਾਂ ਉਸਨੇ ਵੀ ਜ਼ਿੰਦਗੀ ਦਾ ਬੇਸ ਬਣਾਇਆ ਕਿ ਮੈਂ ਆਉਣ ਵਾਲੇ ਦਿਨਾਂ ਵਿਚ ਕੀ ਬਣਨਾ ਹੈ। ਨਿਯਮ ਪਹਿਲਾਂ ਹੈ। ਅੱਜ ਤਾਂ ਨਿਯਮ ਹੈ ਤਾਂ ਇਮਾਰਤ ਹੈ, ਜੇ ਨਿਯਮ ਨਹੀਂ ਤਾਂ ਇਮਾਰਤ ਕਿੱਥੇ ਖੜ੍ਹੀ ਕਰਨੀ ਹੈ। ਨਿਯਮ ਬਣਿਆ ਕਿ ਜੋਬਨ ਵਿਚ ਇਹ ਕੁਝ ਮੈਂ ਪ੍ਰਾਪਤ ਕਰਾਂਗਾ। ਜਦੋਂ ਜੋਬਨ ਵਿਚ ਬਹੁਤ ਪ੍ਰਸਿੱਧੀ ਹੋਈ, ਧਨ ਕਮਾਇਆ ਤਾਂ ਫਿਰ ਕਹਿੰਦਾ ਹੈ ਹੁਣ ਇਕੋ ਖ਼ਿਆਲ ਹੈ ਬੁਢੇਪਾ ਆ ਜਾਏਗਾ। ਦੂਰ ਇਕ ਫ਼ਾਰਮ ਬਣਾਵਾਂਗਾ ਤੇ ਚੁੱਪ ਕਰਕੇ ਫਿਰ ਉਥੇ ਬੈਠਾਂਗਾ। ਬੁਢੇਪਾ ਆ ਗਿਆ ਸਭ ਕੁਝ ਮਿਲਿਆ, ਪਰ ਜਦੋਂ ਕਿਸੇ ਬਜ਼ੁਰਗ ਕੋਲ ਜਾਉ ਤਾਂ ਬੁਢੇਪੇ ਵਿਚ ਗਏ ਕਦੀ ਮੌਤ ਦੀ ਗੱਲ ਨਹੀਂ ਕਰਨਗੇ। ਉਹੀ ਗੱਲ ਕਰਨਗੇ ਜਦੋਂ ਮੈ ਜਵਾਨ ਸਾਂ ਤਾਂ ਇਹ ਕਰਦਾ ਸਾਂ। ਬੰਦਾ ਸੋਚਦਾ ਹੈ ਕਿ ਇਸਨੂੰ ਸਾਹਮਣੇ ਮੌਤ ਨਹੀਂ ਦਿੱਸਦੀ ਪਈ। ਆਉਣ ਵਾਲੇ ਦਿਨਾਂ ਦੀ ਕਿਉਂ ਨਹੀਂ ਗੱਲ ਕਰਦਾ। ਚੇਤੇ ਰੱਖ–

*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*

(ਅੰਗ ੭੫)

*ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥*
*ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥*

(ਅੰਗ ੪੩)

ਫ਼ਸਲ ਪੱਕੀ ਹੋਈ ਹੈ, ਸਿਰਫ਼ ਮੌਤ ਦਾ ਇੰਤਜ਼ਾਰ ਹੈ। ਕੱਟਣ ਦਾ ਇੰਤਜ਼ਾਰ ਕਰਦੀ ਹੈ, ਪਰ ਜੇ ਕੋਈ ਬਜ਼ੁਰਗ ਆਪਣੇ ਬੁਢੇਪੇ ਵਿਚ ਇਹ ਸੋਚੇ ਕਿ ਅਗਲੀ ਪਉੜੀ ਮੌਤ ਦੀ ਹੈ ਤਾਂ ਮੌਤ ਦੀ ਪਉੜੀ ਤੋਂ ਪਹਿਲਾਂ ਮੈ ਸੱਚਖੰਡਿ ਦੀ ਪਉੜੀ ਚੜ੍ਹ ਜਾਵਾਂ ਤਾਂ ਉਸਦਾ ਜੀਵਨ ਸਫਲ ਹੋਵੇਗਾ, ਕਿਉਂਕਿ ਇਹ ਸਮਾਂ ਪਰਤ ਕੇ ਆਉਣਾ ਨਹੀ। ਇਹ ਸਫਲ ਹੈ ਤਾਂ ਹੀ ਕਿਸੇ ਸ਼ਾਇਰ ਨੇ ਕਿਹਾ ਹੈ–

ਹੇ ਮੇਰੇ ਮੌਲਾ ! ਤੇਰੀ ਦੁਨੀਆਂ ਆਨੀ ਜਾਨੀ ਦੇਖੀ।
ਹੇ ਮੇਰੇ ਮੌਲਾ ! ਤੇਰੀ ਦੁਨੀਆਂ ਫ਼ਾਨੀ ਦੇਖੀ।
ਹਰ ਚੀਜ਼ ਜਹਾਂ ਕੀ ਆਨੀ ਜਾਨੀ ਦੇਖੀ।
ਜੋ ਆ ਕੇ ਨਾ ਜਾਏ ਵੋ ਬੁਢੇਪਾ ਦੇਖਾ।
ਜੋ ਜਾ ਕੇ ਨਾ ਆਏ ਵੋ ਜਵਾਨੀ ਦੇਖੀ।

ਸਾਹਿਬ ਕਹਿੰਦੇ ਹਨ ਕਿ ਹੁਣ ਇਸਦੀ ਕੋਈ ਦਵਾਈ ਨਹੀਂ। ਸੰਸਾਰ ਦੀ ਨਜ਼ਰ ਵਿਚ ਕੋਈ ਦਵਾਈ ਨਹੀਂ, ਪਰ ਪ੍ਰਮਾਰਥ ਕਹਿ ਰਿਹਾ ਹੈ ਕਿ ਦਵਾਈ ਹੈ। ਉਸ ਦਵਾਈ ਦਾ ਜ਼ਿਕਰ ਭਗਤ ਜੀ ਨੇ ਅੰਤਲੇ ਪਵਿੱਤਰ ਬਚਨਾਂ ਵਿਚ ਕੀਤਾ ਹੈ–

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*

ਕਹਿੰਦੇ ਹਨ ਸਾਰੇ ਸੰਸਾਰ ਵਿਚ ਇਹ ਗੱਲ ਸੁਣੀ ਜਾਏ ਕਿ ਸਾਰੀ ਦੁਨੀਆਂ ਦਾ ਇਲਾਜ ਹੈ ਅਤੇ ਇਸ ਬੁਢੇਪੇ ਦਾ ਵੀ ਹੈ-

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*

ਨਾਮ ਅੰਮ੍ਰਿਤ ਜੋ ਮੈਲ ਤੋਂ ਰਹਿਤ ਹੈ ਸਾਰੇ ਸੰਸਾਰ ਦੀ ਦਵਾਈ ਹੀ ਨਾਮ ਹੈ।

*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ ੩ ॥ ੧ ॥*

ਭਗਤ ਭੀਖਨ ਜੀ ਇਸ ਸ਼ਬਦ ਦੀ ਸੰਪੂਰਨਤਾ 'ਤੇ ਇਹ ਬਚਨ ਕਰ ਰਹੇ ਹਨ ਕਿ ਮਾਲਕ ਦੀ ਕ੍ਰਿਪਾ ਨਾਲ ਗੁਰ ਪਰਸਾਦਿ ਦੁਆਰਾ ਉਸ ਨਾਮ ਦੀ ਪ੍ਰਾਪਤੀ ਹੋਈ ਤੇ ਜਿਸ ਮੁਕਤੀ ਦੇ ਦੁਆਰ ਨੂੰ ਲੋਕ ਸਹਿਕਦੇ ਹਨ, ਸਾਂਈਂ ਦੇ ਚਰਨਾਂ ਵਿਚ ਜੁੜਿਆ ਹੋਇਆ

*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ ੩ ॥*

ਮੁਕਤੀ ਦਾ ਦੁਆਰਾ ਭਗਤ ਜੀ ਆਪ ਜੀ ਨੇ ਦੱਸ ਦਿੱਤਾ ਕਿ-

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲ*

ਕੀ ਉਹ ਲੁੱਕ ਕੇ ਰਹਿ ਸਕਦਾ ਹੈ ? ਕਹਿੰਦੇ ਹਨ ਨਹੀਂ। ਇਹ ਲੁੱਕ ਨਹੀਂ ਸਕਦਾ।

*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥ ਪਾਇਆ॥*

ਕਹਿਣ ਲੱਗੇ-

*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥ ੧ ॥*
*ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਿਠਿਆਈ॥੧॥ ਰਹਾਉ॥*
*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥*
*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥ ੨॥ ੨ ॥*

ਉਹ ਨਾਮ ਨਿਰਮੋਲਕ ਪਦਾਰਥ ਹੈ ਜਿਸ ਦੀ ਕ੍ਰਿਪਾ ਨਾਲ ਹਰ ਰੋਗ ਕੱਟਿਆ ਜਾਂਦਾ ਹੈ। ਸਤਿਗੁਰ ਨੇ ਤਾਂ ਹੀ ਬਾਣੀ ਵਿਚ ਫ਼ੁਰਮਾਇਆ ਹੈ-

*ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨਿ ਸਾਧਾਰੈ॥*
*ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ॥ ੧ ॥*
*ਮੇਰਾ ਬੈਦੁ ਗੁਰੂ ਗੋਵਿੰਦਾ॥*
*ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥*

(ਅੰਗ ੬੧੮)

ਆਉ ਇਸ ਨਾਮ ਨੂੰ ਸਹਾਰਾ ਬਣਾਈਏ । ਗੁਰੂ ਸਾਹਿਬ ਮੇਹਰ ਕਰਦੇ ਹਨ ਤੇ ਇਸ

ਚਿੱਟੇ ਕੇਸਾਂ ਤੱਕ, ਬਾਹਰ ਤਕ ਸੀਮਤ ਨਾ ਰਹੀਏ, ਅੰਦਰੋਂ ਵੀ ਪ੍ਰਮਾਤਮਾ ਮੇਹਰ ਕਰੇ ਤੇ ਸਾਨੂੰ ਉਜਲਾਪਣ ਦੇ ਦੇਵੇ। ਇੰਨੀਆਂ ਕੁ ਬੇਨਤੀਆਂ ਗੁਰਮੁਖੋ ਪ੍ਰਵਾਨ ਕਰਿਆ ਜੇ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



